ੴ ਸਤਿਗੁਰ ਪ੍ਰਸਾਦਿ॥
ਵਾਹਿਗੁਰੂ ਜੀ ਕਾ ਖ਼ਾਲਸਾ! ਵਾਹਿਗੁਰੂ ਜੀ ਕੀ ਫ਼ਤੇਹ॥

# ਦਸ ਸਤਿਗੁਰੂ ਸਾਹਿਬਾਨ ਜੀ ਦੀ ਪਰਮਪੂਜਨੀਕ
# ਸ਼ੁਭ ਸੱਚੀ ਬੰਸਾਵਲੀ

ਸ੍ਰੀ ਦਮਦਮੀ ਟਕਸਾਲ।

ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥
ਭਨਿ ਮਥੁਰਾ. ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥



(ਤੱਤਕਰੇ ਲਈ ਫੋਟੋ 'ਤੇ ਕਲਿਕ ਕਰੋ ਜੀ)

ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ!
ਹੁਣ ਉੱਬਲਦੀ ਦੇਗ਼'ਚ ਚੌਂਕੜਾ ਲਾ ਰਹੇ ਹਨ।ਹੁਣ ਮੱਚਦੇ ੨ ਰੇਤੇ 'ਤੇ ਬੈਠ ਰਹੇ ਹਨ, ਹੁਣ ਮੱਚਦਾ ੨
ਰੇਤਾ ਆਪਣੇ ਪਰਮਪਵਿੱਤ੍ਰ ਪਰਮਪੂਜਨੀਕ ਸ਼ੁਭ ਸੱਚੇ ਸੁੱਚੇ ਉੱਚੇਮਹਾਨ ਪਰਉਪਕਾਰੀ
ਸੀਸ'ਤੇ ਹੁਣ ਪੁਆ ਰਹੇ ਹਨ, ਹੁਣ ਮੱਚਦੀ ੨ ਲੋਹ'ਤੇ ਖੜ੍ਹ ਰਹੇ ਹਨ।


*ਲੇਖਕ ਪ੍ਰਕਾਸ਼ਕ:-*
ਬ੍ਰਹਮਵਿੱਦਿਆ ਦੇ ਦਾਤੇ,ਪੰਥਰਤਨ,
ਬ੍ਰਹਮਗਿਆਨੀਕੈ;ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥
ਪੂਰਨ ਪਰਉਪਕਾਰੀ ਪੂਰਨ ਬ੍ਰਹਮਗਿਆਨੀ ਸੱਚਖੰਡ ਵਾਸੀ ਪਰਮਪੂਜਨੀਕ
ਸ੍ਰੀ ਮਾਨ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ,
ਸੰਤ ਕਰਤਾਰ ਸਿੰਘ ਸਾਹਿਬ ਖ਼ਾਲਸਾ ਜੀ ਦੇ ਸੱਚੇ ਪਰ ਉਪਕਾਰੀ ਚਰਨ-ਕਮਲਾਂ ਦੇ,
ਹਰਿ ਹਰਿ ਮੇਲਿ ਮੇਲਿ ਜਨ ਸਾਧੂ;ਹਮ ਸਾਧ ਜਨਾ ਕਾ ਕੀੜਾ॥
ਅਨੁਸਾਰ ਨਿੱਕੇ ਕੀੜੇ ਕ੍ਰਿਮ,ਸਭ ਦੀ ਚਰਨ-ਧੂੜ, ਦਾਸਨਦਾਸ ਚਰਨ ਸਿੰਘ ਉਰਫ਼ ਜਸਵੰਤ ਸਿੰਘ ਪਿੰਡ ਦਾਉਧਰ, (ਮੋਗਾ)
ਜਵਾਹਰਸਿੰਘ ਪਿੰਡ ਚਮਿੰਡੇ (ਲੁਧਿਆਣਾ)ਪੰਜਾਬ ਇੰਡੀਆ।



ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਧੰਨ ਹਨ, ਹੁਣ ਲੋਹੇ ਦੇ ਤੰਗ ਪਿੰਜਰੇ'ਚ, ਤਿੱਖੇ ਕਿੱਲਾਂ ਵਿਚਕਾਰ ਅਫ਼ੁਰ ਅਚੱਲ ਅਡੋਲ ਬੈਠੇ ਵਾਹਿਗੁਰੂ ੨ ਜਪ ਰਹੇ ਹਨ!ਹੁਣ ਧਰਮ ਹਿਤ ਆਪਣਾ ਸੀਸ ਕੁਰਬਾਨ ਕਰ ਰਹੇ ਹਨ!

ਪਹਿਲਾ ਮਰਣੁ ਕਬੂਲਿ; ਜੀਵਣ ਕੀ ਛਡਿ ਆਸ॥ ਹੋਹੁ ਸਭਨਾ ਕੀ ਰੇਣੁਕਾ; ਤਉ ਆਉ ਹਮਾਰੈ ਪਾਸਿ॥) ਤੂ ਚਉ ਸਜਣ ਮੈਡਿਆ; ਡੇਈ ਸਿਸੁ ਉਤਾਰਿ॥ ਨੈਣ ਮਹਿੰਜੇ ਤਰਸਦੇ; ਕਦਿ ਪਸੀ ਦੀਦਾਰੁ॥) ਕਬੀਰ.ਜਉ ਤੁਹਿ ਸਾਧ ਪਿਰੰਮ ਕੀ; ਸੀਸੁ ਕਾਟਿ ਕਰਿ ਗੋਇ॥ ਖੇਲਤ ਖੇਲਤ ਹਾਲ ਕਰਿ; ਜੋ ਕਿਛੁ ਹੋਇ ਤ ਹੋਇ॥) ਮਰਣੁ ਮੁਣਸਾ ਸੂਰਿਆ.ਹਕੁ ਹੈ; ਜੋ ਹੋਇ ਮਰਨਿ ਪਰਵਾਣੋ॥) ਸਭੁ ਦਿਨਸੁ ਰੈਣਿ.ਦੇਖਉ ਗੁਰੁ ਅਪੁਨਾ; ਵਿਚਿ ਅਖੀ.ਗੁਰ ਪੈਰ ਧਰਾਈ॥) ਸਾਗਰ ਮੇਰ ਉਦਿਆਨ ਬਨ; ਨਵ ਖੰਡ ਬਸੁਧਾ ਭਰਮ॥ ਮੂਸਨ ਪ੍ਰੇਮ ਪਿਰੰਮ ਕੈ; ਗਨਉ ਏਕ ਕਰਿ ਕਰਮ॥) ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ.ਪ੍ਰੀਤਿ ਨ ਤੋਰਉ॥) ਜੋ ਗੁਰ ਦੀਸੈ ਸਿਖੜਾ; ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥) ਗੁਰਸਿਖਾਂ ਕੀ ਹਰਿ.ਧੂੜਿ ਦੇਹਿ; ਹਮ ਪਾਪੀ ਭੀ ਗਤਿ ਪਾਂਹਿ॥) ਜਨੁ ਨਾਨਕੁ. ਧੂੜਿ ਮੰਗੈ ਤਿਸੁ ਗੁਰਸਿਖ ਕੀ; ਜੋ ਆਪਿ ਜਪੈ.ਅਵਰਹ ਨਾਮੁ ਜਪਾਵੈ॥) ਸਚਹੁ ਓਰੈ ਸਭੁ ਕੋ; ਉਪਰਿ ਸਚੁ ਆਚਾਰੁ॥) ਸਚੁ ਸੁਹਾਵਾ ਕਾਢੀਐ; ਕੂੜੈ ਕੂੜੀ ਸੋਇ॥ ਨਾਨਕ.ਵਿਰਲੇ ਜਾਣੀਅਹਿ; ਜਿਨ ਸਚੁ ਪਲੈ ਹੋਇ॥) ਹੀਣਉ ਨੀਚੁ ਕਰਉ ਬੇਨੰਤੀ; ਸਾਚੁ ਨ ਛੋਡਉ ਭਾਈ॥ ਨਾਨਕ.ਜਿਨਿ ਕਰਿ ਦੇਖਿਆ; ਦੇਵੈ ਮਤਿ ਸਾਈ॥) ਕੂੜ ਨਿਖੁਟੇ. ਨਾਨਕਾ; ਓੜਕਿ ਸਚਿ ਰਹੀ॥ {ਦੇਹ ਸਿਵਾ ਬਰ ਮੋਹਿ ਇਹੈ; ਸੁਭ ਕਰਮਨ ਤੇ.ਕਬਹੂੰ ਨ ਟਰੋ॥) ਕਰਿ ਮਨ ਮੇਰੇ; ਸਤਿ ਬਿਉਹਾਰ॥ ਅਨੁਸਾਰ ਇਹ ਪਰਮਪਵਿੱਤ੍ਰ ਪੋਥੀਆਂ ਪੂਰਨ ਸਤਿਕਾਰ ਸਹਿਤ ਬਹੁ ਗਿਣਤੀ 'ਚ ਸੰਭਾਲੋ.ਪੂਰਨ ਪ੍ਰੇਮ ਸਹਿਤ ਪੜ੍ਹੋ, ਦਸਖ਼ਤ ਕਰਾ ਕੇ.ਅਰਦਾਸਿ ਕਰਕੇ, ਪੜ੍ਹਨ ਨੂੰ ਦਿੰਦੇ ਲੈਂਦੇ ਰਹੋ। ਯਥਾ:-ਲਖ ਖੁਸੀਆ ਪਾਤਿਸਾਹੀਆ; ਜੇ ਸਤਿਗੁਰੁ ਨਦਰਿ ਕਰੇਇ॥ ਨਿਮਖ ਏਕ.ਹਰਿ ਨਾਮੁ ਦੇਇ; ਮੇਰਾ ਮਨੁ ਤਨੁ ਸੀਤਲੁ ਹੋਇ॥) ਵਿਚਿ ਦੁਨੀਆ; ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥ ਕਹੁ ਨਾਨਕ ਬਾਹ ਲੁਡਾਈਐ॥ }

ਪੋਥੀ ਸਾਹਿਬਾਨ, ਸ਼ੁੱਧ ਉਚਾਰਨ **mp3** ਪ੍ਰਾਪਤੀ ਲਈ:


ਦਾਸਨ ਦਾਸਾਂ: **+91-896-895-6093, +91-987-699-4886**
ਭਾਈ ਰਜਿੰਦਰ ਸਿੰਘ ਜੀ ਕੈਨੇਡਾ:-ਫੋਨ:-**905-458-7776.**
ਭਾਈ ਗੁਰਚਰਨ ਸਿੰਘ ਜੀ ਕੈਨੇਡਾ ਫੋਨ: **905-216-7437**
ਭਾਈ ਅਮਰਇੰਦਰ ਸਿੰਘ ਜੀ ਕੈਨੇਡਾ:- ਫੋਨ:- **647-625-2596**
ਸਰਬਜੀਤ ਸਿੰਘ ਜੀ ਗਿੱਲ, ਪਿੰਡ ਸੁਧਾਰ (ਲੁਧਿਆਣਾ) ਫੋਨ **01624- 2275740, 98153-96990**
ਭਾਈ ਸੁਰਜੀਤ ਸਿੰਘ ਜੀ ਪਿੰਡ ਦਾਉਧਰ (ਮੋਗਾ) ਭਾਰਤ, ਫੋਨ: **98887-74012**


ਗੁਰੂ ਸੇਵਾ ਭੇਜੋ:-

**Sumanjit Kaur Singh, TD Bank account# 6091694, Institution# 004, Routing# ABA 026009593, Branch # 11762, Swift Code: TDOMCATTTOR**


ਜਸਵੰਤ ਸਿੰਘ (ਭਗਤ ਜੀ) ਨਾਲ ਸੰਪ੍ਰਕ ਲਈ:-

e-mail: **admin@gursevak.com**

website: **www.Gursevak.com**

## ਇਹ ਪਰਮਪਵਿੱਤ੍ਰ ਪੋਥੀਆਂ ਪ੍ਰਾਪਤ ਕਰਕੇ ਨਿਹਾਲ ਨਿਹਾਲ ਨਿਹਾਲ ਹੋਵੋ ਜੀ।

੧. ਪੋਥੀ ਜਨਮ ਸੰਸਕਾਰ, ਅੰਮ੍ਰਿਤ ਸੰਸਕਾਰ, ਬ੍ਰਹਮ ਵਿੱਦਿਆ, ਅਨੰਦ ਕਾਰਜ, ਅੰਤਮ ਸੰਸਕਾਰ।

੨. ਪੋਥੀ ਵਾਹਿਗੁਰੂ ਸਤਿਗੁਰੂ ਸ੍ਰੀ ਸੁਖਮਨੀ ਸਾਹਿਬ ਜੀ ਸਟੀਕ.ਸ੍ਰੀ ਦਮਦਮੀ ਟਕਸਾਲ।

੩. ਸਤਿਗੁਰੂ ਸਾਹਿਬ ਜੀ ਅਤੇ ਸੰਤਾਂ ਮਹਾਂਪੁਰਸ਼ਾਂ ਦੇ ਅਮੋਲਕ ਬੋਲੇ ਅਤੇ ਗੁਰਮਤਿ ਅਨੁਸਾਰ ਅਨੇਕ ਪ੍ਰਸਨਾਂ ਦੇ ਉੱਤ੍ਰ ਸਤਿਗੁਰੂ ਗ੍ਰੰਥ ਸਾਹਿਬ ਜੀ ਬਖ਼ਸ਼ ਰਹੇ ਹਨ। ਪੜ੍ਹਨ ਵਾਲੇ ਧਾਰਮਿਕ ਗ੍ਰੰਥਾਂ ਦੇ ਨਾਮ। ਦੇਹ ਅਰੋਗਤਾ, ਗੱਡੀ ਦੀ ਦੇਖ ਰੇਖ ਡਰਾਈਵਿੰਗ ਬਾਰੇ ਸ਼ੁਭ ਸਿੱਖਿਆ।

੪. ਦਸ ਸਤਿਗੁਰੂ ਸਾਹਿਬਾਨ ਜੀ ਦੀ ਪਰਮ ਪੂਜਨੀਕ ਸ਼ੁਭ ਸੱਚੀ ਬੰਸਾਵਲੀ।

੫. ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਮਹਾਂ ਵਿਸਮਾਦ ਇਤਹਾਸ, ਅਖੰਡ ਪਾਠ, ਸਹਜ ਪਾਠ ਮਰਯਾਦਾ, ਗੁਰਬਾਣੀ ਜੀ ਸਤਿਕਾਰ ਪੂਜਨ ਮਹਾਂ ਵਿਸਮਾਦ ਸ਼ੁਭ ਸਿੱਖਿਆ, ੧੦੧ ਅਰਦਾਸ, ਗੁਰਪੁਰਬਾਂ ਦੀਆਂ ਅਰਦਾਸਾਂ।

੬. ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਸ਼ੁੱਧ ਉਚਾਰਣ, ਅਰਥ ਪਾਠ ਅਤੇ ਵਿਸ਼ਰਾਮ ਪੋਥੀ ਸ਼੍ਰੀ ਦਮਦਮੀ ਟਕਸਾਲ

੭. ਆਦਿ ਬਾਣੀ,ਸ੍ਰੀ ਦਸਮ ਬਾਣੀ, ਭਾਈ ਗੁਰਦਾਸ ਜੀ ਦੀਆਂ ਵਾਰਾਂ 'ਚੋਂ ਗ੍ਰੀਬੀ ਵਾਲੇ,ਸਬਦ ਪਦਾਂ ਦੇ ਮਹਾਂ ਵਿਸਮਾਦ ਅਰਥ।ਦੂਜਾ ਪ੍ਰਕਰਣ ਪੂਜਾ ਦਾ ਧਾਨ ਜ਼ਹਿਰ ਹੈ॥

੮. ਸਲੋਕ ਭਗਤ ਕਬੀਰ ਸਾਹਿਬ ਜੀ, ਭਗਤ ਫਰੀਦ ਸਾਹਿਬ ਜੀ ਦੇ ਮਹਾਂ ਵਿਸਮਾਦ ਅਰਥ।

੯. ਗੁਰਬਾਣੀ ਜੀ ਦੇ ਚਾਨਣ ਅੰਦਰ ਦੇਹ ਅਰੋਗਤਾ ਬਾਰੇ ਮਹਾਂ ਵਿਸਮਾਦ ਸਿੱਖਿਆ।

੧੦. ਗੁਰਮੁਖਿ ਗੁਰਮੁਖੀ ਬਾਲਉਪਦੇਸ਼! ਰਿਕਾਰਡ ਕੀਤਾ ਬਾਲਉਪਦੇਸ਼, ਸੁਣ! ਗੁਰਮੁਖੀ ਸਿਖਾਉ ਹੇ ਦਰਵੇਸ਼!

ਗੁਰੂ ਪਿਆਰੀ ਸਾਧ ਸੰਗਤ ਜੀ ਨੂੰ ਇਹ ਜਾਣਕੇ ਬੇਅੰਤ ਖੁਸ਼ੀ ਹੋਵੇਗੀ ਕਿ ਗੁਰਬਾਣੀ ਉਚਾਰਣ ਸ਼ੁਧੀ ਲਈ ਇਹਨ੍ਹਾਂ ਪੋਥੀ ਸਾਹਿਬਾਨਾਂ ਦੀਆਂ ਰਿਕਾਰਡਿੰਗ ਵੀ ਦਾਸਨ ਦਾਸ ਤੋਂ ਗੁਰੂ ਸਾਹਿਬ ਜੀ ਨੇ ਕਰਵਾਈ ਹੈ। ਸੰਗਤ ਜੀ ਰਿਕਾਰਡਿੰਗ ਲਾਕੇ ਪੋਥੀ ਸਾਹਿਬ ਪ੍ਰਕਾਸ਼ ਕਰਕੇ ਮਗਰ ੨ ਬੋਲਣ ਜੀ।

ਗੁਰਪ੍ਰਸਾਦਿ ਵਾਹਿਗੁਰੂ॥ਵਾਹਿਗੁਰੂ ਸਰੂਪ ਸਤਿਗੁਰੂ ਸਾਹਿਬਾਨ ਜੀ ਦੀ ਸ਼ੁਭ ਸੱਚੀ ਬੰਸਾਵਲੀ ਗੁਪ੍ਰਸਾਦਿ ਤੱਤਕਰੇ ਦੇ ਅਰੰਭ 'ਚ ਖ਼ਾਸ ਪ੍ਰੇਮ ਬਿਨੈ:- ਨੰਬਰ ਪੜ੍ਹ ਕੇ ਪ੍ਰਕਰਣ ਲੱਭੋ ਜੀ {ਰੋਮ ਰੋਮ.ਕੋਟਿ ਬ੍ਰਹਮਾਂਡ ਕੋ ਨਿਵਾਸ ਜਾਸੁ;ਮਾਨਸ ਅਉਤਾਰ ਧਾਰਿ.ਦਰਸੁ ਦਿਖਾਏ ਹੈ॥(ਕਬਿੱਤ ੩੫)ਲਾਲ ਰੰਗੀਲੇ ਪ੍ਰੀਤਮ ਮਨਮੋਹਨ;ਤੇਰੇ ਦਰਸਨ ਕਉ ਹਮ ਬਾਰੇ॥ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ,ਹੁਣ ਉੱਬਲਦੀ ਦੇਗ ਚ ਬੈਠ ਰਹੇ ਹਨ,ਹੁਣ ਮੱਚਦੇ ੨ ਰੇਤੇ 'ਤੇ ਬੈਠ ਕੇ,ਮੱਚਦਾ ੨ ਰੇਤਾ ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਸੀਸ 'ਤੇ ਪੁਆ ਰਹੇ ਹਨ,ਹੁਣ ਸੜ੍ਹਦੀ ਬਲਦੀ ਮੱਚਦੀ ਲੋਹ 'ਤੇ ਖੜ੍ਹ ਰਹੇ ਹਨ।}{ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਦੀ ਸ਼ੁਭ ਸੱਚੀ ਬੰਸਾਵਲੀ 'ਚ ਸੰਖੇਪ ਇਹ ਜ਼ਿਕਰ ਹੈ:-ਵਾਹਿਗੁਰੂ॥ ਪਰਮਪਵਿੱਤ੍ਰ ਅਵਤਾਰ,ਅਵਤਾਰ ਅਸਥਾਨ,ਅਵਤਾਰ ਸੰਮਤ,ਵਾਹਿਗੁਰੂ॥ਧਨੁ ਧੰਨੁ ਪਿਤਾ ਸਾਹਿਬਾਨ ਜੀ,;ਧਨੁ ਧਨੁ ਸੁ ਜਨਨੀ. ਜਿਨਿ ਗੁਰੂ ਜਣਿਆ ਮਾਇ॥ਪਰਮਪੂਜਨੀਕ ਮਾਤਾ ਸਾਹਿਬਾਨ ਜੀ,ਵਾਹਿਗੁਰੂ ॥ਪਿਆਰੇ ਨਾਨਕੇ,ਵਾਹਿਗੁਰੂ॥ਪਰਮਪੂਜਨੀਕ ਪਿਆਰੇ ਨਾਨੇ ਸਾਹਿਬਾਨ ਜੀ,ਪਰਮਪੂਜਨੀਕ ਪਿਆਰੀਆਂ ਨਾਨੀਆਂ ਜੀ।ਪਰਮਪੂਜਨੀਕ ਮਾਮੇ,ਮਾਮੀਆਂ,ਵਾਹਿਗੁਰੂ॥ਪਿਆਰੇ ਦਾਦਕੇ ਜੀ, ਪਰਮਪੂਜਨੀਕ ਅਤਿਅੰਤ ਪਿਆਰੇ ਦਾਦੇ ਸਾਹਿਬਾਨ ਜੀ,ਪਰਮਪੂਜਨੀਕ ਪਿਆਰੀਆਂ ਦਾਦੀਆਂ ਜੀ।ਵਾਹਿਗੁਰੂ॥ਅਤਿਅੰਤ ਪਿਆਰੇ ਪੜਦਾਦੇ ਸਾਹਿਬਾਨ,ਪਰਮਪੂਜਨੀਕ ਪਿਆਰੀਆ ਪੜਦਾਦੀਆਂ ਜੀ।ਪਿਆਰੇ ਤਾਏ ਅਤੇ ਤਾਏ ਜੀਆਂ ਦੇ ਸਪੂਤ। ਪਰਮਪੂਜਨੀਕ ਦਸਾਂ ਪਾਤਿਸਾਹਾਂ ਜੀ ਦੇ ਪੰਜ ਪਿਆਰੇ ਆਦਿ।

ਪਰਮਪੂਜਨੀਕ ਗੁਰਤਾ ਬਿਰਾਜਮਾਨ ਸੰਮਤ ਤੇ ਅਸਥਾਨ,ਸ਼ੁਭ ਸ਼ਾਦੀਆਂ,ਮਹਿਲਾਂ ਦੇ ਸ਼ੁਭ ਨਾਮ,ਅਤਿਅੰਤ ਪਿਆਰੀ ਸ਼ੁਭ ਸੰਤਾਨ,ਨਾਦੀ ਉਲਾਦ,ਗੁਰਪੁਰਬਾਂ ਲਈ ਮਾਟੋ,.ਸੱਚੇ ਸਤਿਗੁਰੂ ਸਾਹਿਬਾਨ ਜੀ ਵੱਲੋਂ ਵਰ, ਸੱਚੇ ਸਤਿਗੁਰੂ ਸਾਹਿਬਾਨ ਜੀ ਨੇ ਜੋ ਸ੍ਰੀ ਨਿਸ਼ਾਨ ਸਾਹਿਬ ਜੀ ਕਿਲੇ ਸ੍ਰੋਵਰ ਨੱਗਰ ਗੁਰਦੁਆਰੇ ਤਖਤ ਸਾਹਿਬਾਨ ਬਣਵਾਏ ਖ਼ੂਹ ਬਾਗ਼ ਸਾਹਿਬਾਨ ਜੀ ਲੁਆਏ,ਖ਼ਾਲਸਾ ਫ਼ੌਜ ਰਚ ਕੇ, ਭਾਰੀ ਸ਼ਸ਼ਤ੍ਰ ਅਭਿਆਸ,ਸਖ਼ਤ ਮੇਹਨਤ ਕਸਰਤ ਕਰਵਾ ਕੇ ਉੱਚਾ ਜੀਵਣ ਬਖ਼ਸ਼ ਕੇ ਮਹਾਂ ਬਲਵਾਨ ਯੋਧੇ ਬਿਨਾ ਪ੍ਰਿਥਵੀ ਦੇ ਰਾਜੇ ਬਣਾਏ। ਧਰਮਯੁੱਧ ਜਿੱਤੇ।ਦਰਬਾਰੀ ਕਵੀ,ਸਤਿਗੁਰ ਕੀਨੋ ਪਰਉਪਕਾਰੁ॥ਅਨੁਸਾਰ ਖ਼ਾਲਸਾ ਗੁਰੂ ਗੁਰੂ ਖ਼ਾਲਸਾ॥ਪੰਥ ਜੀ ਦੀ ਸ਼ੁਭ ਸੱਚੀ ਸਾਜਨਾ ਬਾਰੇ ਖੋਲ੍ਹ ਕੇ ਲਿਖਿਆ ਹੈ ਜੀ।ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਨੇ ਪਰਮ ਪ੍ਰਸੰਨ ਹੋ ਕੇ ਉੱਚੇ ਇਖ਼ਲਾਕ ਦਾ ਸ਼ੁਭ ਸੱਚਾ ਉਪਦੇਸ਼ ਬਖ਼ਸ਼ਣਾ।

ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਜੀ ਦੇ ਸ਼ਹੀਦਾਂ ਦੀ ਬੜੀ ਭਾਰੀ ਮਹਾਂ ਵਿਸਮਾਦ ਮਹਿਮਾ।ਸਤਿਗੁਰੂ ਸਾਹਿਬਾਨ ਜੀ ਨੇ ਵੈਰਾਗਮਈ ਜੋਤੀ ਜੋਤਿ ਸਮਾਉਣਾ ਸੰਮਤ।

ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬਾਨ ਜੀ ਤੋਂ ਕੁਰਬਾਨ ਹੋਣ ਵਾਲੇ ਖ਼ਾਸ ਪ੍ਰੇਮੀ ਸਿੱਖਾਂ ਬਾਰੇ ਪੜ੍ਹੋ।ਕੁਲ ਆਯੂ।ਗੁਰਤਾ ਸਮਾਂ।ਚੌਰਬਰਦਾਰ।ਹਜ਼ੂਰੀ ਕੀਰਤਨੀਏ।ਸਤਿਗੁਰੂ ਸਾਹਿਬਾਨ ਜੀ ਦੇ ਖਿਡਾਵੇ।ਸੁਰਾਹੀ ਬਰਦਾਰ।ਪਹਿਰੇਦਾਰ।ਹਜ਼ੂਰੀ ਸਿੱਖ।ਚੋਬਦਾਰ,ਲਿਖਾਰੀ।ਦੀਵਾਨ।ਕੁੱਲ ਆਯੂ ਸਮਕਾਲੀ ਭਗਤ }

ਪ੍ਰੇਮ ਬੇਨਤੀ:- ਪ੍ਰਕਰਣ ’ਤੇ ਜਾਣ ਲਈ, ਤੱਤਕਰੇ ਚੋਂ ਉਸੇ ਨੂੰ ਕਲਿਕ ਕਰੋ। ਤੱਤਕਰੇ ’ਤੇ ਵਾਪਿਸ ਜਾਣ ਲਈ ਪੇਜ ਦੇ ਥੱਲੇ ਤੱਤਕਰਾ ਲਫ਼ਜ਼ ’ਤੇ ਕਲਿਕ ਕਰੋ।

ਗੁਰਪ੍ਰਸਾਦਿ ਵਾਹਿਗੁਰੂ॥ਵਾਹਿਗੁਰੂ ਸਰੂਪ ਸਤਿਗੁਰੂ ਸਾਹਿਬਾਨ ਜੀ ਦੀ ਸ਼ੁਭ ਸੱਚੀ ਬੰਸਾਵਲੀ ਅਰੰਭ:-ਰੋਮ ਰੋਮ.ਕੋਟਿ ਬ੍ਰਹਮਾਂਡ ਕੋ ਨਿਵਾਸ ਜਾਸੁ;ਮਾਨਸ ਅਉਤਾਰ ਧਾਰਿ.ਦਰਸੁ ਦਿਖਾਏ ਹੈ॥(ਕਬਿੱਤ ੩੫)ਲਾਲ ਰੰਗੀਲੇ ਪ੍ਰੀਤਮ ਮਨਮੋਹਨ;ਤੇਰੇ ਦਰਸਨ ਕਉ ਹਮ ਬਾਰੇ॥ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ,ਹੁਣ ਉੱਬਲਦੀ ਦੇਗ ਚ ਬੈਠ ਰਹੇ ਹਨ,ਹੁਣ ਮੱਚਦੇ ੨ ਰੇਤੇ ’ਤੇ ਬੈਠ ਕੇ,ਮੱਚਦਾ ੨ ਰੇਤਾ ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਸੀਸ ’ਤੇ ਪੁਆ ਰਹੇ ਹਨ,ਹੁਣ ਸੜ੍ਹਦੀ ਬਲਦੀ ਮੱਚਦੀ ਲੋਹ ’ਤੇ ਖੜ੍ਹ ਰਹੇ ਹਨ।

ਵਾਹਿਗੁਰੂ॥ਪਰਮਪੂਜਨੀਕ ਸੰਤ ਬਾਬਾ ਗੁਰਬਚਨ ਸਿੰਘ ਜੀ ਖ਼ਾਲਸਾ ਜੀ ਨੇ ਦਾਸਨ ਦਾਸ ਨੂੰ ਕਿਹਾ,“ਜਿਹੜਾ ਪ੍ਰੇਮੀ ਪ੍ਰੇਮ ਭਾਵਨਾ ਨਾਲ ਪਰਮ ਪਵਿੱਤ੍ਰ ਗੁਰਬੰਸਾਵਲੀ ਯਾਦ ਕਰਦਾ ਹੈ, ਉਸ ਨੂੰ ਅਮੋਲਕ ਗੁਰਸਿੱਖੀ ਪ੍ਰਾਪਤ ਹੁੰਦੀ ਹੈ। ”

ਗੁਰਪ੍ਰਸਾਦਿ ਵਾਹਿਗੁਰੂ ਹਰ ਮਹੀਨੇ ਦੇ ਗੁਰਪੁਰਬ ਘਰੇ ਲਿਖ ਕੇ ਲਾਉ।ਦਸਾਂ ਪਾਤਿਸਾਹਾਂ ਜੀ ਦੇ ਗੁਰਪੁਰਬਾਂ ਦੀਆਂ ਅਰਦਾਸਾਂ,ਦੀ ਪੋਥੀ ਦਾਸਾਂ ਨੇ ਛਾਪੀ ਹੈ,ਜਿਹੜਾ ਗੁਰਪੁਰਬ ਹੋਵੇ,ਉਸ ਦੀ ਅਰਦਾਸ ਉਸ ਪੋਥੀ ’ਚੋਂ ਪੜ੍ਹੋ।ਗੁਰੁ ਪਰਮੇਸੁਰੁ ਪੂਜੀਐ;ਮਨਿ ਤਨਿ ਲਾਇ ਪਿਆਰੁ॥ਪੋਥੀ ’ਚੋਂ,ਗੁਰ ਬੰਸਾਵਲੀ ਦੇ ਪ੍ਰਕਰਣ ’ਚੋਂ,ਗੁਰੂ ਜਸ ਪੜ੍ਹ ਕੇ ਗੁਰਪੁਰਬ ਮਨਾਉ ਜੀ।

ਵਾਹਿਗੁਰੂ॥ਮਹਾਨਕੋਸ਼ ਅਨੁਸਾਰ ਸੌਰ ਸਾਲ:-੩੬੫ ਦਿਨ ੫ ਘੰਟੇ ੪੫ ਮਿੰਟ ੪੬ ਸੈਕਿੰਡ ਹੈ, ਇਤਨੇ ਸਮੇਂ ’ਚ ਧਰਤੀ,ਸੂਰਜ ਦੀ ਇੱਕ ਪ੍ਰਕਰਮਾਂ ਕਰਦੀ ਹੈ।ਇਸ ਹਿਸਾਬ ਨਾਲ ਬਿ:ਸੰਮਤ ਨੂੰ ਅੰਗ੍ਰੇਜ਼ੀ ਸੰਨ ਮਹੀਨੇ ਦਿਨਾਂ ’ਚ ਬਦਲਿਆ ਜਾਵੇ ਜੀ।ਸੰਨ ਨਾਲੋਂ ਸੰਮਤ ੫੭ ਵਰ੍ਹੇ ਪਹਿਲਾਂ ਆਰੰਭ ਹੋਇਆ।

੧.ਪਰਮਪੂਜਨੀਕ ਬੇਦੀ,ਸੋਢ ਵੰਸ ਬਾਰੇ ਸ਼ੁਭ ਸੱਚਾ ਇਤਿਹਾਸ:-ਜਾਤਿ ਅਜਾਤਿ ਅਜੋਨੀ ਸੰਭਉ;ਨਾ ਤਿਸੁ ਭਾਉ ਨ ਭਰਮਾ॥) ਬ੍ਰਹਮੁ ਬਿੰਦੁ ਤੇ;ਸਭ ਓਪਤਿ ਹੋਈ॥)ਬ੍ਰਹਮ ਬਿੰਦੁ ਤੇ;ਸਭ ਉਤਪਾਤੀ॥)ਨਾਰਿ ਪੁਰਖੁ ਨਹੀ.ਜਾਤਿ ਨ ਜਨਮਾ; ਨਾ ਕੋ ਦੁਖੁ ਸੁਖੁ ਪਾਇਦਾ॥੪॥ਅਨੁਸਾਰ ਵਾਹਿਗੁਰੂ ਬ੍ਰਹਮ ਜੀ ਦੀ ਜਾਤਿ ਪਾਤਿ ਕੁਲ ਗੋਤ ਨਹੀਂ ਹੈ,ਆਦਿ ਸਚੁ ਜੁਗਾਦਿ ਸਚੁ॥ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥ਬ੍ਰਹਮ ਸਰੂਪ ਸਤਿਗੁਰੂ ਸਾਹਿਬਾਨ ਜੀ ਅਨਤਕਲਾਵਾਨ ਵਿਆਪਕ ਬ੍ਰਹਮ ਜੀ ਦੇ ਸਰਗੁਨ ਸਰੂਪ ਹਨ,ਇਸ ਲਈ ਜਾਤਿ ਪਾਤਿ ਗੋਤ ਤੋਂ ਰਹਿਤ ਹਨ।ਭਾਵੇਂ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਦੀ ਜਾਤਿ ਪਾਤਿ ਕੁਲ ਸੱਚੇ ਵਿਸਮਾਦ ਵਿਆਪਕ ਬ੍ਰਹਮ ਜੀ ਹੀ ਹਨ,ਪਰ,ਧਨੁ ਧੰਨੁ ਪਿਤਾ.ਧਨੁ ਧੰਨੁ ਕੁਲੁ;ਧਨੁ ਧਨੁ ਸੁ ਜਨਨੀ.ਜਿਨਿ ਗੁਰੂ ਜਣਿਆ ਮਾਇ॥ ਅਨੁਸਾਰ ਵੇਦੀ ਬੰਸ,ਸੋਢ ਵੰਸ ਬਾਰੇ ਸ਼ੁਭ ਇਤਿਹਾਸ:-ਕਸ਼ਪ ਰਿਖੀ ਦੇ ਲਾਇਕ ਸਪੁੱਤ੍ਰ ਰਾਜੇ ਸੂਰਜ

ਤੋਂ ਸੂਰਜਵੰਸ ਚੱਲੀ,ਸੂਰਜਵੰਸੀ ਰਾਜੇ ਦਲੀਪ ਜੀ ਦੀ ਰਾਣੀ ਸੁਦਕਿਣਾ ਜੀ ਦੇ ਸਪੁੱਤ੍ਰ ਰਘੂ ਰਾਜੇ ਜੀ ਤੋਂ ਰਘੂਵੰਸ ਚੱਲੀ।ਰਾਜੇ ਰਘੂ ਜੀ ਦੇ ਸਪੁੱਤ੍ਰ ਰਾਜੇ ਅਜੈ ਜੀ ਦੇ ਸਪੁੱਤ੍ਰ ਸ੍ਰੀ ਦਸਰਥ ਜੀ ਦੇ ਸਪੁੱਤ੍ਰ ਸ੍ਰੀ ਰਾਮਚੰਦ੍ਰ ਜੀ ਦੇ ਸਪੁੱਤ੍ਰ ਸ੍ਰੀ ਲਵ ਤੇ ਕੁਸ਼ ਜੀ।ਕਲਜੁੱਗ 'ਚ ਸ਼੍ਰੀ ਲਵ ਜੀ ਦੀ ਵੰਸ 'ਚੋਂ,ਰਾਜੇ ਕਾਲਰਾਏ ਜੀ ਨੇ ਲਹੌਰ ਵਸਾਇਆ।ਰਾਜੇ ਕੁਸ਼ੂ ਜੀ ਦੀ ਵੰਸ 'ਚੋਂ,ਰਾਜੇ ਕਾਲਕੇਤ ਜੀ ਨੇ ਕਸੂਰ ਵਸਾਇਆ।ਬਲੀ ਰਾਜੇ ਕਾਲਕੇਤ ਜੀ ਦੇ ਸਪੁੱਤ੍ਰਾਂ ਨੇ ਜੰਗ ਕਰਕੇ,ਰਾਜੇ ਕਾਲਰਾਏ ਜੀ ਦੇ ਸਪੁੱਤ੍ਰਾਂ ਨੂੰ ਲਹੌਰੋਂ ਕੱਢ ਦਿਤਾ।ਕਾਲਰਾਏ ਜੀ ਦੇ ਸਪੁੱਤ੍ਰਾਂ ਨੇ ਸਨੌਢ ਰਾਜੇ ਨੂੰ ਜਿੱਤਿਆ,ਉਨ੍ਹਾਂ 'ਚੋਂ ਇੱਕ ਨੇ ਰਾਜੇ ਦੀ ਸਪੁੱਤ੍ਰੀ ਵਿਆਹੀ,ਇਸ ਦੇ ਪਿਆਰੇ ਬੱਚੇ ਦਾ ਨਾਮ ਸੋਢੀ ਰਾਇ ਰੱਖਿਆ,ਜਿਸ ਤੋਂ ਸੋਢਵੰਸ ਚੱਲੀ।

ਰਾਜੇ ਕਾਲਰਾਏ ਜੀ ਦੇ ਸਪੁੱਤ੍ਰਾਂ ਨੇ ਸਨੌਢ ਰਾਜੇ ਨੂੰ ਜਿੱਤ ਕੇ,ਕਾਲਕੇਤ ਜੀ ਦੇ ਸਪੁੱਤ੍ਰਾਂ 'ਤੇ ਦੁਬਾਰਾ ਹਮਲਾ ਕਰਕੇ,ਉਨ੍ਹਾਂ ਨੂੰ ਜਿੱਤ ਲਿਆ।ਕਾਲਕੇਤ ਜੀ ਦੀ ਵੰਸ 'ਚ ਜਿਹੜੇ ਬਲੀ ਬਚੇ,ਉਨ੍ਹਾਂ ਨੇ ਕਾਂਸ਼ੀ ਜਾ ਕੇ ਚਾਰ ਵੇਦ ਪੜ੍ਹੇ।ਵੇਦ ਪੜ੍ਹਨੇ ਕਰਕੇ ਵੇਦੀ ਕਹਾਏ।ਯਥਾ:-ਜਿਨੈ ਬੇਦ ਪੱਠਿਓ;ਸੁ ਬੇਦੀ ਕਹਾਏ॥ਤਿਨੈ ਧਰਮ ਕੇ ਕਰਮ;ਨੀਕੇ ਚਲਾਏ॥(ਸ੍ਰੀ ਦਸਮ ੫੨) ਕਾਲਰਾਏ ਜੀ ਦੀ ਵੰਸ 'ਚੋਂ ਸੋਢੀ ਰਾਜੇ ਜੀ ਦਾ ਦਿਲ ਮਹਾਨ ਪਵਿੱਤ੍ਰ ਤਿਆਗੀ ਵੈਰਾਗੀ ਸੀ, ਇਸ ਨੇ ਕਾਲਕੇਤ ਜੀ ਦੀ ਵੰਸ 'ਚੋਂ ਵੇਦ ਪੜ੍ਹਨ ਵਾਲੇ ਆਪਣੇ ਭਰਾਵਾਂ ਵੇਦੀਆਂ ਨੂੰ, ਰੋਮ ੨ ਕਰਕੇ ਸੱਚੇ ਪਿਆਰ ਸਤਿਕਾਰ ਨਾਲ ਦਿਲੋਂ ਯਾਦ ਕੀਤਾ ਕਿ ਸਾਡੇ ਭਰਾ ਵਿੱਛੁੜ ਕੇ ਬੇਘਰ ਹੋ ਗਏ ਹਨ। ਆਪਣਾ ਦੂਤ ਕਾਂਸ਼ੀ ਭੇਜ ਕੇ, ਪੂਰਨ ਆਦਰ ਸਨਮਾਨ ਨਾਲ ਵੇਦੀ ਬੁਲਾਏ। ਇੱਕ ਦੂਜੇ ਦੇ ਚਰਨੀਂ ਲੱਗੇ, ਗਲਵੱਕੜੀਆਂ ਪਾ ਕੇ, ਮਨ ਦੇ ਮੇਲੀ ਬਣ ਕੇ ਮਿਲੇ, ਜਿਸ ਮੇਲ ਦੀ ਮਹਿਮਾ ਕਹੀ ਨਹੀਂ ਜਾਂਦੀ।ਯਥਾ:-ਮਿਲਬੇ ਕੀ ਮਹਿਮਾ,ਬਰਨਿ ਨ ਸਾਕਉ;ਨਾਨਕ ਪਰੈ ਪਰੀਲਾ॥

ਵਾਹਿਗੁਰੂ॥ਪੂਰਨ ਵਿੱਦਵਾਨ ਗੁਣਵਾਨ ਵੇਦੀਆਂ ਤੋਂ,ਸੋਢੀਆਂ ਨੇ ਚਾਰ ਵੇਦ ਅਤਿਅੰਤ ਪ੍ਰੇਮ ਨਾਲ ਸੁਣੇ,ਚੌਥਾ ਵੇਦ ਸੁਣ ਕੇ ਦਿਲੋਂ ਪ੍ਰਸੰਨ ਹੋ ਕੇ,ਰਾਜ ਸਮੇਤ ਸਭ ਕੁੱਝ ਵੇਦੀਆਂ ਨੂੰ ਦਾਨ ਦਿਤਾ।ਵੇਦੀਆਂ ਪਰਮ ਪ੍ਰਸੰਨ ਹੋ ਕੇ,ਵਰ ਬਖ਼ਸ਼ਿਆ।ਯਥਾ:-ਬੇਦੀ ਭਯੋ ਪ੍ਰਸੰਨ;ਰਾਜ ਕਹ ਪਾਇ ਕੈ॥ਦੇਤ ਭਯੋ ਬਰ ਦਾਨ;ਹੀਐ ਹੁਲਸਾਇ ਕੈ॥ਜਬ ਨਾਨਕ ਕਲ ਮੈ;ਹਮ ਆਨ ਕਹਾਇ ਹੈ॥ਹੋ,ਜਗਤ ਪੂਜ ਕਰਿ ਤੋਹਿ;ਪਰਮਪਦ ਪਾਇ ਹੈ॥੭॥)ਤ੍ਰਿਤੀਯ ਬੇਦ;ਸੁਨਬੇ ਤੁਮ ਕੀਆ॥ਚਤੁਰ ਬੇਦ ਸੁਨਿ;ਭੂਅ ਕੋ ਦੀਆ॥ਤੀਨ ਜਨਮ;ਹਮਹੂੰ ਜਬ ਧਰਿ ਹੈ॥ਚੌਥੇ ਜਨਮ,ਗੁਰੂ ਤੁਹਿ ਕਰਿ ਹੈ॥੯॥(ਸ੍ਰੀ ਦਸਮ ੫੩)ਸੋ ਕਸੂਰ ਦੇ ਰਾਜੇ ਕਾਲਕੇਤ ਜੀ ਦੀ ਵੰਸ ਦੇ,ਕਾਂਸ਼ੀ ਜਾ ਕੇ ਵੇਦ ਪੜ੍ਹਨੇ 'ਤੇ ਬੇਦੀ ਵੰਸ ਚੱਲੀ।ਲਹੌਰੀ ਰਾਜੇ ਕਾਲਰਾਇ ਜੀ ਦੇ ਇੱਕ ਸਪੁੱਤ੍ਰ ਦੇ ਸਨੌਢ ਰਾਜੇ ਦੀ ਸਪੁੱਤ੍ਰੀ ਵਿਆਹੁਣ ਤੋਂ,ਸੋਢਵੰਸ ਚੱਲੀ।ਵੇਦੀਆਂ ਦਾ ਦਿਤਾ ਵਰ ਸੰਪੂਰਨ ਹੋਇਆ। ਯਥਾ:-ਜਬ ਬਰ ਦਾਨਿ ਸਮੈ ਵਹੁ ਆਵਾ॥ਰਾਮਦਾਸ ਤਬ ਗੁਰੂ ਕਹਾਵਾ॥(ਸ੍ਰੀ ਦਸਮ ੫੪)

ਵਾਹਿਗੁਰੂ॥ਪਰਮਪੂਜਨੀਕ ਕੋਟਿ ਬ੍ਰਹਮੰਡਾਂ ਨੂੰ ਉਧਾਰਨ ਵਾਲੇ,ਮਹੱਲੇ ੧.ਜੀ ਦੇ ਵਿਸਮਾਦ

ਕੌਤਕ ਪਰਉਪਕਾਰ।ਗੋਪਾਲ ਪਾਂਧੇ ਜੀ,ਬ੍ਰਿਜਲਾਲ ਪੰਡਿਤ ਜੀ,ਮੌਲਵੀ ਕੁੱਤਬਦੀਨ ਜੀ ਤਿੰਨਾਂ ਉਸਤਾਦਾਂ ਨੂੰ ਨਿਹਾਲ ਕੀਤਾ,ਜਨੇਊ ਮੱਝਾਂ ਦੀ ਖਾਧੀ ਖੇਤੀ ਹਰੀ ਕੀਤੀ। ਸ਼ੇਸ਼ਨਾਗ ਨੇ, ਸੱਚੇ ਪ੍ਰਕਾਸ਼ ਸਹਿਤ ਨੂਰੋ ਨੂਰ ਚੇਹਰੇ 'ਤੇ, ਆਪਣੇ ਫਣ ਨਾਲ ਛਾਂ ਕੀਤੀ। ਸਨਮੁਖ ਰਾਏਬੁਲਾਰ ਜੀ ਨੇ ੭੫੦੦ ਏਕੜ ਜ਼ਮੀਨ ਘਰ ਸਭ ਕੁੱਝ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਨਾਮ ਲੁਆ ਦਿਤਾ:-:- ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਧੰਨ ਹਨ।ਗੁਰੁ ਨਾਨਕੁ ਜਿਨ ਸੁਣਿਆ ਪੇਖਿਆ;ਸੇ ਫਿਰਿ ਗਰਭਾਸਿ ਨ ਪਰਿਆ ਰੇ॥ਆਪ ਜੀ ਨੂੰ, ਨਿਮਖ ਨਿਮਖ;ਠਾਕੁਰ ਨਮਸਕਾਰੈ॥ਅਨੁਸਾਰ ਨਿਮਖ ੨ ਰੋਮ ੨ ਕਰਕੇ ਨਮਸਕਾਰ ਹੈ ਜੀ।ਆਪ ਜੀ ਨੇ ਆਪਣੇ ਨਿਰਗੁਨ ਸਰੂਪ ਚੋਂ,ਕੋਟਾਨ ਕੋਟਿ ਖੰਡ ਬ੍ਰਹਮੰਡ ਰਚੇ ਹਨ। ਹੁਣ ਆਪ ਜੀ ਆਪਣੇ ਨਿਰਗੁਨ ਸਰੂਪ ਦੁਆਰਾ ਕੋਟਾਨ ਕੋਟਿ ਸੂਰਜਾਂ ਚੰਦ੍ਰਮਿਆਂ ਤਾਰਿਆਂ ਅਗਨੀਆਂ ਬਿਜਲੀਆਂ ਟਿਟਿਆਣਿਆਂ ਨੂੰ ਸਦ ਲਈ ਪ੍ਰਕਾਸ਼ ਰਹੇ ਹਨ। ਆਪਸ ਕਉ ਆਪਹਿ ਆਦੇਸੁ॥ਅਨੁਸਾਰ ਨਿਰਗੁਨ ਬ੍ਰਹਮ ਜੀ,ਆਪਣੇ ਰਚੇ ਅਸੰਖ ਸੂਰਜ ਚੰਦ ਤਾਰੇ ਮੰਡਲਾਂ ਧਰਤੀਆਂ ਤੱਤਾਂ ਖਾਣੀਆਂ ਬਾਣੀਆਂ ਸਮੇਤ ਦਸੇ ਸਤਿਗੁਰੂ ਸਾਹਿਬਾਨ ਜੀ ਅਤੇ ਸਮੂੰਹ ਸੰਤਾਂ ਭਗਤਾਂ ਸ਼ਹੀਦਾਂ ਨੂੰ ਜਪਦੇ ਹਨ।

ਵਾਹਿਗੁਰੂ॥ ਪਰਮਪਵਿੱਤ੍ਰ ਸ਼ੁਭ ਸੱਚਾ ਨਾਮ:- ਪਰਮਪੂਜਨੀਕ ਸੱਚੇ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ। ਰਾਇ ਭੋਇ ਦੀ ਤਲਵੰਡੀ (ਸ੍ਰੀ ਨਨਕਾਣਾ ਸਾਹਿਬ ਪਾਕਿਸਤਾਨ) ਵੇਦੀ ਵੰਸ ਵਿਖੇ ਪਰਮਪਵਿੱਤ੍ਰ ਅਵਤਾਰ ਧਾਰਿਆ।

ਅਵਤਾਰ ਸੰਮਤ:- ੧੫੨੬ ਬਿ: ਕੱਤਕ ਸ਼ੁਦੀ ਪੂਰਨਮਾਸ਼ੀ, ਅੱਧੀ ਰਾਤ ਤੋਂ ਇੱਕ ਘੜੀ ਭਾਵ ੨੪ ਮਿੰਟ ਪਿੱਛੋਂ, ਅਨੁਰਾਧਾ ਨਛੱਤ੍ਰ, ਗੁਰੂ ਨਾਨਕ ਸ਼ਾਹੀ ਸੰਮਤ ਆਰੰਭ, ਬੁੱਧਵਾਰ, ੨੯ ਨਵੰਬਰ, ੧੪੬੯ ਈ: ਨੂੰ, ਪ੍ਰੇਮਾ-ਭਗਤੀ ਦੇ ਦਾਤੇ ਜੀ ਨੇ ਪਰਮਪੂਜਨੀਕ ਮਾਤਾ ਤ੍ਰਿਪਤਾ ਜੀ ਅਤੇ ਪਿਤਾ ਕਲਿਆਣਚੰਦ ਜੀ (੧੪੯੭-੧੫੭੯ ਬਿ:) ਦੇ ਘਰ ਪਰਮਪਵਿੱਤ੍ਰ ਸ਼ੁਭ ਸੱਚਾ ਅਵਤਾਰ ਧਾਰਿਆ। ਕਾਰਣ ਕਰਣ ਕਰੀਮ॥ ਕਿਰਪਾ ਧਾਰਿ ਰਹੀਮ॥ ਖ਼ੁਦਾ ਜੀ ਦੇ ਬਖ਼ਸ਼ੇ ਵੱਡਭਾਗਣ ਦਾਈ ਦੌਲਤਾਂ ਜੀ ਸਨ।

ਵਾਹਿਗੁਰੂ ਸੱਚੇ ਪਾਤਿਸਾਹ ਜੀ ਦਾ ਦਾਦਕਾ ਪਿੰਡ ਪੱਠੇਵਿੰਡ ਜ਼ਿਲਾ ਅੰਮ੍ਰਿਤਸਰ ਸਾਹਿਬ ਜੀ ਵਿਖੇ ਸ੍ਰੀ ਚੋਹਲੇ ਸਾਹਿਬ ਜੀ ਪਾਸ ਹੈ। ਹੁਣ ਇਸ ਦਾ ਪਰਮਪਵਿੱਤ੍ਰ ਸ਼ੁਭ ਨਾਮ ਗੁਰੂ ਨਾਨਕ ਨੱਗਰ ਹੈ। ਬਾਬਾ ਕਾਲੂ ਜੀ ਇੱਥੋਂ ਦੇ ਵਸਨੀਕ ਸਨ, ਰਾਇਭੋਇ ਦੀ ਤਲਵੰਡੀ ਵਿਖੇ, ਪਟਵਾਰ ਕਰਦੇ ਸਨ। ਹੁਣ ਇਸ ਪਿੰਡ ਦੇ ਥੇਹ 'ਤੇ ਗੁਰਦੁਆਰਾ ਸ੍ਰੀ ਡੇਹਰਾ ਸਾਹਿਬ ਜੀ ਹਨ। ਇੱਥੇ ਚੇਤ, ਹਾੜ੍ਹ, ਕੱਤਕ ਪੂਰਨਮਾਸ਼ੀ ਤੇ ਮਾਘੀ ਨੂੰ ਜੋੜ ਮੇਲੇ ਸਜਦੇ ਹਨ।ਵਾਹਿਗੁਰੂ॥ ਸਤਿਗੁਰੂ ਸਾਹਿਬ ਜੀ ਦੇ ਚਾਚੇ ਲਾਲ ਚੰਦ ਜੀ, ਚਾਚੀ ਪੈਧੀ ਜੀ, ਪਰਮਪੂਜਨੀਕ ਦਾਦੇ ਸ਼ਿਵਰਾਮ ਜੀ ਦਾਦੀ ਬਨਾਰਸੀ ਜੀ ਤੇ ਪੜਦਾਦੇ ਕਲਪਤਰਾਏ (ਰਾਮਨਰਾਇਣ) ਜੀ, ਗੌਂਡੇ ਪਿੰਡ ਵਿਖੇ ਰਹਿੰਦੇ ਸਨ।ਵਾਹਿਗੁਰੂ॥ ਪ੍ਰੇਮਾ-ਭਗਤੀ ਦੇ ਅਵਤਾਰ, ਆਪ ਜੀ ਦੇ ਪਿਆਰੇ ਭੈਣ ਬੀਬੀ ਨਾਨਕੀ ਜੀ, ਬਰਕੀ ਥਾਣੇ ਦੇ ਪਿੰਡ

ਚਾਹਲ, ਜੋ ਰੇਲਵੇ ਸਟੇਸ਼ਨ ਜ਼ਿਲਾ ਲਹੌਰ ਛਾਉਣੀ ਤੋਂ ਅੱਠ ਮੀਲ ਅਗਨਕੋਣ, ਕਾਨ੍ਹੇ ਰੋਡ 'ਤੇ ਹੈ, ਆਪਣੇ ਨਾਨਕੇ ਘਰ ਵਿਖੇ ੩ ਵਿਸਾਖ ੧੫੨੧ ਬਿ: ਨੂੰ ਪ੍ਰਗਟੇ, ਸੱਚੇ ਸਤਿਗੁਰੂ ਸਾਹਿਬ ਜੀ ਤੋਂ ਪੰਜ ਸਾਲ ਸੱਤ ਮਹੀਨੇ ਵੱਡੇ ਸਨ, ਇਨ੍ਹਾਂ ਦੀ ਯਾਦ 'ਚ ਸ੍ਰੀ ਗੁਰਦੁਵਾਰਾ ਸਾਹਿਬ ਜੀ ਬਣੇ ਹੋਏ ਹਨ। ਇਨ੍ਹਾਂ ਦਾ ਸਹੁਰਾ ਘਰ ਸ੍ਰੀ ਸੁਲਤਾਨਪੁਰ ਸਾਹਿਬ ਜੀ ਸੀ। ਇਨ੍ਹਾਂ ਦੇ ਪਤੀ ਦੀਵਾਨ ਜੈਰਾਮ ਜੀ ਤੇ ਸਹੁਰਾ ਸਾਹਿਬ ਬਾਬਾ ਪਰਮਾਨੰਦ ਜੀ ਸਨ।

ਵਾਹਿਗੁਰੂ॥ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਨਾਨੇ ਬਾਬਾ ਰਾਮਾ ਜੀ,ਨਾਨੀ ਭਿਰਾਈ ਜੀ,ਮਾਮਾ ਕ੍ਰਿਸ਼ਨਾ ਜੀ ਸਨ।ਵਾਹਿਗੁਰੂ॥ਕੋਟਿ ਬ੍ਰਹਮੰਡਾਂ ਨੂੰ ਉਧਾਰਨ ਵਾਲੇ,ਵਿਸਮਾਦ ਕੌਤਕ ਅਤੇ ਪਰਉਪਕਾਰ:-ਵਾਹਿਗੁਰੂ॥ਪਰਮਪੂਜਨੀਕ ਗੁਰਤਾ:-ਵਾਹਿਗੁਰੂ ਜੀ ਦੇ ਅਵਤਾਰ ਹੋਣੇ ਕਰਕੇ,ਸਾਰੀ ਉਮਰ ਗੁਰਤਾ ਦਾ ਸਮਾਂ ਜੀਆਂ ਨੂੰ ਤਾਰਿਆ,ਹੁਣ ਭੀ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਰੂਪ ਚ ਪ੍ਰਗਟ ਹੀ ਤਾਰ ਰਹੇ ਹਨ। ਵਾਹਿਗੁਰੂ॥ਵਿੱਦਿਆ:-ਸੰਮਤ ੧੫੩੨ ਛੇ ਸਾਲ ਦੀ ਆਯੂ ਚ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਗੋਪਾਲ ਪਾਂਧੇ ਜੀ ਪਾਸ ਹਿੰਦੀ ਪੜ੍ਹਨ ਭੇਜੇ, ਆਸਾ ਰਾਗ ਚ ਇਹ ਪੱਟੀ ਬਾਣੀ ਸਸੈ ਸੋਇ ਸ੍ਰਿਸਟਿ ਜਿਨਿ ਸਾਜੀ;ਸਭਨਾ ਸਾਹਿਬੁ ਏਕੁ ਭਇਆ॥ਉਚਾਰ ਕੇ, ਪਾਂਧੇ ਜੀ ਨੂੰ ਨਿਹਾਲ ਕੀਤਾ, ਪਾਂਧੇ ਜੀ ਨੇ ਪ੍ਰਸੰਨ ਹੋ ਕੇ ਕਿਹਾ, "ਬਿਨਾ ਪੜ੍ਹਾਇ ਪੜ੍ਹ ਰਹੇ ਅਵਰ ਪੜ੍ਹਾਵਣਹਾਰ। ਵਾਹੁ ਵਾਹੁ ਗੁਰੂ ਨਾਨਕ ਜੀ, ਅਨਿਕ ਬਾਰ ਨਮਸਕਾਰ।"ਵਾਹਿਗੁਰੂ॥੧੫੩੫ 'ਚ ਨੌਵੇਂ ਸਾਲ 'ਚ ਬ੍ਰਿਜਲਾਲ ਪੰਡਿਤ ਜੀ ਪਾਸ ਸੰਸਕ੍ਰਿਤ ਪੜ੍ਹਨ ਭੇਜੇ।ਵਾਹਿਗੁਰੂ॥ ਸੰਮਤ ੧੫੩੯ 'ਚ ਤੇਰਵੇਂ ਸਾਲ 'ਚ ਮੌਲਵੀ ਕੁੱਤਬਦੀਨ ਜੀ ਪਾਸ ਫ਼ਾਰਸੀ ਪੜ੍ਹਨ ਭੇਜੇ, ਪਰ ਤਿੰਨਾਂ ਉਸਤਾਦਾਂ ਨੂੰ ਅਨੰਤ ਸ਼ੁਭ ਗੁਣਾਂ ਦੇ ਅਨਤਕਲਾਵਾਨ ਆਪਣੇ ਆਤਮਿਕ ਬਲ ਨਾਲ, ਆਪਣੇ ਸ਼ਾਗਿਰਦ ਬਣਾ ਕੇ,ਨਾਨਕ ਨਦਰੀ;ਨਦਰਿ ਨਿਹਾਲ॥ਅਨੁਸਾਰ ਨਿਹਾਲ ਕੀਤਾ,ਗੁਰਪ੍ਰਸਾਦਿ ਵਾਹਿਗੁਰੂ॥ ਜਨੇਊ:- ਕੁਲ ਪ੍ਰੋਹਤ ਹਰਿਦਿਆਲ ਜੀ ਨੂੰ,ਭਾਵੇਂ ਜਨੇਊ ਪੌਣ ਲਈ ਬੁਲਾਇਆ,ਪਰ ਆਪ ਜੀ ਨੇ ਜਨੇਊ ਨਹੀਂ ਪਾਇਆ, ਸਗੋਂ ਪ੍ਰੋਹਤ ਨੂੰ, ਦਇਆ ਕਪਾਹ ਸੰਤੋਖੁ ਸੂਤੁ; ਜਤੁ ਗੰਢੀ ਸਤੁ ਵਟੁ॥ਰੂਪ ਸੱਚਾ ਜਨੇਊ ਬਖ਼ਸ਼ ਕੇ ਨਿਹਾਲ ਕੀਤਾ।

ਵਾਹਿਗੁਰੂ॥ ਮੱਝਾਂ:-ਧਰਮ ਕ੍ਰਿਤ ਕਰਦਿਆਂ,ਸਿਮਰਨ ਕਰਨ ਦੀ ਸਿੱਖਿਆ ਦੇਣ ਲਈ,ਤੇਰ੍ਹਵੇਂ ਸਾਲ 'ਚ ਮੱਝਾਂ ਚਾਰੀਆਂ ਤੇ ਮੱਝਾਂ ਦੀ ਖਾਧੀ ਖੇਤੀ ਹਰੀ ਕੀਤੀ। ਇੱਥੇ ਹੁਣ ਗੁਰਦੁਆਰਾ ਕਿਆਰਾ ਸਾਹਿਬ ਜੀ ਹਨ।

ਵਾਹਿਗੁਰੂ॥ ਮੱਝਾਂ ਚਾਰਦਿਆਂ, ਵਾਹਿਗੁਰੂ ਸਰੂਪ ਸਤਿਗੁਰੂ ਸਾਹਿਬ ਜੀ ਜਿਸ ਬ੍ਰਿਛ ਹੇਠਾਂ ਬਿਰਾਜੇ, ਉਸ ਦੀ ਛਾਂ ਅਚੱਲ ਰਹੀ, ਇੱਥੇ ਹੁਣ ਗੁਰਦੁਆਰਾ ਮਾਲ ਸਾਹਿਬ ਜੀ ਹਨ।

ਵਾਹਿਗੁਰੂ॥ ਇੱਕ ਵਾਰ ਆਪ ਜੀ ਖੇਤਾਂ ਚ ਇਕਾਂਤ ਬਿਰਾਜੇ, ਰੋਮ ੨ ਕਰਕੇ ਸਿਮਰਨ 'ਚ ਲੀਨ ਸਨ। ਸ਼ੇਸ਼ਨਾਗ ਨੇ, ਸੱਚੇ ਪ੍ਰਕਾਸ਼ ਸਹਿਤ ਨੂਰੋ ਨੂਰ ਚੇਹਰੇ 'ਤੇ, ਆਪਣੇ ਫਣ ਨਾਲ ਛਾਂ ਕੀਤੀ।ਮਹਾਨ ਪਰਉਪਕਾਰੀ ਧੀਰਜਧਾਰੀ ਨੇਕ ਸਾਊ ਗੁਰੂ ਭਗਤ ਪ੍ਰੇਮੀ ਗੁਰਮੁਖਿ ਸਨਮੁਖ

ਰਾਏਬੁਲਾਰ ਜੀ ਨੇ ਇਹ ਵਿਸਮਾਦ ਕੌਤਕ ਅੱਖੀਂ ਵੇਖਿਆ ਤਾਂ ਲੱਖਾਂ ਮਣਾਂ ਸ਼ਰਧਾ ਵਧ ਗਈ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦਾ ਸਿੱਖ ਬਣ ਕੇ ਨਿਹਾਲ ਹੋਇਆ,ਸਤਿਗੁਰ ਆਗੈ ਸੀਸੁ ਭੇਟ ਦੇਉ;ਅਤੇ ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ;ਹੁਕਮਿ ਮੰਨਿਐ ਪਾਈਐ॥)ਸਤਿਗੁਰ ਆਗੈ ਸੀਸੁ ਧਰੇਇ॥ਅਨੁਸਾਰ ਅਪਣੀ ੭੫੦੦ ਏਕੜ ਜ਼ਮੀਨ ਘਰ ਸਭ ਕੁੱਝ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਨਾਮ ਲੁਆ ਦਿਤਾ,ਜੋ ਹੁਣ ਭੀ ਸਤਿਗੁਰੂ ਸਾਹਿਬ ਜੀ ਦੇ ਨਾਮ ਹੈ। ਵਾਹਿਗੁਰੂ ਮਹੱਲੇ ਪਹਿਲੇ ਜੀ ਦੇ ਇਸ਼ਨਾਨ ਲਈ, ਸੱਚੇ ਸਤਿਗੁਰੂ ਸਾਹਿਬ ਜੀ ਦੇ ਨਾਮ ’ਤੇ ਇੱਕ ਸ੍ਰੋਵਰ ਸਾਹਿਬ ਜੀ ਲੁਆਏ। ਗੁਰੂ ਸਾਹਿਬ ਜੀ ਤੋਂ ਸਭ ਕੁਝ ਕੁਰਬਾਨ ਕਰਨੇ ਕਰਕੇ ਗੁਰੂ ਪ੍ਰੇਮੀ ਭਗਤ ਗੁਰਮੁਖਿ ਸਨਮੁਖ ਰਾਏਬੁਲਾਰ ਜੀ ਨੂੰ ਦੁਨੀਆਂ ਜੁੱਗੋ ਜੁੱਗ ਚੇਤੇ ਕਰਕੇ, ਸਿਜਦੇ ਨਮਸਕਾਰਾਂ ਹੀ ਨਮਸਕਾਰਾਂ ਕਰਦੀ ਰਹੇਗੀ। ਧੰਨ ਵਾਹਿਗੁਰੂ ਸਤਿਗੁਰੂ ਸੱਚੇ ਪਾਤਿਸਾਹ ਜੀ, ਧੰਨ ਪ੍ਰੇਮੀ ਰਾਏਬੁਲਾਰ ਜੀ, ਧੰਨ ਪ੍ਰੇਮ, ਐਸੇ ਪ੍ਰੇਮ ਨੂੰ ਰੋਮ ੨ ਕਰਕੇ ਨਮਸਕਾਰ ਹੈ ਜੀ।

੩.ਗੁਰਪ੍ਰਸਾਦਿ ਵਾਹਿਗੁਰੂ ਮਹੱਲੇ ਪਹਿਲੇ ਜੀ ਦੇ ਸੱਚਾ ਸਉਦਾ ਕਰਨ ਤੋਂ ਪਿਤਾ ਜੀ ਨੇ ਗੁੱਸੇ ਨਾਲ ਚਪੇੜਾਂ ਮਾਰੀਆਂ:-

ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਪਿਤਾ ਜੀ ਨੇ ਖ਼ਰਾ ਭਾਵ ਲਾਹੇਵੰਦ ਸੌਦਾ ਕਰਨ ਲਈ ਵੀਹ ਰੁਪੈ ਦਿਤੇ। ਆਪ ਜੀ ਭਾਈ ਬਾਲੇ ਜੀ ਸਮੇਤ, ਖ਼ਰਾ ਸੌਦਾ ਕਰਨ ਲਈ ਸ਼ੇਖੂਪੁਰੇ ਜ਼ਿਲੇ ਦੇ ਪਿੰਡ ਚੂਹੜਕਾਣੇ ਦੀਆਂ ਦੋ ਆਬਾਦੀਆਂ ਵਿਚਕਾਰ, ਜਿੱਥੇ ਹੁਣ ਗੁਰਦੁਆਰਾ ਖ਼ਰਾ ਸਉਦਾ ਸਾਹਿਬ ਜੀ ਹਨ, ਪਹੁੰਚੇ, ਇੱਥੇ ਸੰਤ ਮੰਡਲੀ ਬੰਦਗੀ ਕਰ ਰਹੀ ਸੀ। ਮਹੰਤ ਸੰਤਰੇਣ ਜੀ ਨਾਲ ਪ੍ਰੇਮ ਦੇ ਬਚਨ ਬਿਲਾਸ ਕਰਨ ਤੋਂ ਪਤਾ ਲੱਗਾ ਕਿ ਇਹ ਸੰਤ ਸੱਤਾਂ ਦਿਨਾਂ ਦੇ ਭੁੱਖੇ ਹਨ, ਆਪ ਜੀ ਪਾਸ ਕੇਵਲ ਵੀਹ ਰੁਪੈ ਸਨ। ਵੀਹ ਰੁਪੈ ਦੀ ਰਸਦ ਲਿਆ ਕੇ, ਸੰਤ ਮੰਡਲੀ ਨੂੰ ਭੇਟਾ ਕਰ ਦਿਤੀ, ਜੋ ਸ੍ਰਵੰਸ ਦੇਣ ਦੇ ਤੁੱਲ ਹੈ। ਵਾਪਿਸ ਪਿੰਡ ਆਏ, ਪਿਤਾ ਜੀ ਨੇ ਗੁੱਸੇ ਨਾਲ ਚਪੇੜਾਂ ਮਾਰੀਆਂ, ਦੇਖ ਕੇ ਮਾਤਾ ਜੀ ਤੇ ਬੀਬੀ ਨਾਨਕੀ ਜੀ ਰੋਏ। ਰਾਏਬੁਲਾਰ ਜੀ ਨੂੰ ਪਤਾ ਲੱਗਣ ਤੋਂ ਲੂੰ ੨ ਕਰਕੇ ਰੋ ਪਏ।

੪.ਵਾਹਿਗੁਰੂ॥ ਸ੍ਰੀ ਸੁਲਤਾਨਪੁਰ ਸਾਹਿਬ ਜੀ ਵਿਖੇ ਪਰਮਪਵਿੱਤ੍ਰ ਸੱਚੇ ਚਰਨ ਕਮਲ ਪਾਉਣੇ:- ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਜੀਜਾ ਜੈਰਾਮ ਜੀ, ਸ੍ਰੀ ਨਨਕਾਣਾ ਸਾਹਿਬ ਜੀ ਵਿਖੇ ਆਏ, ਸਾਊ ਪ੍ਰੇਮੀ ਰਾਏਬੁਲਾਰ ਜੀ ਨੇ ਆਪਣੇ ਪਾਸ ਬੁਲਾ ਕੇ, ਪੂਰਨ ਪਿਆਰ ਆਦਰ ਸਤਿਕਾਰ ਕੀਤਾ ਤੇ ਕਿਹਾ, ਵਡਭਾਗੀ ਸਤਿਗੁਰੁ ਪਾਇਆ;ਅਨੁਸਾਰ “ਤੁਸੀਂ ਬਹੁਤ ੨ ਵੱਡਭਾਗੇ ਹੋਂ, ਜੋ ਤੁਹਾਨੂੰ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਪ੍ਰਾਪਤ ਹੋਏ ਹਨ। ਦਾਸਨ ਦਾਸ ਆਪ ਜੀ ਨੂੰ ਇਹ ਪ੍ਰੇਮ ਬੇਨਤੀ ਕਰਦਾ ਹੈ ਕਿ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਖ਼ੁਦਾ ਦੇ ਅਵਤਾਰ ਹਨ। ਬਾਬੇ ਕਾਲੂ ਜੀ ਨੇ ਇਨ੍ਹਾਂ ਦੇ ਚਪੇੜਾਂ ਮਾਰੀਆਂ ਹਨ, ਇਨ੍ਹਾਂ ਦੀ ਬਿਅਦਬੀ ਦਾਸਨਦਾਸ ਤੋਂ ਸਹਾਰਨੀ ਬੜੀ ਹੀ ਔਖੀ ਹੈ, ਤੁਸੀਂ ਇਨ੍ਹਾਂ ਨੂੰ ਆਪਣੇ ਨਾਲ ਸ੍ਰੀ ਸੁਲਤਾਨਪੁਰ ਸਾਹਿਬ ਜੀ ਲੈ ਜਾਵੋ ਜੀ।” ਨਿਮ੍ਰਤਾ ਹਲੀਮੀ ਗ੍ਰੀਬੀ ਸਨਿਗਧ ਪ੍ਰੇਮ ਨਾਲ ਅੱਗੋਂ ਕਿਹਾ, “ਆਪ ਜੀ

ਸੂਬੱਤ ਦੇ ਭਲੇ ਅਨੁਸਾਰ ਦਾਸ ਦੇ ਭਲੇ ਲਈ ਕਹਿ ਰਹੇ ਹੋਂ, ਜੇਕਰ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦਾਸ ਨਾਲ ਜਾਣ, ਤਾਂ ਦਾਸਨਦਾਸ ਆਪਣੇ ਧੰਨ ਭਾਗ ਸਮਝੇਗਾ। " ਇਹ ਨੇਕ ਰਾਏ ਸੁਣ ਕੇ, ਸਤਿਗੁਰੂ ਸਾਹਿਬ ਜੀ ਦੇ ਜੀਜੇ ਜੈਰਾਮ ਜੀ, ਵਾਹਿਗੁਰੂ ਸਰੂਪ ਸੱਚੇ ਪਾਤਿਸਾਹ ਜੀ ਨੂੰ ਸੰਮਤ ੧੫੪੧ ਵਿਖੇ ਪੰਦ੍ਵੇਂ ਸਾਲ ਦੀ ਉਮਰ ਚ, ਆਪਣੇ ਪਾਸ ਸ੍ਰੀ ਸੁਲਤਾਨਪੁਰ ਸਾਹਿਬ ਜੀ ਲੈ ਗਏ, ਜਿੱਥੇ ਹੁਣ ਗੁਰਦੁਆਰਾ ਹੱਟ ਸਾਹਿਬ ਜੀ ਹਨ, ਇੱਥੇ ਆਪ ਜੀ ਨੇ ਸੋਲ਼ਵੇਂ ਸਾਲ ਸੰਮਤ ੧੫੪੨ 'ਚ ਦੌਲਤ ਖਾਂ ਦਾ ਮੋਦੀਖਾਨਾ ਅਰੰਭਿਆ। ਆਪ ਜੀ ਪਾਸ ਆ ਕੇ, ਗ੍ਰੀਬ ਝੋਲ਼ੀਆਂ ਅੱਡਦੇ, ਆਪ ਜੀ "ਤੇਰਾ ਤੇਰਾ" ਕਹਿ ਕੇ ਝੋਲ਼ੀਆਂ ਭਰੀ ਜਾਂਦੇ। ਯਥਾ:- ਨਾਨਕ. ਤੋਟਿ ਨ ਆਵਈ; ਤੇਰੇ ਜੁਗਹ ਜੁਗਹ ਭੰਡਾਰ॥(੫੪) ਆਪ ਜੀ ਚੌਦਾਂ ਸਾਲ, ਸ੍ਰੀ ਸੁਲਤਾਨਪੁਰ ਸਾਹਿਬ ਜੀ ਵਿਖੇ ਰਹੇ ਜੀ।

ਵਾਹਿਗੁਰੂ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਦੀ ਸ਼ੁਭ ਸ਼ਾਦੀ:- ਮੋਦੀਖਾਨੇ ਦੀ ਕਾਰ ਕਰਦਿਆਂ ਅਠਾਰਵੇਂ ਸਾਲ 'ਚ ੨੪ ਜੇਠ ੧੫੪੪ ਬਿ: ਨੂੰ ਬਟਾਲੇ ਸ਼ਹਿਰ ਗੁਰਦੁਆਰਾ ਕੰਧ ਸਾਹਿਬ ਜੀ ਵਿਖੇ ਹੋਈ, ਪਰ ਹੁਣ ਇੱਥੇ ਵਿਆਹ ਦੀ ਖ਼ੁਸ਼ੀ ਚ ਜੋੜ ਮੇਲਾ ਅੱਸੂ ਸ਼ੁਦੀ ੭ ਨੂੰ ਮਨਾਉਂਦੇ ਹਨ। ਜਿੱਥੇ ਹੁਣ ਵਿਆਹ ਦੀ ਯਾਦਗਾਰ ਸ੍ਰੀ ਕੰਧ ਸਾਹਿਬ ਜੀ ਸ਼ੀਸ਼ੇ 'ਚ ਸਜਾਏ ਹਨ। ਸਹੁਰਾ ਸਾਹਿਬ ਬਾਬਾ ਮੂਲਚੰਦ ਜੀ, ਸੱਸ ਚੰਦੋਰਾਣੀ ਜੀ ਚੋਣੇ ਗੋਤ, ਪਿੰਡ ਪੱਖੋਕੇ ਰੰਧਾਵੇ ਦੇ ਵਸਨੀਕ ਸਨ।ਵਾਹਿਗੁਰੂ॥ ਮਹਿਲ:-ਪਰਮਪੂਜਨੀਕ ਜਗਤ ਮਾਤਾ ਸੁਲੱਖਣੀ ਜੀ।

ਵਾਹਿਗੁਰੂ॥ਗੁਰਮੁਖਿ ਜੈਰਾਮ ਜੀ ਦੇ ਪ੍ਰੋਹਤ ਨਿੱਧਾ ਜੀ,ਬਾਬੇ ਮੂਲਚੰਦ ਜੀ ਦੇ ਪ੍ਰੋਹਤ ਭਾਈ ਸਿਆਮਾ ਜੀ,ਵੇਦੀਆਂ ਦੇ ਪ੍ਰੋਹਤ ਭਾਈ ਹਰਿਦਿਆਲ ਜੀ ਸਨ।ਵਾਹਿਗੁਰੂ॥ਪਰਮਪੂਜਨੀਕ ਬੀਬੀ ਜੀ ਨੇ ਆਪਣੇ ਅਤੀ ਪਿਆਰੇ ਭਰਾਤਾ ਜੀ ਨੂੰ ਅਤਿਅੰਤ ਨਿਮ੍ਰਤਾ ਸਹਿਤ ਪ੍ਰੇਮ ਬੇਨਤੀ ਕੀਤੀ ਕਿ ਆਪ ਜੀ ਦੀ ਸ਼ੁਭ ਬੰਸ ਚੱਲੇ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਫ਼ੁਰਮਾਇਆ,"ਤੂੰ ਵਾਹਿਗੁਰੂ ਜੀ ਦੀ ਭਗਤਣੀ ਹੈਂ,ਤੇਰੀ ਇਹ ਸ਼ੁਭ ਕਾਮਨਾ ਕਰਤਾਰ ਜੀ ਪੂਰੀ ਕਰਨਗੇ। "ਬੀਬੀ ਜੀ ਇਹ ਸੁਣ ਕੇ ਬਹੁਤ ਹੀ ਪ੍ਰਸੰਨ ਹੋਏ,ਆਪਣੀ ਸੰਤਾਨ ਬਾਰੇ ਕਾਮਨਾ ਨਹੀਂ ਕੀਤੀ।ਪੱਚੀਵੇਂ ਸਾਲ ਦੀ ਉਮਰ 'ਚ,੧੫੫੧ ਬਿ:ਨੂੰ ਬਾਬਾ ਸ੍ਰੀ ਚੰਦ ਜੀ ਪ੍ਰਗਟੇ,੧੧੮ ਵਰ੍ਹੇ ਗੁਰਸਿੱਖੀ ਦਾ ਪ੍ਰਚਾਰ ਕਰਕੇ, ੧੬੬੯ ਬਿ: ਨੂੰ ਸੱਚਖੰਡ ਪਹੁੰਚੇ। ਸਤਾਈਵੇਂ ਸਾਲ 'ਚ ੧੫੫੩ ਬਿ: ਨੂੰ ਬਾਬਾ ਲਖਮੀ ਦਾਸ ਜੀ ਗੁਰੂ ਕੇ ਬਾਗ਼ ਸ੍ਰੀ ਸੁਲਤਾਨਪੁਰ ਸਾਹਿਬ ਜੀ ਵਿਖੇ ਪ੍ਰਗਟੇ, ਸੰਮਤ ੧੬੧੨ ਨੂੰ ਸ੍ਰੀ ਕਰਤਾਰਪੁਰ ਸਾਹਿਬ ਜੀ ਵਿਖੇ ਸੱਚਖੰਡ ਗਏ। ਵੱਡੇ ਸਾਹਿਬਜ਼ਾਦੇ ਜੀ ਨੂੰ ਆਪਣੇ ਵੱਡੇ ਭੈਣ ਜੀ ਦੀ ਗੋਦ ਦੇ ਦਿਤਾ, ਇਨ੍ਹਾਂ ਨੇ ਸ਼ਾਦੀ ਨਹੀਂ ਕਰਾਈ, ਉਦਾਸੀ ਸੰਪ੍ਰਦਾ ਚਲਾਈ। ਵਾਹਿਗੁਰੂ॥ਬਾਬੇ ਸ੍ਰੀ ਲਖਮੀ ਦਾਸ ਜੀ ਤੋਂ ਬੰਸ ਵਧੀ। ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਦੀ ਸ਼ੁਭ ਬੰਸ ਦੇ ਬੇਦੀ ਹੀ ਸਾਹਿਬਜ਼ਾਦੇ ਹਨ, ਹੋਰ ਬੇਦੀ ਗੋਤ ਦੇ ਸਾਹਿਬਜ਼ਾਦੇ ਨਹੀਂ ਹਨ।{ਵਾਹਿਗੁਰੂ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੀਆਂ ਦੋ ਪੀੜ੍ਹੀਆਂ ਉੱਪਰ ਆਈਆਂ ਹਨ, ਅਗੇ ਤੀਜੀ ਪੀੜ੍ਹੀ ਆਵੇਗੀ,ਹਰੇਕ ਪੀੜ੍ਹੀ ਗੋਲ ਬਰੈਕਟ

ਚ ਆਵੇਗੀ। ਹਰੇਕ ਪੀੜ੍ਹੀ ਦੇ ਮੁਖੀ ਪਰਮਪੂਜਨੀਕ ਮਹਾਂਪੁਰਖਾਂ ਦੇ ਨਾਮ ਲਾਲ ਛਾਪੇ ਹਨ ਜੀ} ਵਾਹਿਗੁਰੂ॥ (ਬਾਬੇ ਲਖਮੀ ਦਾਸ ਜੀ ਦੇ ਸਪੁੱਤ੍ਰ, ਤੀਜੀ ਪੀੜ੍ਹੀ ਦੇ ਮੁਖੀ ਬਾਬਾ ਧਰਮ ਚੰਦ ਜੀ ਜਿਨ੍ਹਾਂ ਦਾ ਜਨਮ ੧੫੯੦ ਬਿ: ਅਤੇ ੧੬੭੫ ਬਿ: ਨੂੰ ਸੱਚਖੰਡ ਗਏ) ਵਾਹਿਗੁਰੂ॥ (ਬਾਬੇ ਧਰਮਚੰਦ ਜੀ ਦੇ ਸਪੁੱਤ੍ਰ ਚੌਥੀ ਪੀੜ੍ਹੀ ਦੇ ਮੁਖੀ ਬਾਬਾ ਮੇਹਰਚੰਦ ਜੀ ਅਤੇ ਬਾਬਾ ਮਾਣਕਚੰਦ ਜੀ) ਵਾਹਿਗੁਰੂ॥ (ਬਾਬੇ ਮਾਣਕਚੰਦ ਜੀ ਦੇ ਸਪੁੱਤ੍ਰ ਬਾਬਾ ਜਗਤ ਚੰਦ ਜੀ, ਬਾਬਾ ਹੰਸਰਾਜ ਜੀ, ਬਾਬਾ ਅਨਾਇਤ ਚੰਦ ਜੀ ਅਤੇ ਪੰਜਵੀਂ ਪੀੜ੍ਹੀ ਦੇ ਮੁਖੀ ਬਾਬਾ ਦਾਤਾਰ ਚੰਦ ਜੀ) ਵਾਹਿਗੁਰੂ॥ (ਬਾਬੇ ਦਾਤਾਰ ਚੰਦ ਜੀ ਦੇ ਸਪੁੱਤ੍ਰ ਬਾਬਾ ਗੁਰਦਿੱਤ ਚੰਦ ਜੀ, ਬਾਬਾ ਤਾਰਾ ਚੰਦ ਜੀ, ਬਾਬਾ ਫਤਿਹ ਚੰਦ ਜੀ, ਬਾਬਾ ਉਦੇਚੰਦ ਜੀ ਅਤੇ ਛੇਵੀਂ ਪੀੜ੍ਹੀ ਦੇ ਮੁਖੀ ਬਾਬਾ ਪਹਾੜ ਚੰਦ ਜੀ ਸਨ) ਵਾਹਿਗੁਰੂ॥ (ਬਾਬਾ ਪਹਾੜ ਚੰਦ ਜੀ ਦੇ ਸਪੁੱਤ੍ਰ ਬਾਬਾ ਹਰਿਕਰਣਚੰਦ ਜੀ ਸੱਤਵੀਂ ਪੀੜ੍ਹੀ ਦੇ ਮੁਖੀ ਹੋਏ ਹਨ। ਬਾਬੇ ਤਾਰਾ ਚੰਦ ਜੀ ਦੇ ਸਪੁੱਤ੍ਰ ਬਾਬਾ ਮਨਸਾ ਚੰਦ ਜੀ। ਬਾਬੇ ਫਤਿਹ ਚੰਦ ਦੇ ਸਪੁੱਤ੍ਰ ਬਾਬਾ ਆਸਾ ਚੰਦ ਜੀ। ਬਾਬੇ ਉਦੇ ਚੰਦ ਜੀ ਦੇ ਸਪੁੱਤ੍ਰ ਬਾਬਾ ਸੂਰਜ ਚੰਦ ਜੀ।) ਵਾਹਿਗੁਰੂ॥ (ਬਾਬੇ ਹਰਿਕਰਣਚੰਦ ਜੀ ਦੇ ਸਪੁੱਤ੍ਰ ਬਾਬਾ ਨਿਹਾਲ ਚੰਦ ਜੀ ਅੱਠਵੀਂ ਪੀੜ੍ਹੀ ਦੇ ਮੁਖੀ ਸਨ, ਹੋਰ ਸਪੁੱਤ੍ਰ ਬਾਬਾ ਹਰਜਸ ਜੀ, ਬਾਬਾ ਦੀਪਚੰਦ ਜੀ, ਬਾਬਾ ਸੁਖਦੇਵ ਜੀ) ਵਾਹਿਗੁਰੂ॥ (ਬਾਬੇ ਨਿਹਾਲਚੰਦ ਜੀ ਦੇ ਸਪੁੱਤ੍ਰ ਬਾਬਾ ਕਲਾਧਾਰੀ ਜੀ ਨੌਵੀਂ ਪੀੜ੍ਹੀ ਦੇ ਮੁਖੀ ਸਨ। ਜੋ ਸੰਨ ੧੭੩੮ ਨੂੰ ਸੱਚਖੰਡ ਗਏ, ਦੂਜੇ ਸਪੁੱਤ੍ਰ ਬਾਬਾ ਲੱਜਾਧਾਰੀ ਜੀ ਸਨ) ਵਾਹਿਗੁਰੂ॥ (ਬਾਬੇ ਕਲਾਧਾਰੀ ਜੀ ਦੇ ਸਪੁੱਤ੍ਰ ਬਾਬਾ ਕੁਇਰ ਸਿੰਘ ਜੀ, ਬਾਬਾ ਧਰਮ ਸਿੰਘ ਜੀ, ਬਾਬਾ ਸਾਗਰਚੰਦ ਜੀ, ਬਾਬਾ ਅਵਤਾਰ ਚੰਦ ਜੀ ਅਤੇ ਦਸਵੀਂ ਪੀੜ੍ਹੀ ਦੇ ਮੁਖੀ ਬਾਬਾ ਅਜੀਤ ਸਿੰਘ ਜੀ ਸਨ, ਜੋ ੧੭੭੩ ਨੂੰ ਸੱਚਖੰਡ ਗਏ) ਵਾਹਿਗੁਰੂ॥ (ਬਾਬੇ ਅਜੀਤ ਸਿੰਘ ਜੀ ਦੇ ਸਪੁੱਤ੍ਰ, ਪਰਮਪੂਜਨੀਕ ਪੂਰਨ ਬ੍ਰਹਮਗਿਆਨੀ ਰੱਬ ਰੂਪ ਮਹਾਨ ਪਰਉਪਕਾਰੀ ਧੀਰਜਧਾਰੀ ਬਾਬਾ ਸਾਹਿਬ ਸਿੰਘ ਜੀ ਬੇਦੀ ਗਿਆਰਵੀਂ ਪੀੜ੍ਹੀ ਦੇ ਮੁਖੀ ਸਨ, ਜੋ ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਦੇ ਵਰ ਨਾਲ ਪ੍ਰਗਟੇ। ਵਾਹਿਗੁਰੂ॥ (ਪੂਰਨ ਮਹਾਂਪੁਰਸ਼ ਬਾਬਾ ਸਾਹਿਬ ਸਿੰਘ ਬੇਦੀ ਜੀ ਦੇ ਸਪੁੱਤ੍ਰ ਸ੍ਰੀ ਬਾਬਾ ਬਿਸ਼ਨ ਸਿੰਘ ਜੀ। ਬਾਬਾ ਤੇਗ ਸਿੰਘ ਜੀ ਅਤੇ ਬਾਰਵੀਂ ਪੀੜ੍ਹੀ ਦੇ ਮੁਖੀ ਸ੍ਰੀ ਹਜ਼ੂਰ ਬਾਬਾ ਬਿਕ੍ਰਮਾ ਸਿੰਘ ਜੀ ਸਨ।) (ਬਾਬੇ ਬਿਕ੍ਰਮਾ ਸਿੰਘ ਜੀ ਦੇ ਸਪੁੱਤ੍ਰ ਤੇਰਵੀਂ ਪੀੜ੍ਹੀ ਦੇ ਮੁਖੀ ਸ੍ਰੀ ਹਜ਼ੂਰ ਬਾਬਾ ਸੁਜਾਨ ਸਿੰਘ ਜੀ ਸਨ। ਬਾਬੇ ਬਿਸ਼ਨ ਸਿੰਘ ਜੀ ਦੇ ਸਪੁੱਤ੍ਰ ਬਾਬਾ ਅਤਰ ਸਿੰਘ ਜੀ ਸਨ) ਵਾਹਿਗੁਰੂ॥ (ਸ੍ਰੀ ਹਜ਼ੂਰ ਬਾਬੇ ਸੁਜਾਨ ਸਿੰਘ ਜੀ ਦੇ ਸਪੁੱਤ੍ਰ ਸ੍ਰੀ ਹਜ਼ੂਰ ਬਾਬਾ ਰਾਮਕਿਸ਼ਨ ਸਿੰਘ ਜੀ ਚੌਧਵੀਂ ਪੀੜ੍ਹੀ ਦੇ ਮੁਖੀ ਸਨ। ਬਾਬੇ ਅਤਰ ਸਿੰਘ ਜੀ ਦੇ ਸਪੁੱਤ੍ਰ ਸ੍ਰੀ ਬਾਬਾ ਖੇਮ ਸਿੰਘ ਜੀ ਸਨ) ਵਾਹਿਗੁਰੂ॥ (ਬਾਬੇ ਰਾਮਕਿਸ਼ਨ ਸਿੰਘ ਜੀ ਦੇ ਸਪੁੱਤ੍ਰ ਸ੍ਰੀ ਹਜ਼ੂਰ ਬਾਬਾ ਦੇਵਿੰਦਰ ਸਿੰਘ ਜੀ ਪੰਦ੍ਰਵੀਂ ਪੀੜ੍ਹੀ ਦੇ ਮੁਖੀ ਸਨ। ਸਰ ਖੇਮ ਸਿੰਘ ਜੀ ਦੇ ਸਪੁੱਤ੍ਰ ਰਾਜਾ ਸਰ ਗੁਰਬਖਸ਼ ਸਿੰਘ ਜੀ ਸਨ) ਵਾਹਿਗੁਰੂ॥ (ਸ੍ਰੀ ਹਜ਼ੂਰ ਬਾਬਾ ਦੇਵਿੰਦਰ ਸਿੰਘ ਜੀ ਦੇ ਸਪੁੱਤ੍ਰ ਸ੍ਰੀ ਹਜ਼ੂਰ ਬਾਬਾ ਮਧੁਸੂਦਨ ਸਿੰਘ ਜੀ ਸੋਲ਼ਵੀਂ ਪੀੜ੍ਹੀ ਦੇ ਮੁਖੀ ਸਨ। ਸਰ ਗੁਰਬਖਸ਼ ਸਿੰਘ ਜੀ ਦੇ ਸਪੁੱਤ੍ਰ ਟਿੱਕਾ ਸੁਰਿੰਦਰ ਸਿੰਘ ਜੀ ਸਨ) ਵਾਹਿਗੁਰੂ॥ (ਸਤਾਰਵੀਂ ਪੀੜ੍ਹੀ

ਹਜ਼ੂਰ ਬਾਬੇ ਮਧੁਸੂਦਨ ਸਿੰਘ ਜੀ ਦੇ ਸਪੁੱਤ੍ਰ ਸ੍ਰੀ ਹਜ਼ੂਰ ਬਾਬਾ ਸਰਬਜੋਤਿ ਸਿੰਘ ਜੀ ਹਨ, ਜੋ ਹੁਣ ਗੱਦੀ ਨਸ਼ੀਨ ਹਨ। ਇਨ੍ਹਾਂ ਦੇ ਸਪੁੱਤ੍ਰ ਟਿੱਕਾ ਅਮਰਜੋਤਿ ਸਿੰਘ ਜੀ ਅਤੇ ਟਿੱਕਾ ਕਰਮਜੋਤਿ ਸਿੰਘ ਜੀ ਅਠਾਰਵੀਂ ਪੀੜ੍ਹੀ ਚੱਲ ਰਹੀ ਹੈ।

੫.ਵਾਹਿਗੁਰੂ॥ਨਾਦੀ ਉਲਾਦ:-ਸੱਚੇ ਸਤਿਗੁਰੂ ਸਾਹਿਬ ਜੀ ਦਾ ਪਰਮਪਵਿੱਤ੍ਰ(ਨਾਦ)ਉਪਦੇਸ਼ ਕਮਾ ਕੇ ਪੈਦਾ ਹੋਏ ਪਰਮਪੂਜਨੀਕ ਸਿੱਖ,ਸੱਚੇ ਸਤਿਗੁਰੂ ਸਾਹਿਬ ਜੀ ਦੀ ਨਾਦੀ ਉਲਾਦ ਹਨ।ਮਃ ੪॥ਸਾ ਧਰਤੀ ਭਈ ਹਰੀਆਵਲੀ;ਜਿਥੈ ਮੇਰਾ ਸਤਿਗੁਰੁ ਬੈਠਾ ਆਇ॥ਵਾਹਿਗੁਰੂ ਸਤਿਗੁਰੂ ਪਹਿਲੇ ਪਾਤਿਸਾਹ ਜੀ ਦੇ (੪)ਚੌਥੇ(ਮਃ)ਸਰੂਪ ਧੰਨ ਸਤਿਗੁਰੂ ਰਾਮਦਾਸ ਸਤਿਗੁਰੂ ਗ੍ਰੰਥ ਸਾਹਿਬ ਜੀ, ਸਤਿਗੁਰੂ ਸਾਹਿਬ ਜੀ ਦੀ ਅਗਮ ਅਪਾਰ ਮਹਿਮਾ ਫ਼ੁਰਮਾਉਂਦੇ ਹਨ:-(ਸਾ)ਉਹ ਧਰਤੀ ਜਾਂ ਬੁੱਧੀ ਰੂਪੀ ਧਰਤੀ ਹਰੀਆਵਲੀ (ਭਈ) ਹੋ ਗਈ। ਵਾ ਵਿਸ਼ੇਸ਼ ਅਰਥ:- (ਸਾ) ਉਹ ਸੱਚੇ ਸਤਿਗੁਰੂ ਦੂਜੇ ਪਾਤਿਸਾਹ ਜੀ ਦੀ ਬੁੱਧੀ ਰੂਪੀ ਧਰਤੀ, ਪ੍ਰੇਮ ਨਾਮ ਗੁਰੂ ਪ੍ਰੇਮਾ-ਭਗਤੀ ਸੇਵਾ ਪੂਰਨ ਸਤਿਕਾਰ ਸਾਵਧਾਨ ਏਕਾਗਰ ਚੀਤ॥ ਅਨਤ ਕਲਾਵਾਨ ਨਿਰਗੁਨ ਬ੍ਰਹਮ ਅਸੰਖ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਚ ਲੀਣ, ਸ਼ਹਿਨਸ਼ੀਲਤਾ ਖਿਮਾ ਧੀਰਜ ਨ੍ਰਿਵਿਕਾਰਤਾ ਸੰਤੋਖ ਨਿਰਵੈਰੁ ਪਰਉਪਕਾਰ ਆਦਿ ਅਸੰਖ ਸ਼ੁਭ ਗੁਣਾਂ ਦੀ ਹਰਿਆਵਲਤਾ ਸਹਿਤ ਹਰੀਆਵਲੀ (ਭਈ) ਹੋ ਗਈ, (ਜਿਥੈ) ਜਿੱਥੇ (ਮੇਰਾ) ਦਾਸਨਦਾਸ ਦੇ ਸੱਚੇ ਸਤਿਗੁਰੁ ਪਹਿਲੇ ਪਾਤਿਸਾਹ ਜੀ ਆਇ ਕੇ (ਬੈਠਾ) ਬੈਠੇ ਹਨ। ਸੇ ਜੰਤ ਭਏ ਹਰੀਆਵਲੇ;ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ॥ਜਨਮ ੨ ਦੇ ਵਿਛੁੜੇ(ਸੇ)ਉਹ(ਜੰਤ)ਜੀਵ,ਸ਼ੁਭ ਗੁਣਾਂ ਦੀ ਹਰਿਆਵਲਤਾ ਸਹਿਤ(ਹਰੀਆਵਲੇ)ਹਰੇ ਭਰੇ(ਭਏ)ਹੋਏ ਹਨ,ਵਾ(ਹਰੀਆਵਲੇ)ਹਰੀ ਜੀ ਦੀ ਪ੍ਰਾਪਤੀ ਵਾਲੇ(ਭਏ)ਹੋਏ ਹਨ,(ਜਿਨੀ)ਜਿਨ੍ਹਾਂ ਨੇ ਜਾਇ ਕੇ(ਮੇਰਾ)ਦਾਸਨਦਾਸ ਦੇ ਪਰਮਪੂਜਨੀਕ ਸੱਚੇ ਸਤਿਗੁਰੁ ਸਾਹਿਬਾਨ ਜੀ ਦੇ ਸ਼ਰਧਾ ਪ੍ਰੇਮ ਨਾਲ ਸੱਚੇ ਦਰਸ਼ਨ(ਦੇਖਿਆ)ਦੇਖੇ ਹਨ।ਧਨੁ ਧੰਨੁ ਪਿਤਾ.ਧਨੁ ਧੰਨੁ ਕੁਲੁ;ਧਨੁ ਧਨੁ ਸੁ ਜਨਨੀ.ਜਿਨਿ ਗੁਰੂ ਜਣਿਆ ਮਾਇ॥ਪਰਮਪੂਜਨੀਕ ਸੱਚੇ ਪਿਤਾ ਪਹਿਲੇ ਪਾਤਿਸਾਹ ਜੀ ਧਨੁ ਧੰਨੁ ਹਨ,ਸਤਿਗੁਰੂ ਸਾਹਿਬ ਜੀ ਦੀ ਬ੍ਰਹਮ ਸਰੂਪ ਕੁਲੁ ਭੀ ਧਨੁ ਧੰਨੁ ਹੈ,ਜੋ ਬ੍ਰਹਮ ਸਰੂਪ ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਤੋਂ ਚੱਲੀ।ਗੁਰਦੇਵ ਮਾਤਾ ਗੁਰਦੇਵ ਪਿਤਾ;ਅਨੁਸਾਰ ਸੱਚੇ ਸਤਿਗੁਰੂ ਦੂਜੇ ਪਾਤਿਸਾਹ ਜੀ ਨੂੰ(ਜਨਨੀ)ਪੈਦਾ ਕਰਨ ਵਾਲੀ ਪਰਮਪੂਜਨੀਕ(ਸੁ)ਸ੍ਰੇਸ਼ਟ ਮਾਇ ਸਤਿਗੁਰੂ ਪਹਿਲੇ ਪਾਤਿਸਾਹ ਜੀ ਧਨੁ ਧਨੁ ਹਨ,(ਜਿਨਿ)ਜਿਨ੍ਹਾਂ ਨੇ ਸੱਚੇ ਗੁਰੂ ਦੂਜੇ ਪਾਤਿਸਾਹ ਜੀ ਨੂੰ(ਜਣਿਆ)ਪੈਦਾ ਕੀਤਾ ਹੈ।ਧਨੁ ਧੰਨੁ ਗੁਰੂ.ਜਿਨਿ ਨਾਮੁ ਅਰਾਧਿਆ;ਆਪਿ ਤਰਿਆ ਜਿਨੀ ਡਿਠਾ.ਤਿਨਾ ਲਏ ਛਡਾਇ॥ਪਰਮਪੂਜਨੀਕ ਸਤਿ ਗੁਰੂ ਦਸੇ ਪਾਤਿਸਾਹ ਜੀ ਧਨੁ ਧੰਨੁ ਹਨ,(ਜਿਨਿ)ਜਿਨ੍ਹਾਂ ਨੇ ਨਾਮੁ ਪ੍ਰੇਮ ਭਾਵਨਾ ਨਾਲ(ਅਰਾਧਿਆ)ਜਪਿਆ ਧਿਆਇਆ ਜਪਾਇਆ ਹੈ।ਆਪਿ(ਤਰਿਆ)ਤਰੇ ਹਨ ਤੇ(ਜਿਨੀ)ਜਿਨ੍ਹਾਂ ਪ੍ਰੇਮੀਆਂ ਨੇ ਸਤਿਗੁਰੂ ਸਾਹਿਬਾਨ ਜੀ ਨੂੰ(ਡਿਠਾ)ਦੇਖਿਆ,ਭਾਵ ਪ੍ਰੇਮ ਭਾਵਨਾ ਨਾਲ ਦਰਸ਼ਨ ਕੀਤੇ, ਤਿਨਾ ਨੂੰ ਇਸ ਲੋਕ ਚ ਔਗੁਣਾਂ ਵਿਕਾਰਾਂ ਅਤੇ ਪ੍ਰੋਲਕ ਚ ਜਮਾਂ ਤੋਂ ਛਡਾਇ(ਲਏ)ਲਿਆ।ਯਥਾ:-ਜਿਨੀ ਡਿਠਾ.ਮੇਰਾ

ਸਤਿਗੁਰੁ ਭਾਉ ਕਰਿ;ਤਿਨ ਕੇ.ਸਭਿ ਪਾਪ ਗਵਾਈ॥ ਹਰਿ ਦਰਗਹ ਤੇ ਮੁਖ ਉਜਲੇ; ਬਹੁ ਸੋਭਾ ਪਾਈ॥ ਜਨੁ ਨਾਨਕੁ ਮੰਗੈ ਧੂੜਿ ਤਿਨ; ਜੋ ਗੁਰ ਕੇ ਸਿਖ ਮੇਰੇ ਭਾਈ॥)ਹਰਿ ਸਤਿਗੁਰੁ ਮੇਲਹੁ ਦਇਆ ਕਰਿ;ਜਨੁ ਨਾਨਕੁ ਧੋਵੈ ਪਾਇ॥ਪਰਮਪੂਜਨੀਕ ਵਾਹਿਗੁਰੂ(ਨਾਨਕੁ)ਸਤਿਗੁਰੂ ਚੌਥੇ ਪਾਤਿਸਾਹ ਸਤਿਗੁਰੂ ਗ੍ਰੰਥ ਸਾਹਿਬ ਜੀ ਅਤਿਅੰਤ ਨਿਮ੍ਰਤਾ ਗ੍ਰੀਬੀ ਨਾਲ ਕਹਿੰਦੇ ਹਨ:-ਹੇ ਹਰਿ ਜੀ!ਦਇਆ ਕਰਿ ਕੇ(ਜਨੁ)ਦਾਸਨ ਦਾਸ ਨੂੰ ਉਪ੍ਰੋਕਤ ਅਸੰਖ ਗੁਣਾਂ ਵਾਲੇ ਨਿਰਗੁਨ ਬ੍ਰਹਮ ਦੇ ਸਰਗੁਨ ਅਵਤਾਰ, ਨਿਰਗੁਨ ਬ੍ਰਹਮ ਜੀ ਚ ਲੀਣ ਸ੍ਵੰਸ ਦਾਨੀ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ;ਸਰਬ ਜੀਆ ਕਾ ਦਾਤਾ ਰੇ॥ਸਤਿਗੁਰੂ ਸਾਹਿਬਾਨ ਜੀ ਨਾਲ(ਮੇਲਹੁ)ਮੇਲਣਾ ਕਰੋ ਜੀ,ਦਾਸਨ ਦਾਸ ਪਰਮਪੂਜਨੀਕ ਪਰਮਪਵਿੱਤ੍ਰ ਸੱਚੇ(ਪਾਇ)ਚਰਨ-ਕਮਲ(ਧੋਵੈ)ਧੋਣਾ ਕਰੇਗਾ ਜੀ।ਪ੍ਰਗਟੁ ਸਗਲ ਹਰਿ ਭਵਨ ਮਹਿ;ਜਨੁ ਨਾਨਕੁ ਗੁਰ ਪਾਰਬ੍ਰਹਮ॥)ਪ੍ਰਗਟ ਭਈ ਸਗਲੇ ਜੁਗ ਅੰਤਰਿ;ਗੁਰ ਨਾਨਕ ਕੀ ਵਡਿਆਈ॥ਅਨੁਸਾਰ ਪਰਮਪੂਜਨੀਕ ਸੱਚੇ ਸਤਿਗੁਰੂ ਚੌਥੇ ਪਾਤਿਸਾਹ ਸਤਿਗੁਰੂ ਗ੍ਰੰਥ ਸਾਹਿਬ ਜੀ ਨੇ ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਦੀ ਮਹਾਨ ਮਹਿਮਾ ਕਹੀ ਹੈ,ਜੋ ਸਤਿਗੁਰੂ ਸਾਹਿਬ ਜੀ ਨੇ ਆਪਣੇ ਸਰੂਪ ਚੋਂ ਆਪਣਾ ਸਰੂਪ,ਸੱਚੇ ਸਤਿਗੁਰੂ ਦੂਜੇ ਪਾਤਿਸਾਹ ਜੀ ਪ੍ਰਗਟ ਕੀਤੇ,ਜੋ ਹੋਰ ਕੋਈ ਭੀ ਨਹੀਂ ਕਰ ਸਕਿਆ,ਸੋ ਸਤਿਗੁਰੂ ਸਾਹਿਬ ਮੱਹਲਾ ਪਹਿਲਾ ਜੀ,ਸਤਿਗੁਰੂ ਸਾਹਿਬਾਨ ਜੀ ਨੂੰ ਪੈਦਾ ਕਰਨ ਵਾਲੇ ਮਾਤਾ ਪਿਤਾ ਸਰੂਪ ਹਨ।ਪਰਮਪੂਜਨੀਕ ਸਤਿਗੁਰੂ ਦਸੇ ਪਾਤਿਸਾਹ ਜੀ ਸੱਚ ਸਰੂਪ ਹਨ,ਸਤਿਗੁਰੂ ਸਾਹਿਬਾਨ ਜੀ ਨੂੰ ਚੇਤੇ ਕਰਨ ਦੇ ਕੋਟਾਨ ਕੋਟਿ ਲਾਹੇ ਪੁੰਨ ਫ਼ਲ ਹਨ।ਯਥਾ:-ਗੁਰ ਸੇਵੇ ਜੇਵਡੁ;ਹੋਰੁ ਲਾਹਾ ਨਾਹੀ॥)ਗੁਰੂ ਗੁਰੂ ਜਪਿ ਮੀਤ ਹਮਾਰੇ॥ਮੁਖ ਊਜਲ ਹੋਵਹਿ ਦਰਬਾਰੇ॥ਵਾਹਿਗੁਰੂ॥ਜਿਵੇਂ ਸਮੁੰਦ੍ਰ ਚ ਮੱਛੀ ਜਿੱਧਰ ਨੂੰ ਦੇਖਦੀ ਹੈ,ਪਾਣੀ ਹੀ ਪਾਣੀ ਦਿਸਦਾ ਹੈ,ਤਿਵੇਂ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਸਬੰਧ ਚੇਤੇ ਕਰਨ ਨਾਲ,ਅੰਤਰਿ ਬਸੇ;ਬਾਹਰਿ ਭੀ ਓਹੀ॥ਅਨੁਸਾਰ ਅੰਦਰ ਬਾਹਰ ਸੱਚੋ ਸੱਚ ਬ੍ਰਹਮ ਹੀ ਬ੍ਰਹਮ ਦਿਸਦੇ ਹਨ।

ਵਾਹਿਗੁਰੂ॥ਪੜੋਤੇ ਦੇ ਪੁੱਤ ਦੇ ਪੁੱਤ ਨੂੰ ਨੱਤਾਨੰਦ ਕਹਿੰਦੇ ਹਨ,ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਦੀ ਸ਼ੁਭ ਬੰਸਾਵਲੀ ਵੀਚਾਰਨ ਲੱਗਿਆਂ,ਸੱਚੇ ਸਤਿਗੁਰੂ ਸਾਹਿਬ ਜੀ ਦੇ ਪੜੋਤੇ ਜੀ ਦੇ ਸਾਹਿਬਜ਼ਾਦੇ ਦੇ ਸਾਹਿਬਜ਼ਾਦੇ ਜੀ ਨੂੰ ਨੱਤਾਨੰਦ ਕਹਾਂਗੇ ਜੀ।ਨਾਦੀ ਔਲਾਦ ਅਨੁਸਾਰ ਪਰਮਪੂਜਨੀਕ ਸਤਿਗੁਰੂ ਪਹਿਲੇ ਪਾਤਿਸਾਹ ਜੀ ਦੇ ਸਾਹਿਬਜ਼ਾਦੇ,ਪਰਮਪੂਜਨੀਕ ਸੱਚੇ ਸਤਿਗੁਰੂ ਦੂਜੇ ਪਾਤਿਸਾਹ ਜੀ,ਨੇਕ ਸਾਊ ਗੁਰਮੁਖਿ ਪਿਆਰੇ ਪੋਤ੍ਰੇ ਪਰਮਪੂਜਨੀਕ ਸੱਚੇ ਸਤਿਗੁਰੂ ਤੀਜੇ ਪਾਤਿਸਾਹ ਜੀ, ਯਥਾ:-ਪਿਊ ਦਾਦੇ ਜੇਵਿਹਾ;ਪੋਤਾ ਪਰਵਾਣੁ॥ਪੜੋਤੇ ਪਰਮਪੂਜਨੀਕ ਸੱਚੇ ਸਤਿਗੁਰੂ ਚੌਥੇ ਪਾਤਿਸਾਹ+ ਜੀ ਤੇ ਉਨ੍ਹਾਂ ਦੇ ਸਾਹਿਬਜ਼ਾਦੇ ਪਰਮਪੂਜਨੀਕ ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ,ਆਪ ਜੀ ਦੇ ਅਤਿਅੰਤ ਪਿਆਰੇ ਸਾਹਿਬਜ਼ਾਦੇ ਪਰਮ ਪੂਜਨੀਕ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ,ਪਰਮਪੂਜਨੀਕ ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਦੇ ਨੱਤਾਨੰਦ ਹਨ।

੬.ਵਾਹਿਗੁਰੂ॥ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਖਾਸ ਪ੍ਰੇਮੀਂ ਅਨੰਨ ਭਗਤ ਅਡੋਲ

ਦ੍ਰਿੜ ਸਿੱਖ ਪਰਮਪੂਜਨੀਕ, ਬ੍ਰਹਮਗਿਆਨੀ ਸਗਲ ਕੀ ਰੀਨਾ॥ਭਾਈ ਬਾਲਾ ਸਾਹਿਬ ਜੀ ਦੇ ਪਿਤਾ ਬਾਬਾ ਚੰਦ੍ਰਭਾਨ ਜੀ ਸ੍ਰੀ ਨਨਕਾਣੇ ਸਾਹਿਬ ਜੀ। ਭਾਈ ਬਾਲਾ ਸਾਹਿਬ ਜੀ ੧੫੨੩ ਬਿ:ਨੂੰ ਪ੍ਰਗਟੇ,੧੬੦੧ ਬਿ:ਨੂੰ ਸ੍ਰੀ ਖਡੂਰ ਸਾਹਿਬ ਜੀ ਵਿਖੇ ਸੱਚਖੰਡ ਗਏ,ਪਰਮਪੂਜਨੀਕ ਸੱਚੇ ਸਤਿਗੁਰੂ ਦੂਜੇ ਪਾਤਿਸਾਹ ਜੀ ਨੇ ਆਪ ਹੱਥੀਂ ਸਸਕਾਰ ਕੀਤਾ।

੭.ਵਾਹਿਗੁਰੂ॥ਪਰਮਪੂਜਨੀਕ ਬ੍ਰਹਮਗਿਆਨੀ ਭਾਈ ਮਰਦਾਨਾ ਜੀ:-ਪਰਮਪੂਜਨੀਕ ਮਾਤਾ ਲੱਖੋ ਜੀ ਪਿਤਾ ਬਾਦਰੇ ਮਰਾਸੀ ਜੀ ਦੇ ਲਾਇਕ ਗੁਰਮੁਖਿ ਸਪੁੱਤ੍ਰ ੧੫੧੬ਬਿ:ਨੂੰ ਸ੍ਰੀ ਨਨਕਾਣੇ ਸਾਹਿਬ ਜੀ ਵਿਖੇ ਪ੍ਰਗਟੇ।ਸਤਿਗੁਰੂ ਸਾਹਿਬ ਜੀ ਦੇ ਖ਼ਾਸ ਪ੍ਰੇਮੀ ਬਣ ਕੇ,ਆਪਣੀ ਸਾਰੀ ਜ਼ਿੰਦਗੀ ਸਤਿਗੁਰੂ ਸਾਹਿਬ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਚਰਨ-ਕਮਲਾਂ ਚ ਰਹਿ ਕੇ,ਇਕ ਬਾਬਾ ਅਕਾਲ ਰੂਪੁ;ਦੂਜਾ ਰਬਾਬੀ ਮਰਦਾਨਾ।(ਵਾਰ ੧)ਅਨੁਸਾਰ ਰਬਾਬ ਵਜਾ ਕੇ,ਪਰਮ ਮਨੋਹਰ ਰਸ ਭਿੰਨਾ ਅੰਮ੍ਰਿਤ ਰੂਪ ਨਿਸ਼ਕਾਮ ਕੀਰਤਨ ਕੀਤਾ।ਦੇਸ਼ਾਂ ਪ੍ਰਦੇਸ਼ਾਂ 'ਚ ਭੁੱਖ ਦੁੱਖ ਸਫ਼ਰ ਜਾਨ ਲੇਵਾ ਖਤਰੇ ਚ ਜੰਗਲ਼ ਪਹਾੜ ਪੈਦਲ ਯਾਤ੍ਰਾ ਕਰਦਿਆਂ, ਸਤਿਗੁਰੂ ਸਾਹਿਬ ਜੀ ਦੇ ਨਾਲ ਰਹਿ ਕੇ,ਮਰਦਾਂ ਵਾਲੀ ਸਖ਼ਤ ਘਾਲ ਘਾਲੀ।ਯਥਾ:-ਪਏ ਕਬੂਲੁ. ਖਸੰਮ ਨਾਲਿ;ਜਾਂ ਘਾਲ ਮਰਦੀ ਘਾਲੀ॥ਕੁਰਮ ਦਰਿਆ ਕੰਢੇ ਅਫ਼ਗਾਨਿਸਤਾਨ ਚ ੧੫੯੧ ਬਿ: ਨੂੰ ਸਤਿਗੁਰੂ ਮਹੱਲੇ ਪਹਿਲੇ ਜੀ ਨੇ ਆਪ ਹੱਥੀਂ ਇਨ੍ਹਾਂ ਦਾ ਸਸਕਾਰ ਕੀਤਾ। ਵਾਰ ਬਿਹਾਗੜੇ 'ਚ,ਪਰਮਪੂਜਨੀਕ ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਨੇ ਇਨ੍ਹਾਂ ਪਰਥਾਇ ਇਹ ਦੋ ਸਲੋਕ ਉਚਾਰੇ:- ਸਲੋਕੁ ਮਰਦਾਨਾ ੧॥ ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ॥ ਕ੍ਰੋਧ ਕਟੋਰੀ ਮੋਹਿ ਭਰੀ ਪੀਲਾਵਾ ਅਹੰਕਾਰੁ॥ ਮਜਲਸ ਕੂੜੇ ਲਬ ਕੀ ਪੀ ਪੀ ਹੋਇ ਖੁਆਰੁ॥ ਕਰਣੀ ਲਾਹਣਿ ਸਤੁ ਗੁੜੁ ਸਚੁ ਸਰਾ ਕਰਿ ਸਾਰੁ॥ ਗੁਣ ਮੰਡੇ ਕਰਿ ਸੀਲੁ ਘਿਉ ਸਰਮੁ ਮਾਸੁ ਆਹਾਰੁ॥ ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰ॥੧॥ ਮਰਦਾਨਾ ੧॥ ਕਾਇਆ ਲਾਹਣਿ ਆਪੁ ਮਦੁ ਮਜਲਸ ਤ੍ਰਿਸਨਾ ਧਾਤੁ॥ ਮਨਸਾ ਕਟੋਰੀ ਕੂੜਿ ਭਰੀ ਪੀਲਾਏ ਜਮਕਾਲੁ॥ ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ॥ ਗਿਆਨੁ ਗੁੜੁ ਸਾਲਾਹ ਮੰਡੇ ਭਉ ਮਾਸੁ ਆਹਾਰੁ॥ ਨਾਨਕ ਇਹੁ ਭੋਜਨੁ ਸਚੁ ਹੈ ਸਚੁ ਨਾਮੁ ਆਧਾਰੁ॥੨॥)

੮.ਵਾਹਿਗੁਰੂ॥ਪਰਮਪੂਜਨੀਕ ਬ੍ਰਹਮਗਿਆਨੀ ਬਾਬਾ ਬੁੱਢਾ ਸਾਹਿਬ ਜੀ ਨੇ ਪਹਿਲੀ ਵਾਰ ਪੂਰਨ ਗੁਰੂ ਪ੍ਰੀਤਮ ਜੀ ਦੇ ਸੁੰਦਰ ਸੱਚੇ ਦਰਸ਼ਨ ਕਰਨੇ:- ਪਿਤਾ ਸੁੱਘਾ ਰੰਧਾਵਾ ਜੀ, ਮਾਤਾ ਗੌਰਾਂ ਜੀ, ਜ਼ਿਲਾ ਸ੍ਰੀ ਅੰਮ੍ਰਿਤਸਰ ਸਾਹਿਬ ਜੀ, ਵੱਡਭਾਗੇ ਪਿੰਡ ਕੱਥੂਨੰਗਲ ਵਿਖੇ, ੭ ਕੱਤਕ ਸੰਮਤ ੧੫੬੩ ਬਿਕ੍ਰਮੀ ਨੂੰ ਪ੍ਰਗਟੇ, ਆਪ ਜੀ ਦਾ ਸ਼ੁਭ ਵੱਡਭਾਗਾ ਨਾਮ ਬੂੜਾ ਜੀ ਸੀ। ਵਾਹਿਗੁਰੂ ਸਰੂਪ ਸਤਿਗੁਰੂ ਸਾਹਿਬ ਜੀ, ਜੀਆਂ ਨੂੰ ਤਾਰਦੇ ਹੋਏ ਇਸ ਨੱਗਰ ਦੀ ਜੂਹ 'ਚ ਆਏ, ਬਾਬਾ ਜੀ ਬਾਲਕ ਅਵਸਥਾ ਚ ਪਸ਼ੂ ਚਾਰ ਰਹੇ ਸਨ, ਵਾਹਿਗੁਰੂ ਸਰੂਪ ਸੱਚੇ ਸਤਿਗੁਰੂ ਸਾਹਿਬ ਜੀ ਦੇ ਦਰਸ਼ਨ ਕਰਕੇ ਬਾਬਾ ਜੀ ਵਿਸਮਾਦ ਇਕਾਗ੍ਰ ਹੋ ਗਏ।ਭਗਤ ਸੰਗਿ;ਪ੍ਰਭੁ ਗੋਸਟਿ ਕਰਤ॥ਅਨੁਸਾਰ ਵਾਹਿਗੁਰੂ ਸਰੂਪ ਸਤਿਗੁਰੂ ਸਾਹਿਬ ਜੀ ਨੇ ਆਪਣੇ ਪਿਆਰੇ ਭਗਤ ਜੀ ਨਾਲ ਬਚਨ ਬਿਲਾਸ ਕੀਤੇ, ਬਾਬਾ ਜੀ ਨੇ

ਬਾਲਕ ਅਵਸਥਾ ਚ ਪੂਰਨ ਪ੍ਰੇਮ ਸਹਿਤ ਵੈਰਾਗ ਬਿਬੇਕ ਦੇ ਬਚਨ ਕੀਤੇ, ਜਿਨ੍ਹਾਂ ਨੂੰ ਸੁਣ ਕੇ ਸਤਿਗੁਰੂ ਸਾਹਿਬ ਜੀ ਬਹੁਤ ਹੀ ਪ੍ਰਸੰਨ ਹੋਏ। ਇਨ੍ਹਾਂ ਦੀ ਹੰਗਤਾ ਮੇਟੀ ਤੇ ਕਿਹਾ, "ਭਾਵੇਂ ਆਪ ਜੀ ਦੀ ਉਮਰ ਛੋਟੀ ਹੈ, ਪਰ ਸਮਝ ਕਰਕੇ ਬੁੱਢਾ ਹੈਂ।" ਸੱਚੇ ਸਤਿਗੁਰੂ ਸਾਹਿਬ ਜੀ ਦੇ ਮੁਖੋਂ ਨਿਕਲਣੇ ਕਰਕੇ, ਬੁੱਢਾ ਨਾਮ ਪ੍ਰਸਿੱਧ ਹੋ ਗਿਆ। ਬੁੱਢੇ ਦਾ ਭਾਵ ਹੰਭਿਆ ਅੱਕਿਆ ਥੱਕਿਆ ਨਹੀਂ, ਬੁੱਢਾ ਨਾਮ, ਹੰਗਤਾ ਦੇ ਪੂਰਨ ਤਿਆਗੀ, ਦਾਨਾ ਬੀਨਾ, ਗਹਿਰ ਗੰਭੀਰ ਮਹਾਂਪੁਰਸ਼ ਦਾ ਹੈ, ਪੂਰਨ ਗੁਰਸਿੱਖੀ ਕਮਾ ਕੇ, ਬਹੁਤ ਹੀ ਪ੍ਰਸਿੱਧ ਹੋਏ, ੧੬੬੧ ਬਿ: ਨੂੰ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਪਹਿਲੇ ਗ੍ਰੰਥੀ ਥਾਪੇ, ਵਾਹਿਗੁਰੂ ਸਤਿਗੁਰੂ ਛੇਵੇਂ ਪਾਤਿਸਾਹ ਜੀ ਤੇ ਹੋਰ ਬੇਅੰਤ ਪ੍ਰੇਮੀਆਂ ਨੇ ਆਪ ਜੀ ਤੋਂ ਬ੍ਰਹਮਵਿੱਦਿਆ ਪੜ੍ਹੀ। ਸੱਚੇ ਸਤਿਗੁਰੂ ਦੂਜੇ ਪਾਤਿਸਾਹ ਜੀ ਤੋਂ ਸਤਿਗੁਰੂ ਛੇਵੇਂ ਪਾਤਿਸਾਹ ਜੀ ਤੱਕ ਇਨ੍ਹਾਂ ਗੁਰਮੁਖਾਂ ਨੇ ਹੀ ਗੁਰਤਾ ਤਿਲਕ ਲਾਇਆ। ਗੁਰਬਾਣੀ ਸੰਥਾ, ਗੁਰੂ ਸੇਵਾ ਸਿਮਰਨ ਪਰਉਪਕਾਰ ਦੇ ਆਪ ਜੀ ਜਹਾਜ਼ ਹਨ। ਆਪ ਜੀ ਨੂੰ ਸਤਿਗੁਰੂ ਪਹਿਲੇ ਪਾਤਿਸਾਹ ਜੀ ਨੇ ਇਹ ਸ਼ੁਭ ਸੱਚਾ ਅਮੋਲਕ ਵਰ ਬਖ਼ਸ਼ਿਆ, "ਮੈਂ ਤੈਥੋਂ ਓਹਲੇ ਨਾ ਹੋਸਾਂ।"

ਵਾਹਿਗੁਰੂ॥ ਜ਼ਿਲਾ ਅੰਮ੍ਰਿਤਸਰ ਸਾਹਿਬ ਜੀ ਦੇ ਪਿੰਡ ਰਮਦਾਸ ਨੱਗਰ ਵਿਖੇ, ਆਪ ਜੀ ਨੇ, ਵਾਹਿਗੁਰੂ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਨੂੰ ਪੂਰਨ ਪਿਆਰ ਨਾਲ ਚੇਤੇ ਕੀਤਾ, ਸ੍ਰੀ ਗੁਰੂ ਜੀ ਨੇ ਆਪਣੇ ਮੁਖੀ ਯੋਧਿਆਂ ਸਮੇਤ ਜਾ ਕੇ, ਬ੍ਰਹਮਵਿੱਦਿਆ ਦੇ ਦਾਤੇ ਬਾਬਾ ਜੀ ਨੂੰ ਦਰਸ਼ਨ ਬਖਸ਼ੇ, ਪਰਮਪੂਜਨੀਕ ਬਾਬਾ ਜੀ ਸ਼ੁਭ ਸੱਚੇ ਦਰਸ਼ਨ ਕਰਦਿਆਂ, ੧੪ ਮੱਘਰ ੧੬੮੮ ਬਿ: ਨੂੰ ੧੨੫ ਸਾਲ ੨੧ ਦਿਨ ਸਿੱਖੀ ਦਾ ਭਾਰੀ ਪ੍ਰਚਾਰ ਪਰਉਪਕਾਰ ਕਰਕੇ ਸੱਚਖੰਡ ਜਾ ਬਿਰਾਜੇ। ਵਾਹਿਗੁਰੂ ਸਰੂਪ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਨੇ ਆਪ ਹੱਥੀਂ ਚੰਡਾ ਲਾਉਂਦਿਆਂ ਇਉਂ ਪੂਰਨ ਵੈਰਾਗ ਕੀਤਾ:- ਚਿਖਾ ਉੱਪਰ ਜਬ ਹੀ; ਧਰੀ ਸਾਹਿਬ ਬੁੱਢੇ ਦੇਹਿ। ਗੁਰੂ ਹਰਿਗੋਬਿੰਦ ਕੇ ਨੈਣ 'ਤੇ; ਚਲਯੋ ਨੀਰ ਸਨੇਹ। (ਗੁ: ਬਿ: ਪ: ੬)

੯.ਤੁਲਸਾਂ ਦਾਸੀ ਨਿਹਾਲ ਨਿਹਾਲ ਨਿਹਾਲ ਹੋਈ:-ਵਾਹਿਗੁਰੂ ਮਹੱਲਾ ਪਹਿਲਾ ਜੀ ਸ੍ਰੀ ਨਨਕਾਣੇ ਸਾਹਿਬ ਜੀ ਵਿਖੇ ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ਸੁਖੁ ਪ੍ਰਭ ਸਿਮਰਨ ਕਾ;ਅੰਤੁ ਨ ਪਾਰ॥ਵਿਸਮਾਦ ਸਿਮਰਨ ਚ ਲੀਨ ਪਲੰਘੇ ਤੇ ਬਿਰਾਜੇ ਸਨ। ਪਰਮਪੂਜਨੀਕ ਮਾਤਾ ਤ੍ਰਿਪਤਾ ਜੀ ਦੇ ਕਹਿਣ ਤੋਂ,ਸੱਚੇ ਸਤਿਗੁਰੂ ਸਾਹਿਬ ਜੀ ਨੂੰ ਬੁਲਾਉਣ ਦੀ ਬਜਾਏ,ਸੱਚੇ ਸਾਹਿਬ ਜੀ ਦੇ ਸੱਚੇ ਪਰਮ-ਪਾਕ ਚਰਨ-ਕਮਲਾਂ ਨੂੰ ਆਪਣੀ ਜ਼ਬਾਨ ਲਾ ਦਿਤੀ।ਆਪੇ ਜਲੁ ਆਪੇ ਥਲੁ ਥੰਮ੍ਨੁ;ਆਪੇ ਕੀਆ ਘਟਿ ਘਟਿ ਬਾਸਾ॥ਅਨੁਸਾਰ ਵੱਡਭਾਗਣ ਦਾਸੀ ਨੂੰ ਚੌਦਾਂ ਲੋਕਾਂ ਚ ਵਿਆਪਕ ਵਿਸਮਾਦ ਨਿਰਗੁਨ ਬ੍ਰਹਮ ਜੀ ਦੀ ਸਾਖਿਆਤਤਾ ਹੋ ਗਈ।ਵਾਹਿਗੁਰੂ॥ ਭਾਈ ਭਗੀਰਥ ਜੀ ਨੂੰ ਦੇਵੀ ਦੀ ਉਪਾਸ਼ਨਾ ਤੋਂ ਹਟਾ ਕੇ ਪ੍ਰੇਮਾ-ਭਗਤੀ ਨਾਮ ਬ੍ਰਹਮਗਿਆਨ ਦਾ ਦਾਨ ਬਖ਼ਸ਼ਿਆ।

੧੦.ਵਾਹਿਗੁਰੂ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਦੇ ਪੰਜ ਪਿਆਰੇ ਜੀ:- ਧੰਨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ ਸ੍ਰਬੱਤ ਦੇ ਭਲੇ ਲਈ ਘੋਰ ਭਿਆਨਕ ਕਲਜੁੱਗ ਕੂੜ

ਕਪਟ ਭਰੇ ਸੰਸਾਰ ਅੰਦਰ ਸਤਿਨਾਮੁ ਦੇ ਸਿੱਕੇ ਵਾਲਾ ਨਿਰਮਲ ਪੰਥ ਚਲਾਇਆ। ਯਥਾ:- ਮਾਰਿਆ ਸਿਕਾ ਜਗਤ੍ਰਿ ਵਿਚਿ; ਨਾਨਕ ਨਿਰਮਲ ਪੰਥ ਚਲਾਇਆ।(ਵਾਰ ੧) ਅੱਗ ਚ ਸੜਦੇ ਬਲਦੇ ਬੇਅੰਤ ਜੀਅ, ਸਤਿਗੁਰੂ ਸਾਹਿਬ ਜੀ ਦੇ ਪਰਮਪੂਜਨੀਕ ਪਰਮਪਵਿੱਤ੍ਰ ਚਰਨੀ ਲੱਗ ਕੇ ਸ਼ਾਂਤ ਤ੍ਰਿਪਤ ਜੀਵਨ ਮੁਕਤਿ ਅਵਸਥਾ ਨੂੰ ਪ੍ਰਾਪਤ ਹੋ ਕੇ, ਸੱਚੇ ਚਰਨ ਕਮਲਾਂ ਚ ਅਭੇਦ ਹੋ ਗਏ। ਆਪਣੇ ਪਿਆਰੇ ਪੰਥ ਨੂੰ ਚਲਾਉਣ ਲਈ ਸਤਿਗੁਰੂ ਸਾਹਿਬ ਜੀ ਨੇ ਪੰਜ ਪਿਆਰੇ ਸਾਜੇ। ਯਥਾ:- ਪੰਚ ਪਰਵਾਣ ਪੰਚ ਪਰਧਾਨੁ॥ ਪੰਚੇ ਪਾਵਹਿ ਦਰਗਹਿ ਮਾਨੁ॥ ਪੰਚੇ ਸੋਹਹਿ ਦਰਿ ਰਾਜਾਨੁ॥ ਪੰਚਾ ਕਾ ਗੁਰੁ ਏਕੁ ਧਿਆਨੁ॥ ਜੇ ਕੋ ਕਹੈ ਕਰੈ ਵੀਚਾਰੁ॥ ਕਰਤੇ ਕੈ ਕਰਣੈ ਨਾਹੀ ਸੁਮਾਰੁ॥)ਗੁਰਮਤਿ;ਪੰਚ ਸਖੇ ਗੁਰ ਭਾਈ॥)ਪਰਮੇਸਰ ਹੈ ਪੰਜ ਮਿਲਿ ਲੇਖ ਅਲੇਖ ਨ ਕੀਮਤਿ ਪਾਈ। ਪੰਜ ਮਿਲੇ ਪਰਪੰਚ ਤਜਿ ਅਨਹਦ ਸਬਦ ਸਬਦ ਲਿਵ ਲਾਈ। ਸਾਧਸੰਗਤਿ ਸੋਹਨਿ ਗੁਰ ਭਾਈ॥੬॥(ਵਾਰ ੨੯) ਇਕੁ ਸਿਖੁ ਦੁਇ ਸਾਧ ਸੰਗੁ ਪੰਜੀਂ ਪਰਮੇਸਰੁ।(ਵਾਰ ੧੩) ਸਬਦ ਸੁਰਤਿ ਲਿਵ ਗੁਰਸਿਖ ਸੰਧਿ ਮਿਲੇ; ਪੰਚ ਪਰਪੰਚ ਮਿਟੇ, ਪੰਚ ਪਰਧਾਨੇ ਹੈ॥(ਕਬਿੱਤ ੨੯) ਸ੍ਵੈਯਾ ਛੰਦ॥ ਦਯਾ ਸਿੰਘ ਅਰੁ ਧਰਮ ਸਿੰਘ ਜੀ; ਮਾਨ ਸਿੰਘ ਤੀਜੋ ਬਰ ਬੀਰ। ਸੰਗਤ ਸਿੰਘ ਸੰਤ ਸਿੰਘ ਪੰਚਮ; ਤਿਨਹੁੰ ਬਿਠਾਯੋ ਦੇ ਕਰਿ ਧੀਰ। ਗੁਰਤਾ ਅਰਪਨਿ ਲਗੇ ਖਾਲਸੇ ਪੰਚ ਸਿੰਘ ਤਹਿਂ ਸੋਹਿਂ ਸ਼ਰੀਰ। ਪੰਚਹੁਂ ਮਹਿਂ ਨਿਤ ਵਰਤਤਿ ਮੈਂ ਹੌਂ; ਪੰਚ ਮਿਲਹਿਂ ਸੇ ਪੀਰਨ ਪੀਰ॥੨॥ ਗੁਰੁ ਘਰ ਕੀ ਮਿਰਜਾਦਾ ਪੰਚਹੁਂ; ਪੰਚਹੁਂ ਪਾਹੁਲ ਪੂਰਬ ਪੀਨ। ਹੁਇ ਤਨਖਾਹੀਆ ਬਖਸ਼ਹਿਂ ਪੰਚਹੁ; ਪਾਹੁਲ ਦੇਂ ਮਿਲਿ ਪੰਚ ਪ੍ਰਬੀਨ। ਲਖਹੁ ਪੰਚ ਕੀ ਬਡ ਬਡਿਆਈ; ਪੰਚ ਕਰਹਿਂ ਸੋ ਨਿਫਲ ਨ ਚੀਨ। ਭੋਜਨ ਛਾਦਨ ਪੰਚਨ ਅਰਪਹਿਂ; ਅਰਜ਼ ਕਰਹਿਂ ਤਿਨ ਬਾਂਛਤਿ ਲੀਨ॥੩॥ ਇਨ ਪਾਂਚਨ ਕੀ ਮਹਿਮਾ ਕਹਿ ਕੈ; ਤੀਨ ਪ੍ਰਕ੍ਰਮਾ ਫਿਰਿ ਕਰਿ ਦੀਨਿ। ਅਰਪੇ ਸ਼ਸਤ੍ਰ ਜਿਗਾ ਅਰੁ ਕਲਗ਼ੀ; ਨਿਜ ਕਰ ਤੇ ਸਿਰ ਬੰਧਨਿ ਕੀਨਿ। ਸ਼ਸਤ੍ਰ ਗਾਤਰੇ ਤਬਿ ਪਹਿਰਾਏ; ਕਟ ਕਸਾਇ ਕਰਿ ਬਿਲਮ ਬਿਹੀਨ। ਸ਼੍ਰੀ ਵਾਹਿਗੁਰੂ ਜੀ ਕਾ ਖਾਲਸਾ; ਫਤੇ ਵਾਹਿਗੁਰੂ ਜੀ ਕੀ ਚੀਨ॥੪॥(ਗੁ: ਪ੍ਰ: ਸੂ) ਸਤਿਗੁਰੂ ਸਾਹਿਬਾਨ ਜੀ ਦੇ ਸਨਮੁਖ ਗੁਰਮੁਖਿ ਗੁਰਮਤਿ ਦੇ ਪੂਰਨ ਧਾਰਨੀ ਆਗਿਆਕਾਰੀ ਪੰਜਾਂ ਪਿਆਰਿਆਂ ਦੇ ਰੂਪ ਚ ਗੁਰੂ ਘਰ ਦੀ ਸਾਰੀ ਮਰਯਾਦਾ ਚਲਾਉਂਦੇ। ਜਿਹੜਾ ਗਲਤੀ ਕਰਦਾ, ਉਹ ਪੰਜਾਂ ਪਿਆਰਿਆਂ ਦੇ ਸਾਹਮਣੇ ਆਪਣੀ ਭੁੱਲ ਬਖ਼ਸ਼ਾਉਂਦਾ। ਇਸ ਕਰਕੇ ਗੁਰੂ ਪਿਆਰੀ ਸਿੱਖੀ ਦੂਰ ੨ ਦੇਸ਼ਾਂ ਚ ਫੈਲ ਗਈ। ਸੱਚੇ ਸਤਿਗੁਰੂ ਸਾਹਿਬ ਜੀ ਨੇ ਆਪਣੇ ਸਾਜੇ ਨਿਰਮਲ ਪੰਥ ਦਾ ਪ੍ਰਬੰਧ ਭੀ ਬੜੇ ਉੱਚੇ ਸੁੱਚੇ ਸੁਚੱਜੇ ਢੰਗ ਨਾਲ ਕੀਤਾ, ਵੱਖ ੨ ਦੇਸ਼ਾਂ ਚ ਗੁਰਮੁਖਿ ਯੋਗਤਾ ਵਾਲੇ ਸਿੱਖ, ਪੰਜਾਂ ਪਿਆਰਿਆਂ ਦੀ ਸ਼ੁਭ ਸੇਵਾ ਨਿਭਾਉਂਦੇ।

ਵਾਹਿਗੁਰੂ॥ ਪੰਜਾਂ ਪਿਆਰਿਆਂ ਦਾ ਭਾਵ ਕੇਵਲ ਪੰਜ ਹੀ ਨਹੀਂ, ਬਲਕਿ ਜਿਹੜਾ ਪ੍ਰੇਮੀ ਯੋਗਤਾ ਰੱਖਦਾ ਹੋਵੇ, ਉਸ ਨੂੰ ਪੰਜਾਂ ਪਿਆਰਿਆਂ ਚ ਸ਼ਾਮਲ ਹੋ ਕੇ ਸੇਵਾ ਕਰਨ ਦਾ ਅਧਿਕਾਰ ਹੈ।

੧੧.ਵਾਹਿਗੁਰੂ॥ ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਦੇ ਸੱਚੇ ਚਰਨ ਕਮਲਾਂ ਚ ਪੰਜ ਪਿਆਰੇ:- ੧, ਪੂਰਨ ਸੰਤ ਭਾਈ ਬਾਲਾ ਜੀ ੨, ਪੂਰਨ ਪ੍ਰੇਮੀ ਭਾਈ ਮਰਦਾਨਾ ਜੀ ੩, ਬਾਬਾ ਬੁੱਢਾ

ਸਾਹਿਬ ਜੀ ੪, ਭਾਈ ਸਧਾਰਨ ਜੀ ੫, ਭਾਈ ਭਾਗੀਰਥ ਜੀ ਆਦਿ।

ਵਾਹਿਗੁਰੂ॥ ਸਫਲੁ ਜਨਮੁ ਹਰਿ ਜਨ ਕਾ ਉਪਜਿਆ;ਜਿਨਿ ਕੀਨੋ ਸਉਤੁ ਬਿਧਾਤਾ॥ ਅਨੁਸਾਰ ਪਰਮਪੂਜਨੀਕ ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਦੇ ਪ੍ਰੇਮੀ ਭਗਤ ਨਿਸ਼ਕਾਮੀ ਸੇਵਕ ਬ੍ਰਹਮ ਬੇਤੇ ਧੀਰਜਧਾਰੀ ਪਰਉਪਕਾਰੀ ਕੁੱਝ ਸਿੱਖਾਂ ਦੇ ਨਾਮ ਇਹ ਹਨ:- ਭਾਵੇਂ ਨਾਮ ਬਹੁਤ ਛੋਟੇ ਹਨ, ਪਰ ਜਿਵੇਂ ਹੀਰਾ ਛੋਟਾ ਹੁੰਦਾ ਹੈ, ਪਰ ਕੀਮਤ ਬਹੁਤ ਹੁੰਦੀ ਹੈ, ਤਿਵੇਂ ਸਮਝਣਾ:- ਤਾਰੂ ਪੋਪਟ ਜੀ, ਮੂਲਾ ਕੀੜ ਜੀ, ਸੋਡਾ, ਪਿਰਥਾ ਤੇ ਖੇਡਾ ਜੀ, ਹਰਦਾਸ ਵੈਦ ਜੀ, ਪ੍ਰੇਮੀ ਮਨਸੁਖ ਜੀ, ਭਗਤ ਭਾਈ ਲਾਲੋ ਜੀ। ਨਵਾਬ ਦੌਲਤ ਖ਼ਾਂ ਲੋਧੀ, ਭਾਈ ਮਾਲੋ ਤੇ ਮਾਂਗਾ ਜੀ, ਸਨਮੁਖ ਕਾਲੂ ਖੱਤ੍ਰੀ ਜੀ, ਓਹਰੀ ਜਾਤ ਵਾਲਾ ਭਗਤਾ, ਜਾਪੂਵੰਸ਼ੀ, ਸੀਂਹਾਂ ਉੱਪਲ, ਗੱਜਣ ਉੱਪਲ, ਅਜਿੱਤਾ ਰੰਧਾਵਾ, ਫਿਰਣਾ ਖਹਿਰਾ, ਸੰਗਲਾਦੀਪ ਦੇ ਰਾਜੇ ਭਾਈ ਸ਼ਿਵਨਾਭ ਜੀ, ਭਾਈ ਜੋਧ, ਸੱਜਣ ਠੱਗ, ਭੂਮੀਆਂ ਚੋਰ, ਕਾਰੂ ਪਾਤਸ਼ਾਹ, ਝੰਡਾ ਬਾਢੀ, ਰਾਜਾ ਸੁਧਰਸੈਨ, ਰਾਜਾ ਕਵਲ ਨੈਨ, ਬਲੀ ਕੰਧਾਰੀ ਹੰਕਾਰੀ, ਲਾਜਵਰਦ, ਦੇਵਲੂਤ ਆਦਿ ਬੇਅੰਤ ਆਦਮਖੋਰ ਡਾਕੂਆਂ ਨੂੰ ਪੂਰਨ ਸੰਤ ਬਣਾ ਦਿਤਾ। ਅੰਬਰ ਦੇ ਤਾਰੇ, ਧਰਤੀ ਦੇ ਕਿਣਕੇ, ਵਰਖਾ ਦੀਆਂ ਬੂੰਦਾਂ, ਬਸੰਤ ਦੇ ਫ਼ੁੱਲ ਜੇ ਕੋਈ ਗਿਣ ਲਵੇ ਤਾਂ ਗਿਣ ਲਵੇ, ਪਰ ਜੋ ਸੱਚੇ ਸਤਿਗੁਰੂ ਸਾਹਿਬ ਜੀ ਨੇ ਤਾਰੇ ਹਨ, ਉਹ ਨਹੀਂ ਗਿਣੇ ਜਾ ਸਕਦੇ ਜੀ।

ਵਾਹਿਗੁਰੂ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਚੌਰਬਰਦਾਰ:- ਵਾਰੋ ਵਾਰੀ ਪਰਮਪੂਜਨੀਕ ਸੰਤ ਭਾਈ ਬਾਲਾ ਜੀ ਅਤੇ ਦਰਸ਼ਨ ਕਰਨ ਵਾਲੇ ਬੇਅੰਤ ਪ੍ਰੇਮੀ ਚੌਰ ਕਰਕੇ ਖ਼ੁਸ਼ੀਆਂ ਪ੍ਰਾਪਤ ਕਰਦੇ।ਵਾਹਿਗੁਰੂ॥ ਬਾਬਾ ਰਾਮਥੰਮਨ ਜੀ, ਆਪ ਜੀ ਦੇ ਮਾਸੀ ਦੇ ਸਪੁੱਤ੍ਰ ਸਨ।

੧੨.ਵਾਹਿਗੁਰੂ॥ਸੱਚੇ ਚਰਨ-ਕਮਲਾਂ ਨਾਲ ਮੱਕਾ ਘੁਮਾਉਣਾ:- ਮੱਕਾ ਜਨਮ ਅਸਥਾਨ ਸ੍ਰੀ ਮੁਹੰਮਦ ਸਾਹਿਬ ਜੀ, ਅਰਬ ਦਾ ਪ੍ਰਸਿੱਧ ਨੱਗਰ ਹੈ। ਬਾਬਾ ਫਿਰਿ ਮਕੇ ਗਇਆ; ਨੀਲ ਬਸਤ੍ਰ ਧਾਰੇ ਬਨਵਾਰੀ।(ਵਾਰ ੧) ਅਨੁਸਾਰ ਵਾਹਿਗੁਰੂ ਸਰੂਪ ਸਤਿਗੁਰੂ ਸਾਹਿਬ ਜੀ ਮੌਲਵੀਆਂ ਦਾ ਹੰਕਾਰ ਤੋੜਨ ਲਈ, ਉਨ੍ਹਾਂ ਦਾ ਭੇਖ ਧਾਰ ਕੇ ਮੱਕੇ ਜਾ ਪੁੱਜੇ, ਬਨਵਾਰੀ ਵਿਸ਼ੇਖਣ ਦਾ ਭਾਵ ਇਹ ਹੈ ਕਿ ਫਤਹ ਦਾ ਚਿਨ੍ਹ ਨਿਸ਼ਾਨ ਵੈਜਯੰਤੀ ਮਾਲ਼ਾ ਮਾਨੋ ਪਹਿਲੇ ਹੀ ਆਪ ਨੇ ਪਹਿਰੀ ਹੋਈ ਸੀ, ਵਾਹਿਗੁਰੂ ਸਰੂਪ ਸਤਿਗੁਰੂ ਸਾਹਿਬ ਜੀ ਰਾਤ ਨੂੰ ਬਿਰਾਜੇ ਸਨ, ਜੀਵਣ ਨਾਮੇ ਕਾਜੀ ਨੇ ਗੁੱਸੇ ਨਾਲ ਲੱਤ ਮਾਰੀ ਤੇ ਕਿਹਾ, "ਖ਼ੁਦਾ ਦੇ ਘਰ ਵੱਲ ਪੈਰ ਕਿਉਂ ਕੀਤੇ ਹਨ?" ਸਤਿਗੁਰੂ ਸਾਹਿਬ ਜੀ ਨੂੰ ਲੱਤੋਂ ਪਕੜ ਕੇ ਘਸੀਟਿਆ, ਜਿੱਧਰ ਨੂੰ ਚਰਨ ਕਰੇ, ਉਸੇ ਪਾਸੇ ਕਾਬਾ ਹੋ ਜਾਵੇ। ਯਥਾ:-ਟੰਗੋ ਪਕੜਿ ਘਸੀਟਿਆ;ਫਿਰਿਆ ਮਕਾ ਕਲਾ ਦਿਖਾਰੀ।ਇਹ ਕੌਤਕ ਦੇਖ ਕੇ, ਸਭ ਨੇ ਹੈਰਾਨ ਹੋ ਕੇ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਨਮਸਕਾਰ ਕੀਤੀ। ਮੱਕੇ ਦੇ ਘੁੰਮਣ ਬਾਰੇ ਆਦਿ ਅੰਗ ੧੪੧੦ 'ਤੇ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:- ਉਤੰਗੀ ਪੈ ਓਹਰੀ; ਗਹਿਰੀ ਗੰਭੀਰੀ॥ ਸਸੁੜਿ ਸੁਹੀਆ ਕਿਵ ਕਰੀ; ਨਿਵਣੁ ਨ ਜਾਇ ਥਣੀ॥ ਗਚੁ ਜਿ ਲਗਾ ਗਿੜਵੜੀ; ਸਖੀਏ ਧਉਲਹਰੀ॥ ਸੇ ਭੀ ਢਹਿਦੇ ਡਿਠੁ ਮੈ; ਮੁੰਧ. ਨ ਗਰਬੁ ਥਣੀ॥੧॥

੧੩.ਵਾਹਿਗੁਰੂ॥ ਸੱਚੇ ਵਾਹਿਗੁਰੂ ਜੀ ਨੇ ਕੌੜੇ ਰੀਠੇ ਮਿੱਠੇ ਕਰਨੇ:- ਯੂ.ਪੀ ਚ ਨੈਨੀਤਾਲ ਜ਼ਿਲੇ ’ਚ ਸ੍ਰੀ ਨਾਨਕ ਮਤੇ ਦੇ ਨੇੜੇ ਸ੍ਰੀ ਗੁਰਦੁਆਰਾ ਰੀਠਾ ਸਾਹਿਬ ਜੀ ਵਿਖੇ, ਵਾਹਿਗੁਰੂ ਪਹਿਲੇ ਪਾਤਿਸਾਹ ਜੀ ਨੇ ਪਰਮਪਵਿੱਤ੍ਰ ਸੱਚੇ ਚਰਨ ਕਮਲ ਪਾਏ, ਸਿੱਧਾਂ ਕਿਹਾ, “ਜੀ ਸਾਨੂੰ ਭੁੱਖ ਲੱਗੀ ਹੈ, ਫ਼ਲ ਛਕਾਉ।” ਆਪ ਜੀ ਰੀਠੇ ਦੇ ਇੱਕ ਟਾਹਣੇ ਹੇਠਾਂ ਬੈਠੇ ਸਨ, ਅੰਮ੍ਰਿਤ ਰੂਪ ਪਰਮ ਮਨੋਹਰ ਰਸ ਭਿੰਨਾ ਕੀਰਤਨ ਕਰਨ ਲੱਗੇ, ਭੋਗ ਪਾ ਕੇ ਕਿਹਾ, “ਹੇ ਭਾਈ! ਇਸ ਟਾਹਣੇ ’ਤੇ ਚੜ੍ਹ ਕੇ ਰੀਠੇ ਛਕੋ।” ਜਦੋਂ ਛਕੇ, ਵਿਸਮਾਦ ਹੋ ਗਏ। ਸੱਚੇ ਸਤਿਗੁਰੂ ਸਾਹਿਬ ਕਿਹਾ, “ਭਾਈ! ਹੁਣ ਆਪ ਜੀ ਜਿਸ ਟਾਹਣੇ ਹੇਠਾਂ ਬੈਠੇ ਹੋਂ, ਇਸ ਨੂੰ ਮਿੱਠਾ ਕਰੋ।” ਪਰ ਨਾ ਕਰ ਸਕੇ, ਚੌਹਾਂ ਜੁੱਗਾਂ ਅੰਦਰ ਸਾਰੇ ਜੱਗ ’ਤੇ ਕਿਸੇ ਨੇ ਭੀ ਕੌੜੇ ਰੀਠੇ ਮਿੱਠੇ ਨਹੀਂ ਕੀਤੇ। ਇਸ ਕਰਕੇ ਪਰਮਪੂਜਨੀਕ ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਉਬਲਦੀ ਦੇਗ ਅੰਦਰ ਬੈਠੇ ਇਹ ਜਪ ਰਹੇ ਹਨ, ਸਭ ਤੇ ਵਡਾ ਸਤਿਗੁਰੁ ਨਾਨਕੁ; ਜਿਨਿ ਕਲ ਰਾਖੀ ਮੇਰੀ॥

੧੪.ਵਾਹਿਗੁਰੂ॥ ਵਾਹਿਗੁਰੂ ਜੀ ਨੇ ਕੌਡੇ ਰਾਕਸ਼ ਨੂੰ ਸੰਤ ਬਨਾਉਣਾ:- ਇਹ ਆਦਮਖੋਰ ਡਾਕੂ ਵਿੰਧ ਦੇ ਦੱਖਣੀ ਜੰਗਲ ਚ ਜੱਬਲਪੁਰ ਰਹਿੰਦਾ ਸੀ, ਗੁਰੂ ਭਗਤ ਪ੍ਰੇਮੀ ਸੇਵਕ ਹਜ਼ੂਰੀ ਕੀਰਤਨੀਏ ਭਾਈ ਮਰਦਾਨੇ ਨੂੰ ਚੁੱਕ ਕੇ ਤੇਲ ਦੇ ਉੱਬਲਦੇ ਕੜਾਹੇ ਚ ਸੁੱਟਣ ਹੀ ਲੱਗਾ ਸੀ, ਵਾਹਿਗੁਰੂ ਸਤਿਗੁਰੂ ਸਾਹਿਬ ਜੀ ਨੇ ਜਾ ਕੇ, “ਸਤਿ ਕਰਤਾਰ” ਕਿਹਾ, ਦਰਸ਼ਨ ਕਰਕੇ ਸ਼ਾਂਤ ਹੋ ਗਿਆ, ਕੜਾਹਾ ਠੰਢਾ ਹੋ ਗਿਆ। ਇਸ ਕਰਕੇ ਸੱਚੇ ਸਤਿਗੁਰੂ ਪੰਜਵੇ ਪਾਤਿਸਾਹ ਜੀ ਸੜਦੀ ਬਲਦੀ ਮੱਚਦੀ ਲੋਹ ’ਤੇ ਖੜ੍ਹ ਕੇ ਇਹ ਪੜ੍ਹ ਰਹੇ ਹਨ, ਤਪਤ ਕੜਾਹਾ ਬੁਝਿ ਗਇਆ; ਗੁਰਿ ਸੀਤਲ ਨਾਮੁ ਦੀਓ॥੧॥ ਦਾਸ ਉਮੇਦੇ ਨੂੰ ਭੀ ਨਿਹਾਲ ਕੀਤਾ।

੧੫.ਵਾਹਿਗੁਰੂ ਜੀ ਦੀਆਂ ਪੰਜ ਉਦਾਸੀਆਂ, ਮਲਕ ਭਾਗੋ ਦੇ ਪੂੜਿਆਂ ਚੋਂ ਲਹੂ,ਭਾਈ ਲਾਲੋ ਜੀ ਦੇ ਕੋਧਰੇ ਦੇ ਬੇਹੇ ਟੁੱਕ੍ਰ ਚੋਂ ਦੁੱਧ ਕੱਢਿਆ:- ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ; ਹੁਕਮੁ ਅਪਾਰਾ॥ ਇੱਕ ਸੱਚੇ ਵਾਹਿਗੁਰੂ ਜੀ ਦੇ ਸਰਗੁਨ ਸਰੂਪ ਗੁਰ ਨਾਨਕ ਦੇਵ; ਗੋਵਿੰਦ ਰੂਪ॥ਧੰਨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ ਚਾਰ ਵੱਡੀਆਂ ਤੇ ਇੱਕ ਛੋਟੀ ਉਦਾਸੀ ਕਰਕੇ, ਸਰਬ ਧਰਮ ਮਹਿ; ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ; ਨਿਰਮਲ ਕਰਮੁ॥ਅਨੁਸਾਰ ਸਾਰਿਆਂ ਧਰਮਾਂ ਚੋਂ ਸ਼੍ਰੋਮਣੀ ਸਿੱਖੀ ਧਰਮ ਦਾ ਬੜਾ ਭਾਰੀ ਪ੍ਰਚਾਰ ਕੀਤਾ। ਜੰਗਲ਼ ਦਰਿਆ ਪਹਾੜ ਪੈਦਲ ਤੁਰ ਕੇ ਬਹੁਤ ਭੁੱਖ ਉਨੀਂਦ੍ਰਾ ਤ੍ਰੇਹ ਕਸ਼ਟ ਸਹਾਰੇ। ਬੜੇ ਹੀ ਖਤਰਿਆਂ ਚੋਂ ਲੰਘ ਕੇ ਬੇਅੰਤ ਜੀਆਂ ਨੂੰ ਤਾਰਿਆ। ਆਪਣੇ ਨਾਮ ਦੀ ਬਜਾਏ, ਸਭ ਨੂੰ ਸਭ ਦੇ ਪ੍ਰੀਤਮ ਪਰਮਪੂਜਨੀਕ ਅਜਪਾ ਜਾਪ ਵਾਹਿਗੁਰੂ ੩ ਜੀ ਪੂਰਨ ਦ੍ਰਿੜ ਕਰਾਏ। ਗੁਰੂ ਪ੍ਰੇਮਾ-ਭਗਤੀ ਸਹਿਤ ਨਿਰਗੁਣ ਸਰਗੁਣ ਜੀ ਦੀ ਏਕਤਾ ਕਰਵਾਈ ਅਤੇ ਸਦਾ ਲਈ ਨਿਰਗੁਣ ਸਰਗੁਣ ਦੀ ਏਕਤਾ ਕਰਨ ਲਈ ਸਭਨਾ ਜੀਆਂ ਦੇ ਅਧਾਰ ਗੁਰਬਾਣੀ ਜੀ ਬਖ਼ਸ਼ੇ। ਧਰਮ ਕ੍ਰਿਤ ਕਰਨ, ਵੰਡ ਛਕਣ, ਸੁਆਸ ੨ ਨਾਮ ਜਪਣ, ਭਾਣਾ ਮੰਨਣ, ਲਿਵ ਲਾਉਣ, ਹਉਮੈ ਤਜਨ ਆਦਿ ਅਸੰਖ ਸ਼ੁਭ ਗੁਣ ਧਾਰਨ ਦਾ ਸ਼ੁਭ ਉਪਦੇਸ਼ ਬਖ਼ਸ਼ਿਆ,

ਸਦਾ ਲਈ ਬਖ਼ਸ਼ ਰਹੇ ਹਨ। ਵਾਹਿਗੁਰੂ॥ ਪਹਿਲੀ ਉਦਾਸੀ:- ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ ਸੁਭ ਚਿਤਵਨਿ; ਦਾਸ ਤੁਮਾਰੇ॥ ਅਨੁਸਾਰ ਸ੍ਰਬੱਤ ਦੇ ਭਲੇ ਦੀ ਸ਼ੁਭ ਵੀਚਾਰ ਕੀਤੀ, ਕਿ ਘਰ ਬੈਠ ਕੇ ਸਿੱਖੀ ਧਰਮ ਪਰਉਪਕਾਰ ਨਹੀਂ ਹੋ ਸਕਦਾ। ਪ੍ਰਭ ਮੇਰੇ ਓਇ; ਬੈਰਾਗੀ ਤਿਆਗੀ॥ ਅਨੁਸਾਰ ਭਰ ਜੁਆਨੀ ੨੮ ਵੇਂ ਸਾਲ ਦੀ ਉਮਰ ਚ, ੧੫੫੪ ਬਿ: ਨੂੰ, ਸ੍ਰੀ ਸੁਲਤਾਨਪੁਰ ਸਾਹਿਬ ਜੀ ਤੋਂ, ਮੋਦੀਖਾਨਾ ਘਰਬਾਰ ਸੰਸਾਰੀ ਸੁਖ ਤਿਆਗ ਕੇ ਦੁਨੀਆਂ ਨੂੰ ਸੋਧਣ, ਸੜਦੀ ਬਲਦੀ ਲੁਕਾਈ ਨੂੰ ਅੰਮ੍ਰਿਤ ਨਾਮ ਬਖ਼ਸ਼ਣ ਲਈ ਪਹਿਲੀ ਉਦਾਸੀ ਆਰੰਭੀ। ਯਥਾ:- ਚੜਿਆ ਸੋਧਣਿ ਧਰਤਿ ਲੁਕਾਈ॥੨੪॥(ਵਾਰ ੧)

ਵਾਹਿਗੁਰੂ॥ ਸ਼੍ਰੀ ਸੁਲਤਾਨਪੁਰ ਸਾਹਿਬ ਜੀ ਤੋਂ ਭਾਈ ਮਰਦਾਨੇ ਜੀ ਸਮੇਤ ਤੁਰ ਕੇ,੧੨ ਦਿਨਾਂ ਚ ਏਮਨਾਬਾਦ ਜਾ ਕੇ,ਭਗਤ ਲਾਲੋ ਜੀ ਦੀ ਕੁੱਲੀ ਨੂੰ ਭਾਗ ਲਾਏ ਅਤੇ ਮਲਕ ਭਾਗੋ ਦੇ ਪੂੜਿਆਂ ਚ ਲਹੂ ਅਤੇ ਭਾਈ ਲਾਲੋ ਜੀ ਦੇ ਕੋਧਰੇ ਦੇ ਬੇਹੇ ਟੁੱਕਰ ਚੋਂ ਦੁੱਧ ਕੱਢਿਆ। ਨਾਮ ਜਪਦਿਆਂ ਧਰਮ-ਕ੍ਰਿਤ ਕਰਨ ਦੀ ਦ੍ਰਿੜਤਾ ਬਖ਼ਸ਼ੀ। ਸੰਮਤ ੧੫੭੮ ਚ ਬਾਬਰ ਨੇ ਏਮਨਾਬਾਦ ਨੂੰ ਸਾੜਿਆ,ਰੋਂਦੇ ਕੁਰਲਾਂਦੇ ਜੀਵ ਕੈਦੀ ਕਰਕੇ ਚੱਕੀਆਂ ਪੀਹਣ ਲਾਏ,ਆਪ ਜੀ ਨੇ ਸੈਨਤ ਨਾਲ ਚੱਕੀਆਂ ਚਲਾਈਆਂ,ਸਾਰੇ ਕੈਦੀ ਛੁਡਾ ਕੇ ਬੰਦੀ ਛੋੜ ਦਾਤੇ ਕਹਾਏ। ਏਮਨਾਬਾਦ ਤੋਂ ਹਰਿਦੁਆਰ ਜਾ ਕੇ,ਪਿੱਤਰਾਂ ਨੂੰ ਜਲ ਦੇਣਾ ਵਹਿਮ ਦੱਸ ਕੇ,ਸਭ ਦੇ ਮਨ ਜਿੱਤ ਕੇ,ਇੱਕ ਓਅੰਕਾਰ ਜੀ ਦੀ ਸੱਚੀ ਅਤੇ ਅਤਿਅੰਤ ਪਿਆਰੀ ਭਗਤੀ ਦ੍ਰਿੜਾਈ। ਸਾਰੇ ਵਿੱਦਵਾਨ ਗੁਰੂ ਚਰਨੀਂ ਗੁਰੂ ਭਗਤੀ ਚ ਲੱਗ ਕੇ ਨਿਹਾਲ ਹੋਏ। ਇੱਥੋਂ ਅੱਗੇ ਜੀਆਂ ਨੂੰ ਤਾਰਦੇ ਹੋਏ ਦਿੱਲੀ, ਕਾਂਸ਼ੀ, ਧਰਮ ਪ੍ਰਚਾਰ ਕਰਦੇ ਹੋਏ ਗਯਾ ਜੀ ਪਹੁੰਚ ਕੇ, ਪਿੰਡ ਦਾਨ ਆਦਿ ਕਰਮਾਂ ਦਾ ਖੰਡਨ ਕੀਤਾ, ਜਗਨਨਾਥ ਪਹੁੰਚ ਕੇ, ਗਗਨ ਮੈ ਥਾਲੁ. ਰਵਿ ਚੰਦੁ ਦੀਪਕ ਬਨੇ; ਤਾਰਿਕਾ ਮੰਡਲ ਜਨਕ ਮੋਤੀ॥ਕਰਤਾਰ ਦੀ ਸੱਚੀ ਆਰਤੀ ਜੋ ਹਮੇਸ਼ਾ ਹੋ ਰਹੀ ਹੈ,ਇਸ ਦਾ ਸ਼ੁਭ ਸੱਚਾ ਉਪਦੇਸ਼ ਬਖ਼ਸ਼ਿਆ। ਵਾਹਿਗੁਰੂ॥ ਦੂਜੀ ਉਦਾਸੀ:- ੪੧ ਵੇਂ ਸਾਲ ੧੫੬੭ ਬਿ: ਚ ਦੂਜੀ ਉਦਾਸੀ ਕੀਤੀ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਅਰਬੁਦਗਿਰਿ (ਕੋਹ ਆਬੂ) ਸੇਤਬੰਦ, ਰਾਮੇਸ਼ਵਰ, ਸੰਗਲਾਦੀਪ ਆਦਿ ਅਸਥਾਨਾਂ ਚ ਇੱਕ ਸੱਚੇ ਕਰਤਾਰ ਦੀ ਭਗਤੀ ਦਾ ਸ਼ੁਭ ਸੱਚਾ ਧਰਮ ਪ੍ਰਚਾਰ ਕੀਤਾ। ਵਾਹਿਗੁਰੂ॥ ਤੀਜੀ ਉਦਾਸੀ:- ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ ੪੫ ਵੇਂ ਸਾਲ ਚ ੧੫੭੧ ਬਿ: ਚ ਆਰੰਭ ਕੇ, ਸਰਮੌਰ, ਗੜ੍ਹਵਾਲ, ਹੇਮਕੁੰਟ, ਗੋਰਖਪੁਰ, ਸਿਕਿਮ ਭੂਟਾਨ, ਤਿੱਬਤ ਆਦਿ ਚ ਵਾਹਿਗੁਰੂ ਜੀ ਦੀ ਅਨਿੰਨ ਉਪਾਸ਼ਨਾ ਦ੍ਰਿੜਾਈ।

ਵਾਹਿਗੁਰੂ॥ ਚੌਥੀ ਉਦਾਸੀ:- ੧੫੭੫ ਬਿ: ੪੯ ਵੇਂ ਸਾਲ ਚ ਚੌਥੀ ਯਾਤ੍ਰਾ ਪੱਛਮ ਦੀ ਆਰੰਭੀ। ਬਲੋਚਿਸਤਾਨ ਹੁੰਦੇ ਹੋਏ ਮੱਕੇ ਪਹੁੰਚੇ, ਇੱਕ ਦਿਸ਼ਾ ਵੱਲ ਪਰਮਪੂਜਨੀਕ ਮੁਖ ਕਰਕੇ ਸ੍ਰਬ ਵਿਆਪੀ ਕਰਤਾਰ ਦੀ ਪ੍ਰਾਰਥਨਾ ਕਰਨ ਦਾ ਖੰਡਨ ਕੀਤਾ। ਰੋਮ, ਬਗ਼ਦਾਦ ਹੁੰਦੇ ਹੋਏ, ਕੰਧਾਰ ਕਾਬੁਲ ਚ ਸਤਿਨਾਮੁ ਦਾ ਉਪਦੇਸ਼ ਦਿੰਦੇ ਹੋਏ ਹਸਨਅਬਦਾਲ ਨਿਵਾਸੀ ਹੰਕਾਰੀ ਵਲੀ ਕੰਧਾਰੀ ਦਾ ਮਾਣ ਇਉਂ ਦੂਰ ਕੀਤਾ:-

੧੬.ਅਸਚਰਜ ਵਿਸਮਾਦ ਵਾਹਿਗੁਰੂ ਜੀ ਨੇ ਗੁਰਦੁਆਰਾ ਸ੍ਰੀ ਪੰਜਾ ਸਾਹਿਬ ਜੀ ਸਾਜਣ ਦਾ ਵਿਸਮਾਦ ਕੌਤਕ ਕਰਨਾ:- ਅਟਕ ਜ਼ਿਲੇ ਦਾ ਇੱਕ ਪ੍ਰਸਿੱਧ ਪਿੰਡ ਰਾਵਲਪਿੰਡੀ ਤੋਂ ੨੯ ਮੀਲ ਹੈ, ਵਾਹਿਗੁਰੂ ਬ੍ਰਹਮ ਸਰੂਪ ਸੱਚੇ ਸਤਿਗੁਰੂ ਸਾਹਿਬ ਜੀ ਨੇ ਇੱਥੇ ਸੱਚੇ ਚਰਨ ਪਾਏ। ਪਹਾੜੀ 'ਤੇ ਹੰਕਾਰੀ ਵਲੀਕੰਧਾਰੀ ਹਸਨਅਬਦਾਲ ਨੇ ਅਤਿਅੰਤ ਪਿਆਸੇ ਭਾਈ ਮਰਦਾਨੇ ਜੀ ਨੂੰ ਪਾਣੀ ਨਾ ਦਿਤਾ। ਵਾਹਿਗੁਰੂ ਸਰੂਪ ਸਤਿਗੁਰੂ ਸਾਹਿਬ ਜੀ ਨੇ ਸਾਰਾ ਜਲ ਥੱਲੇ ਖਿੱਚ ਲਿਆ, ਇਸ ਨੇ ਆਪਣੀ ਸ਼ਕਤੀ ਨਾਲ ਸੱਚੇ ਸਤਿਗੁਰੂ ਸਾਹਿਬ ਜੀ'ਤੇ ਵੱਡਾ ਪੱਥਰ ਸੁੱਟਿਆ। ਆਪੇ ਜਲੁ ਆਪੇ ਥਲੁ ਥੰਮ੍ਹਨੁ; ਆਪੇ ਕੀਆ ਘਟਿ ਘਟਿ ਬਾਸਾ॥ਵਿਆਪਕ ਬ੍ਰਹਮ ਜੀ ਦੇ ਅਵਤਾਰ ਸੱਚੇ ਸਤਿਗੁਰੂ ਸਾਹਿਬ ਜੀ ਨੇ "ਸਤਿਕਰਤਾਰ" ਕਹਿ ਕੇ ਆਪਣਾ ਪੰਜਾ ਅੱਗੇ ਕਰਕੇ ਪੱਥਰ ਰੋਕਿਆ।ਜਾਹਰ ਕਲਾ;ਨ ਛਪੈ ਛਪਾਈ॥੩੬॥(ਵਾਰ ੧)ਅਨੁਸਾਰ ਵਾਹਿਗੁਰੂ ਸਰੂਪ ਸੱਚੇ ਸਤਿਗੁਰੂ ਸਾਹਿਬ ਜੀ ਦਾ ਪਰਮਪਵਿੱਤ੍ਰ ਪੰਜਾ ਲੱਗਣੇ ਕਰਕੇ ਨਾਮ ਗੁਰਦੁਆਰਾ ਸ੍ਰੀ ਪੰਜਾ ਸਾਹਿਬ ਜੀ ਪ੍ਰਸਿੱਧ ਹੋ ਗਏ।ਵਾਹਿਗੁਰੂ॥ਮਹਾਨਕੋਸ਼ ਅਨੁਸਾਰ ਸਮਕਾਲੀ ਭਗਤ:- ਵਾਹਿਗੁਰੂ ਸਰੂਪ ਸ੍ਰੀ ਕਬੀਰ ਸਾਹਿਬ ਜੀ ਨੇ ਜੇਠ ਸ਼ੁਦੀ ੧੫ ਸੰਮਤ ੧੪੫੫ ਤੋਂ ਸੰਮਤ ੧੫੭੫ ਤੱਕ ਜਗਤ ਨੂੰ ਤਾਰਿਆ। ਭਗਤ ਧੰਨਾ ਜੀ। ਸ੍ਰੀ ਸੈਣ ਭਗਤ ਜੀ। ਭਗਤ ਫਰੀਦ ਸਾਹਿਬ ਜੀ। ਭਗਤ ਸੂਰਦਾਸ ਜੀ ੧੫੮੬ ਬਿ: ਚ ਪ੍ਰਗਟੇ।ਵਾਹਿਗੁਰੂ॥ ਆਪ ਜੀ ਨੇ ੧੫੬੧ ਬਿ: ੩੫ ਸਾਲ ਦੀ ਆਯੂ 'ਚ, ਰਾਵੀ ਦੇ ਕਿਨਾਰੇ, ਸ੍ਰੀ ਕਰਤਾਰਪੁਰ ਸਾਹਿਬ ਜੀ ਵਸਾਏ, ਵਾਹੁ ਵਾਹੁ ਨੱਗਰ ਦਾ ਨਾਮ ਆਪਣਾ ਰੱਖਣ ਦੀ ਬਜਾਏ, ਵਾਹਿਗੁਰੂ ਕਰਤਾਰ ਜੀ ਦਾ ਹੀ ਰੱਖਿਆ।ਵਾਹਿਗੁਰੂ॥ ਆਪ ਜੀ ਨੇ ਵਾਹਿਗੁਰੂ ਤੀਜੇ ਪਾਤਿਸਾਹ ਜੀ ਤੋਂ ਤਕਰੀਬਨ ੬ ਮਹੀਨੇ ੨੫ ਦਿਨ ਮਗਰੋਂ ਅਵਤਾਰ ਧਾਰਿਆ। ਵਾਹਿਗੁਰੂ॥ ਜੋਤੀ ਜੋਤਿ:- ਸੰਮਤ ੧੫੯੬ ਬਿ: ਅੱਸੂ ਵਦੀ ਦਸਮੀਂ, ੧੦ ਅਕਤੂਬਰ ੧੫੩੯ ਈ: ਗੁਰੂ ਨਾਨਕ ਸ਼ਾਹੀ ਸੰਮਤ ੭੦ ਨੂੰ ਰਾਵੀ ਦੇ ਕਿਨਾਰੇ ਸ੍ਰੀ ਕਰਤਾਰਪੁਰ ਸਾਹਿਬ ਜੀ ਵਿਖੇ ਦੁਪਹਿਰੇ ਆਪਣੇ ਸ੍ਰਬ ਵਿਆਪੀ ਸਰੂਪ ਚ ਲੀਣ ਹੋਏ ਜੀ।ਵਾਹਿਗੁਰੂ॥ ਕੁਲ ਆਯੂ:- ਅਬਿਨਾਸੀ ਸੁਖ; ਆਪਨ ਆਸਨ॥ ਅਨੁਸਾਰ ਭਾਵੇਂ ਆਪ ਜੀ ਅਬਿਚਲ ਅਬਿਨਾਸੀ ਬ੍ਰਹਮ ਸਰੂਪ ਹਨ, ਪਰ ਸਰਗੁਨ ਅਵਤਾਰ ਧਾਰ ਕੇ, ਚੌਹਾਂ ਜੁੱਗਾਂ ਦੇ ਸਰਾਪੇ ਜੀਆਂ ਨੂੰ ਉਧਾਰਨ ਬਖ਼ਸ਼ਣ ਦਾ ਸਮਾਂ ਤਕਰੀਬਨ ੬੯ ਸਾਲ ੧੦ ਮਹੀਨੇ ੧੨ ਦਿਨ ਹੈ।ਝੂਠਾ ਰਾਜ:- ਬਹਿਲੋਲ ਲੋਧੀ, ਸਿਕੰਦਰ ਲੋਧੀ, ਜਾਬਰ ਬਾਬਰ।

੧੭.ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਦੂਜੇ ਪਾਤਿਸਾਹ ਜੀ:- ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥

ਪਰਮਪਵਿੱਤ੍ਰ ਸ਼ੁਭ ਵੰਸ:- ਗੁਰਮੁਖਿ ਸ੍ਰੀ ਰਾਮਚੰਦ੍ਰ ਜੀ ਦੇ ਆਗਿਆਕਾਰੀ ਅਨੁਸਾਰੀ, ਪਰਮ ਪਿਆਰੇ ਭਰਾ ਸ੍ਰੀ ਲਛਮਣ ਜਤੀ ਜੀ ਦੇ ਘਰੋਂ, ਰਾਜੇ ਜਨਕ ਜੀ ਦੀ ਸਪੁੱਤ੍ਰੀ ਉਰਮਲਾ ਜੀ ਦੇ ਲਾਇਕ ਸਪੁੱਤ੍ਰ ਸ੍ਰੀ ਤੱਖ ਜੀ ਤੋਂ ਪਰਮਪਵਿੱਤ੍ਰ ਸ਼ੁਭ ਤੇਹਣ ਵੰਸ ਚੱਲੀ। (ਤੱਖ ਤੇ ਅੰਕਤ ਦੋ ਭਾਈ ਸਨ।)

ਵਾਹਿਗੁਰੂ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦਾ ਸ਼ੁਭ ਸੱਚਾ ਨਾਮ:- ਵਾਹਿਗੁਰੂ ਸਤਿਗੁਰੂ ਅੰਗਦ ਦੇਵ ਸਾਹਿਬ ਜੀ। ਆਪ ਜੀ ਦਾ ਪਹਿਲਾ ਨਾਮ ਪਰਮ ਸ੍ਰੀ ਲਹਿਣਾ ਜੀ।

ਵਾਹਿਗੁਰੂ॥ ਪਰਮਪਵਿੱਤ੍ਰ ਸ਼ੁਭ ਅਵਤਾਰ ਅਸਥਾਨ:- ਮੱਤੇ ਦੀ ਸਰਾਂ (ਸ੍ਰੀ ਸਰਾਏ ਨਾਂਗਾ ਸਾਹਿਬ ਜੀ, ਹੁਣ ਸ਼੍ਰੀ ਗੁਰੂ ਅੰਗਦਪੁਰ ਸਾਹਿਬ ਜੀ) ਤਹਿਸੀਲ ਸ੍ਰੀ ਮੁਕਤਸਰ ਸਾਹਿਬ ਜੀ ਜ਼ਿਲਾ ਫਰੀਦਕੋਟ ਵਿਖੇ, ਸੰਮਤ ੧੫੬੧ ਬਿ: ਵੈਸਾਖ ਸ਼ੁਦੀ ਸ਼ਨੀਵਾਰ, ਨਛੱਤਰ ਭਰਣੀ, ਗੁਰੂ ਨਾਨਕਸ਼ਾਹੀ ਸੰਮਤ ੩੫, ੨੩ ਅਪ੍ਰੈਲ ੧੫੦੪ ਈ: ਨੂੰ, ਪਹਿਲੇ ਪਾਤਿਸਾਹ ਜੀ ਦੇ ਸ਼ੁਭ ਵਰ ਨਾਲ, ਅਕਾਲ ਪੁਰਖੁ ਜੀ ਨੇ ਮਾਤਾ ਪਿਤਾ ਜੀ ਦੀ ਪ੍ਰੇਮਾ-ਭਗਤੀ ਦੇ ਵਸੀਕਾਰ ਹੋ ਕੇ, ਸਤਿਗੁਰੂ ਮਹੱਲੇ ਦੂਜੇ ਜੀ ਦਾ ਪਰਮਪਵਿੱਤ੍ਰ ਸ਼ੁਭ ਸੱਚਾ ਅਵਤਾਰ ਧਾਰਿਆ। ਯਥਾ:- ਗੁਰੂ ਅੰਗਦ ਪ੍ਰਗਟੇ ਪ੍ਰਭੂ; ਉੱਤਮ ਵਿਦਿਆਵਾਨ॥ ਰਿਦੇ ਗਿਆਨ ਮੁਖ ਭਗਤਿ ਹੈ; ਤਨ ਵਿਰਾਗ ਸਵਧਾਨ॥(ਸ੍ਰੀ ਗੁਰਮੁਖਿ ਪ੍ਰਕਾਸ਼)ਤੂ ਤਾ ਜਨਿਕ ਰਾਜਾ ਅਉਤਾਰੁ.ਸਬਦੁ ਸੰਸਾਰਿ ਸਾਰੁ;ਰਹਹਿ ਜਗਤ੍ਰ.ਜਲ ਪਦਮ ਬੀਚਾਰ॥(ਤੂ) ਤੁਸੀਂ ਤਾ (ਜਨਿਕ) ਪਿਤਾ ਵਾਹਿਗੁਰੂ (ਰਾਜਾ) ਰਾਜੇ ਜੀ ਦੇ (ਅਉਤਾਰੁ) ਅਵਤਾਰ ਹੋਂ ਜੀ।ਵੱਡਭਾਗਣ ਦਾਈ ਮਾਤਾ ਰਾਮੋ ਜੀ।

ਵਾਹਿਗੁਰੂ॥ਸ਼ੁਭ ਵਰ ਬਾਰੇ:- ਵਾਹਿਗੁਰੂ ਪਹਿਲੇ ਪਾਤਿਸਾਹ ਜੀ ਜਦੋਂ ਸਰਾਏਨਾਂਗਾ ਸਾਹਿਬ ਜੀ ਵਿਖੇ ਪਹੁੰਚੇ, ਤਾਂ ਸਤਿਗੁਰੂ ਦੂਜੇ ਪਾਤਿਸਾਹ ਜੀ ਦੇ ਪਰਮਪੂਜਨੀਕ ਮਾਤਾ ਪਿਤਾ ਜੀ ਨੇ ਸੱਚੇ ਪਾਤਿਸਾਹ ਜੀ ਦੀ ਸ਼ੁਭ ਸੱਚੀ ਸੇਵਾ ਕੀਤੀ, ਜਿਸ 'ਤੇ ਪਰਮ ਪ੍ਰਸੰਨ ਹੋ ਕੇ ਬਹੁਤ ਵੱਡਾ ਵਰ ਬਖ਼ਸ਼ਿਆ, "ਆਪ ਜੀ ਦੇ ਭਾਗ ਜਾਗਣਗੇ,ਘਰ ਚ ਵਾਹਿਗੁਰੂ ਜੀ ਦੀ ਗੁਰਤਾ ਦੇ ਮਾਲਕ ਪ੍ਰਗਟ ਹੋਣਗੇ।" ਪਰਮਪਵਿੱਤ੍ਰ ਇਸ ਅਮੋਲਕ ਵਰ ਕਰਕੇ, ਸ੍ਰੀ ਸਰਾਏਨਾਂਗਾ ਸਾਹਿਬ ਜੀ ਵਿਖੇ ਸਤਿਗੁਰੂ ਦੂਜੇ ਪਾਤਿਸਾਹ ਜੀ ਦਾ ਪਰਮਪਵਿੱਤ੍ਰ ਅਵਤਾਰ ਹੋਇਆ।ਵਾਹਿਗੁਰੂ॥ ਪਰਮਪੂਜਨੀਕ ਪਿਤਾ ਬਾਬਾ ਫੇਰੂਮੱਲ ਜੀ ਤੇ ਪਰਮਪੂਜਨੀਕ ਮਾਤਾ ਦਇਆ ਕੌਰ ਜੀ (ਸਭਰਾਈ ਜੀ), ਪਰਮਪੂਜਨੀਕ ਦਾਦੇ ਬਾਬਾ ਕੀਰਤਮੱਲ ਜੀ। ਪਰਮਪੂਜਨੀਕ ਭੂਆ ਭਿਰਾਈ ਜੀ ਤੇ ਪਰਮਪੂਜਨੀਕ ਫੁੱਫੜ ਗੁਰਮੁਖਿ ਮਹਿਮਾ ਜੀ।ਵਾਹਿਗੁਰੂ॥ ਸੱਚੇ ਸਤਿਗੁਰੂ ਸਾਹਿਬ ਜੀ ਦਾ ਦਾਦਕਾ ਪਿੰਡ ਹਰੀਕੇ (ਮਾਲਵਾ) ਹੈ।ਆਪ ਜੀ ਦੀ ਅੰਮ੍ਰਿਤ ਭਿੰਨੀ ਮਹਿਮਾ:- ਕਬਿੱਤ:- ਸੀਸ ਅਨੁਭਵ ਰੂਪ ਨੇਤ੍ਰ ਗਿਆਨ ਭੂਪ; ਮੁਖ ਪ੍ਰੇਮ ਅਤਿ ਅਨੂਪ, ਨਾਸਾਂ ਖਿਮਾ ਗਾਈਐ॥ ਸੁਣ ਮੰਨ ਕੰਨ ਦੋਏ, ਰਸਨਾ ਸਾਂਤਿ ਜੋਏ, ਕੰਠ ਨਾਮ ਰਸ ਭੋਏ, ਭੁਜਾਂ ਜੋਗ ਪਾਈਐ॥ ਛਾਤੀ ਧੀਰ ਧਾਰੀ, ਸਦਾ ਕਟ ਸੇਵ ਸੰਗ ਰਿਦਾ, ਧਰਮ ਸ਼ਰਮ ਪਦਾ ਹਾਥ ਨਿਰਮਾਈਐ॥ ਸ੍ਰੀ ਲਹਣਾ ਦੁਖ ਨਾਸੀ, ਭਯੋ ਉਦੇ ਅਬਿਨਾਸੀ, ਜੋਊ ਰਵ ਸਸ ਭਾਸੀ ਏਕੋ ਏਕ ਭਾਈਐ॥੩੯॥(ਸ੍ਰੀ ਗੁਰਮੁਖਿ ਪ੍ਰਕਾਸ਼)

ਵਾਹਿਗੁਰੂ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੀ ਸ਼ੁਭ ਸ਼ਾਦੀ:- ਪਿੰਡ ਸੰਘਰ, ੧੬ ਵੇਂ ਸਾਲ ਚ, ੧੫੭੬ ਬਿ: ਗੁਰੂ ਨਾਨਕਸ਼ਾਹੀ ਸੰਮਤ ੫੧ ਨੂੰ ਹੋਈ, ਜੋ ਹੁਣ ਸ੍ਰੀ ਖਡੂਰ ਸਾਹਿਬ ਜੀ ਚ ਮਿਲ ਚੁੱਕੇ ਹਨ।

ਵਾਹਿਗੁਰੂ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਮਹਿਲ:- ਜਗਤ ਮਾਤਾ ਖੀਵੀ ਜੀ। ਯਥਾ:- ਬਲਵੰਡ. ਖੀਵੀ ਨੇਕ ਜਨ; ਜਿਸੁ ਬਹੁਤੀ ਛਾਉ ਪਤ੍ਰਾਲੀ॥ਵਾਹਿਗੁਰੂ॥ ਪਰਮਪੂਜਨੀਕ ਸਹੁਰਾ ਸਾਹਿਬ ਬਾਬਾ ਦੇਵੀਚੰਦ ਜੀ ਤੇ ਸੱਸ ਭਿਰਾਈ ਜੀ।ਵਾਹਿਗੁਰੂ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਦੀ ਸ਼ੁਭ ਸੰਤਾਨ:- ਦੋ ਸਾਹਿਬਜ਼ਾਦੇ ਦੋ ਸਪੁੱਤ੍ਰੀਆਂ। ਵੱਡੇ ਸ੍ਰੀ ਦਾਸੂ ਜੀ, ਗੁਰੂ ਨਾਨਕ ਸ਼ਾਹੀ ਸੰਮਤ ੫੬ ਅਤੇ ੧੫੮੧ ਬਿ: ਨੂੰ, ੨੧ ਵੇਂ ਸਾਲ ਦੀ ਆਯੂ 'ਚ ਅਤੇ ਛੋਟੇ ਦਾਤੂ ਜੀ, ਗੁਰੂ ਨਾਨਕ ਸ਼ਾਹੀ ਸੰਮਤ ੬੯, ੧੫੯੪ ਬਿ: ਨੂੰ, ੩੪ ਵੇਂ ਸਾਲ ਦੀ ਆਯੂ 'ਚ ਪ੍ਰਗਟੇ।

ਵਾਹਿਗੁਰੂ ਜੀ ਦੀ ਵੱਡੀ ਸਪੁੱਤ੍ਰੀ ਗੁਰਬਾਣੀ ਜੀ ਦੇ ਰਸੀਏ ਬੀਬੀ ਅਮਰੋ ਜੀ ਦੀ ਸ਼ੁਭ ਸ਼ਾਦੀ ਸੱਚੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਅਤੀ ਪਿਆਰੇ ਗੁਰਮੁਖਿ ਭਤੀਜੇ ਬਾਬਾ ਸਾਵਣ ਮੱਲ ਜੀ ਨਾਲ, ਪਿੰਡ ਬਾਸਰਕੇ ਵਿਖੇ ਹੋਈ ਸੀ। ਬੀਬੀ ਜੀ ਨੇ ਪਰਮਪੂਜਨੀਕ ਸੱਚੇ ਸਤਿਗੁਰੂ ਤੀਜੇ ਪਾਤਿਸਾਹ ਜੀ ਨੂੰ ਆਪਣੇ ਪਰਮਪੂਜਨੀਕ ਪਿਤਾ ਜੀ ਦੇ ਸੱਚੇ ਚਰਨ ਕਮਲਾਂ ਚ ਲਿਆਂਦਾ। ਛੋਟੇ ਬੀਬੀ ਅਨੋਖੀ ਜੀ, ਗੁਰੂ ਨਾਨਕਸ਼ਾਹੀ ਸੰਮਤ ੬੬ ਤੇ ੧੫੯੧ ਬਿ: ਨੂੰ, ੩੧ ਵੇਂ ਸਾਲ ਪ੍ਰਗਟੇ।

੧੮.ਵਾਹਿਗੁਰੂ॥ਆਪ ਜੀ ਨੇ ਪਹਿਲੀ ਵਾਰ,ਪੂਰਨ ਗੁਰੂ ਪ੍ਰੀਤਮ ਜੀ ਦੇ ਸੁੰਦਰ ਸੱਚੇ ਦਰਸ਼ਨ ਕਰਨੇ:-ਤਖਤਮੱਲ ਜੀ ਸੱਠਾਂ ਪਿੰਡਾਂ ਦੇ ਮਾਲਕ ਸਨ।ਇਨ੍ਹਾਂ ਦੇ ਸੱਤ ਸਪੁੱਤ੍ਰ ਇੱਕ ਪਿਆਰੀ ਨੇਕ ਸਾਊ ਬੱਚੀ ਸਭਰਾਈ ਜੀ ਸਨ।ਸਭਰਾਈ ਜੀ ਨੂੰ,ਛੋਟੀ ਉਮਰ ਤੋਂ ਸਾਧੂਆਂ ਦੀ ਸੇਵਾ ਬੰਦਗੀ ਦਾ ਭਾਰੀ ਚਾਅ ਸੀ।ਮਹੱਲੇ ਦੂਜੇ ਜੀ ਦੇ ਪਿਤਾ ਬਾਬਾ ਫ਼ੇਰੂਮੱਲ ਜੀ,ਤਖਤਮੱਲ ਜੀ ਪਾਸ ਇਮਾਨਦਾਰ ਮੁਨਸ਼ੀ ਦੀ ਨੌਕਰੀ ਕਰਦੇ ਸਨ,ਵੱਢੀ ਨਹੀਂ ਲੈਂਦੇ ਸਨ।ਦੋਵੇਂ ਪਰਵਾਰ ਇੱਕਠੇ ਰਹਿੰਦੇ ਸਨ।ਸ਼ਾਦੀ ਤੋਂ ਪਹਿਲਾਂ ਸਭਰਾਈ ਜੀ,ਮਹੱਲੇ ਦੂਜੇ ਜੀ ਨਾਲ ਘਣਾ ਪਿਆਰ ਕਰਦੇ ਸਨ।ਸਤਿਗੁਰੂ ਸਾਹਿਬ ਜੀ ਦੀ ਛੋਟੀ ਉਮਰ ਸੀ,ਸਭਰਾਈ ਜੀ ਨੂੰ ਭੂਆ ਜੀ ਕਹਿ ਕੇ ਬੁਲਾਉਂਦੇ ਸਨ।ਇਨ੍ਹਾਂ ਦੀ ਸ਼ਾਦੀ ਸ੍ਰੀ ਖ਼ਡੂਰ ਸਾਹਿਬ ਜੀ ਵਿਖੇ ਹੋਈ।ਵੱਢੀ ਲੈਣ ਵਾਲ਼ਿਆਂ ਨੇ,ਫ਼ੇਰੂਮੱਲ ਜੀ ਨੂੰ ਕਢੌਣ ਦੇ ਖ਼ਿਆਲ ਨਾਲ,ਗ਼ਲਤ ਹਿਸਾਬ ਕਰਕੇ,ਇਨ੍ਹਾਂ ਜ਼ੁੰਮੇ ਪੰਜ ਹਜ਼ਾਰ ਰੁਪੈ ਪਾ ਦਿਤੇ।ਤਖਤਮੱਲ ਜੀ ਨੂੰ ਖ਼ਰੇ ਦੀ ਪਹਿਚਾਣ ਨਹੀਂ ਸੀ,ਬਿਨਾ ਵਿਚਾਰੇ ਗੁੱਸੇ ਨਾਲ ਕੋਠੀ ਬੰਦ ਕਰ ਦਿਤੇ॥ਤਖਤਮੱਲ ਜੀ ਦੇ ਪਰਵਾਰ ਨੇ ਬਹੁਤ ਜ਼ੋਰ ਲਾਇਆ,ਨਹੀਂ ਮੰਨਿਆਂ।ਜਿਤਨੇ ਸਾਊ ਸਨ ਸਭ ਨੂੰ ਬਹੁਤ ਹੀ ਦੁੱਖ ਹੋਇਆ।ਸਤਿਗੁਰੂ ਸਾਹਿਬ ਜੀ ਬਹੁਤ ਉਦਾਸ ਖੜ੍ਹੇ ਸਨ।ਤਖ਼ਤਮੱਲ ਦੇ ਘਰ ਵਾਲੀ ਨੇ ਕ੍ਰਿਪਾ ਪ੍ਰੇਮ 'ਚ ਢਲ਼ ਕੇ,ਸਿਰ 'ਤੇ ਹੱਥ ਫੇਰ ਕੇ ਕਿਹਾ,"ਲਾਲ ਜੀ!ਉਦਾਸ ਨ ਹੋਵੋ,ਅਸੀਂ ਬਹੁਤ ਜ਼ੋਰ ਲਾਇਆ ਹੈ,ਪਰ ਨਹੀਂ ਮੰਨਦੇ।ਸਭਰਾਈ ਦੀ ਬੇਨਤੀ ਮੰਨਦੇ ਹਨ।ਜੇ ਉਹ ਖ਼ਡੂਰ ਬੈਠੀ ਭੀ ਕਹਿ ਦੇਵੇ,ਤਾਂ ਭੀ ਮੰਨ ਜਾਣਗੇ।ਆਪ ਜੀ ਸ੍ਰੀ ਖ਼ਡੂਰ ਸਾਹਿਬ ਜੀ ਜਾਵੋ।"ਸਤਿਗੁਰੂ ਸਾਹਿਬ ਜੀ ਨੇ ਸ੍ਰੀ ਖ਼ਡੂਰ ਸਾਹਿਬ ਜੀ ਜਾ ਕੇ ਪਿਆਰੇ ਭੂਆ ਜੀ ਨੂੰ ਮੱਥਾ ਟੇਕਿਆ।ਅਤਿਅੰਤ ਹੀ ਪ੍ਰੇਮ ਪਿਆਰ ਨਾਲ ਘੁੱਟ ਕੇ ਪਿਆਰ

ਦਿਤਾ।ਸਾਰੀ ਕਹਾਣੀ ਸੁਣ ਕੇ ਬੜਾ ਹੀ ਧੀਰਜ ਦਿਤਾ ਤੇ ਕਿਹਾ,"ਦਾਸਨ ਦਾਸੀ ਇੱਥੇ ਬੈਠੀ ਹੀ ਪਿਆਰੇ ਭਰਾਤਾ ਜੀ ਨੂੰ ਛੁਡਾ ਸਕਦੀ ਹੈ,ਜੋ ਝੂਠਾ ਕਲੰਕ ਲੱਗਾ ਹੈ,ਉਸ ਨੂੰ ਧੋਣ ਲਈ,ਦਾਸਨ ਦਾਸੀ ਆਪ ਜੀ ਦੇ ਨਾਲ ਚੱਲੇਗੀ।ਆਪ ਜੀ ਪੂਰਨ ਵੱਡਭਾਗੇ ਹੋਂ,ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ;ਸਰਬ ਜੀਆ ਕਾ ਦਾਤਾ ਰੇ॥ਵਾਹਿਗੁਰੂ ਮਹੱਲਾ ਪਹਿਲਾ ਜੀ ਇੱਥੇ ਆਏ ਹਨ,ਆਪਾਂ ਉਨ੍ਹਾਂ ਨੂੰ ਲੰਗਰ ਛਕਾਉਂਣਾ ਹੈ।ਆਪ ਜੀ ਪਿਆਰੀ ਸੇਵਾ ਤੇ ਸੁੰਦਰ ਦਰਸ਼ਨਾਂ ਦਾ ਭਾਰੀ ਅਨੰਦ ਲਵੋਂਗੇ।"ਲੰਗਰ ਤਿਆਰ ਕਰਵਾ ਕੇ,ਸਤਸੰਗੀ ਭੂਆ ਜੀ ਨਾਲ਼ ਗਏ।ਦਰਸ਼ਨ ਕਰਕੇ ਮਹਾਂ ਵਿਸਮਾਦ ਹੋ ਗਏ।ਲੰਗਰ ਛਕਣ ਮਗਰੋਂ ਭੂਆ ਜੀ ਨੇ ਸਾਰੀ ਕਹਾਣੀ ਦੱਸ ਕੇ ਪ੍ਰੇਮ ਬੇਨਤੀ।ਸੱਚੇ ਪਾਤਿਸਾਹ ਜੀ ਕਿਹਾ, "ਸੁਆਸ ਕਰਤਾਰ ਜੀ ਨੂੰ ਜਪੋਂ,ਜਾ ਕੇ ਆਪ ਨਾਲ਼ ਲੱਗ ਕੇ ਹਿਸਾਬ ਚੰਗੀ ਤਰ੍ਹਾਂ ਦੇਖੋਂ.ਆਪ ਜੀ ਪਿਤਾ ਜੀ ਨਿਰਦੋਸ਼ ਹਨ।ਦੋਸ਼ੀ ਫ਼ੜੇ ਜਾਣਗੇ,ਧਰਮੀਆਂ ਦੀ ਜੈ ਜੈਕਾਰ ਹੋਵੇਗੀ।ਯਥਾ:-ਜੈਕਾਰੁ ਕੀਓ ਧਰਮੀਆ ਕਾ;ਪਾਪੀ ਕਉ ਡੰਡੁ ਦੀਓਇ॥ਸੋ ਪਹਿਲੀ ਵਾਰ ਸ੍ਰੀ ਖਡੂਰ ਸਾਹਿਬ ਜੀ ਸੁੰਦਰ ਅਮੋਲਕ ਵਿਸਮਾਦ ਦਰਸ਼ਨ ਕੀਤੇ।

੧੯.ਵਾਹਿਗੁਰੂ॥ਆਪ ਜੀ ਨੇ ਦੂਜੀ ਵਾਰ,ਪੂਰਨ ਗੁਰੂ ਪ੍ਰੀਤਮ ਜੀ ਦੇ ਸੁੰਦਰ ਸੱਚੇ ਦਰਸ਼ਨ ਕਰਨੇ,ਹੁਕਮ ਸਿਰ ਮੱਥੇ 'ਤੇ ਮੰਨ ਕੇ ਬੜੇ ਭਾਰੀ ਚਾਅ ਨਾਲ ਭੱਜ ੨ ਕੇ ਸ਼ੁਭ ਸੱਚੀ ਸੇਵਾ ਕਰਨੀ:- ਪਰਮਪੂਜਨੀਕ ਪਹਿਲੇ ਪਾਤਿਸਾਹ ਜੀ ਦੇ ਪ੍ਰੇਮੀ ਸਿੱਖ ਭਾਈ ਜੋਧ ਜੀ ਤੋਂ ਸ਼ੁੱਧ ਗੁਰਬਾਣੀ ਸੁਣ ਕੇ,ਰੋਮ ੨ ਕਰਕੇ ਸਤਿਗੁਰੂ ਸਾਹਿਬ ਜੀ ਦੇ ਪ੍ਰੇਮ ਚ ਵਿੰਨ੍ਹੇ ਗਏ,ਇਤਨਾ ਦ੍ਰਿੜ ਪ੍ਰਪੱਕ ਪ੍ਰੇਮ ਵੈਰਾਗ ਹੋ ਗਿਆ,੧੫੯੯ ਬਿ:ਨੂੰ ੨੯ ਵੇਂ ਸਾਲ ਦੀ ਆਯੂ ਚ,ਆਪ ਜੀ ਨੇ ਸ੍ਰੀ ਕਰਤਾਰਪੁਰ ਸਾਹਿਬ ਜੀ ਵਿਖੇ ਪਹਿਲੇ ਪਾਤਿਸਾਹ ਜੀ ਦੇ ਪਰਮਪਵਿੱਤ੍ਰ ਦਰਸ਼ਨ ਦੂਜੀ ਵਾਰ ਕੀਤੇ।ਪਰਮਪੂਜਨੀਕ ਸਤਿਗੁਰੂ ਅੰਗਦ ਦੇਵ ਸਾਹਿਬ ਜੀ ਤੀਜੀ ਵਾਰ ਜਦੋਂ ਸ੍ਰੀ ਖਡੂਰ ਸਾਹਿਬ ਜੀ ਤੋਂ ਸ੍ਰੀ ਕਰਤਾਰਪੁਰ ਸਾਹਿਬ ਜੀ ਵਿਖੇ ਪਹਿਲੇ ਪਾਤਿਸਾਹ ਜੀ ਦੇ ਸੱਚੇ ਚਰਨ-ਕਮਲਾਂ ਚ ਆਏ, ਆਪਣੇ ਪਰਮਪਵਿੱਤ੍ਰ ਸੀਸ ਸਾਹਿਬ ਜੀ 'ਤੇ ਲੂਣ ਦੀ ਪੰਡ ਚੁੱਕ ਕੇ ਲਿਆਂਦੀ। ਪੰਡ ਲੰਗਰ ਚ ਰੱਖ ਕੇ ਬਾਹਰ ਖੇਤ ਚੋਂ ਨਦੀਨ ਦੀ ਪੰਡ ਲਿਆਂਦੀ। ਮਨ ਬਾਣੀ ਸ੍ਰੀਰ ਕਰਕੇ ਰਾਤ ਦਿਨ ਬੜੀ ਭਾਰੀ ਮਸੱਕਤ ਕਰਦਿਆਂ ਸੁਆਸ ੨ ਸਿਮਰਨ ਭੀ ਕਰਦੇ। ਪਦਾਰਥ ਛਕ ਕੇ ਪੇਟ ਨਹੀਂ ਵਧਾਇਆ, ਸੇਵਾ ਚ ਆਲ਼ਸ ਨਹੀਂ ਕੀਤਾ।ਆਪ ਜੀ ਨੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਘਰ ਪਾਣੀ ਢੋਇਆ, ਪੱਖਾ ਕੀਤਾ, ਚੱਕੀ ਪੀਸੀ, ਜੂਠੇ ਬਰਤਨ ਮਾਂਜੇ, ਬਿੱਲੀ ਦੀ ਚੱਬੀ ਚੂਹੀ ਬਾਹਰ ਸੁੱਟ ਕੇ ਆਏ। ਆਪ ਜੀ ਨੇ ਗੁਰਬਾਣੀ ਇਕੱਤ੍ਰ ਅਤੇ ਸੰਭਾਲ ਦਾ ਭਾਰੀ ਉਪਕਾਰ ਕੀਤਾ। ਵਾਹਿਗੁਰੂ ਪਹਿਲੇ ਪਾਤਿਸਾਹ ਜੀ ਦਾ ਹੁਕਮ ਸਿਰ ਮੱਥੇ 'ਤੇ ਮੰਨ ਕੇ ਬੜੇ ਭਾਰੀ ਚਾਅ ਨਾਲ ਭੱਜ ੨ ਕੇ ਸ਼ੁਭ ਸੱਚੀ ਸੇਵਾ ਕੀਤੀ। ਭਾਣਾ ਜੀ ਭਲਾ ਜੀ ਭੁੱਲ ਗਏ ਜੀ ਤਿੰਨ ਭੱਬੇ ਕਮਾ ਕੇ ਇਸ ਉਚ ਪਦ ਨੂੰ ਪ੍ਰਾਪਤ ਹੋਏ:-ਪਏ ਕਬੂਲੁ.ਖਸੰਮ ਨਾਲਿ;ਜਾਂ ਘਾਲ ਮਰਦੀ ਘਾਲੀ॥ਜਿਵੇਂ ਪਤਾਸਾ ਪਾਣੀ ਚ ਮਿਲ ਜਾਂਦਾ ਹੈ,ਤਿਵੇਂ ਸੱਚੇ ਸਤਿਗੁਰੂ ਸਾਹਿਬ ਦੇ ਸੱਚੇ ਮਿੱਠੇ ਚਰਨ ਕਮਲਾਂ ਚ ਲੀਨ ਹੋ ਗਏ।ਯਥਾ:-ਜਿਉ ਜਲ ਮਹਿ ਜਲੁ;ਆਇ

ਖਟਾਨਾ॥ਤਿਉ ਜੋਤੀ ਸੰਗਿ;ਜੋਤਿ ਸਮਾਨਾ॥ਵਾਹਿਗੁਰੂ॥

੨੦.ਗੁਰਤਾ ਗੱਦੀ ਬਿਰਾਜਮਾਨ:-ਪਰਮਪੂਜਨੀਕ ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਨੇ ਨਿਸ਼ਕਪਟ ਸੇਵਾ,ਸੱਚਾ ਪ੍ਰੇਮ,ਅਥਾਹ ਸ਼ਰਧਾ ਪਰਖੀ,ਪਰਮਪੂਜਨੀਕ ਦੂਜੇ ਪਾਤਿਸਾਹ ਜੀ ਨੇ ਮੁਰਦਾ ਖਾਣ ਤੱਕ ਬਚਨ ਮੰਨਿਆ,ਇਸ ਕਰਕੇ ਬਹੁਤ ਹੀ ਪ੍ਰਸੰਨ ਹੋਏ,ਸਤਿਗੁਰੂ ਧੰਨੁ ਨਾਨਕੁ;ਮਸਤਕਿ ਤੁਮ ਧਰਿਓ ਜਿਨਿ ਹਥੋ॥ਅਨੁਸਾਰ ਆਪਣੇ ਸੱਚਖੰਡ ਨੂੰ ਜਾਣ ਤੋਂ ਪੰਜ ਦਿਨ ਪਹਿਲਾਂ, ਗੁਰੂ ਨਾਨਕਸ਼ਾਹੀ ਸੰਮਤ ੭੦ ਅਤੇ ੧੫੯੬ ਬਿ: ਅੱਸੂ ਵਦੀ ੫, ੬ ਅਕਤੂਬਰ ੧੫੩੯ ਈ: ਚ, ਸ੍ਰੀ ਕਰਤਾਰਪੁਰ ਸਾਹਿਬ ਜੀ ਰਾਵੀ ਕਿਨਾਰੇ ਪਰਮਪੂਜਨੀਕ ਪਰਮਪਵਿੱਤ੍ਰ ਸੱਚੀ ਗੁਰਤਾ ਬਖ਼ਸ਼ੀ, ਆਪ ਜੀ ਦੀ ਆਯੂ ੩੬ ਵੇਂ ਸਾਲ ਚ ਸੀ। ਯਥਾ:- ਅੰਗਹੁ ਅੰਗੁ ਉਪਾਇਓਨੁ ਗੰਗਹੁ ਜਾਣੁ ਤਰੰਗੁ ਉਠਾਇਆ। ਗਹਿਰ ਗੰਭੀਰੁ ਗਹੀਰੁ ਗੁਣੁ; ਗੁਰਮੁਖਿ ਗੁਰੁ ਗੋਬਿੰਦੁ ਸਦਾਇਆ।(ਵਾਰ ੨੪) ਸੱਚੇ ਸਤਿਗੁਰੂ ਸਾਹਿਬ ਜੀ ਦੀ ਪਰਮ ਪ੍ਰਸੰਨਤਾ ਪ੍ਰਾਪਤ ਕਰਕੇ, ਸ੍ਰਿਸ਼ਟੀ ਨੂੰ ਤਾਰਨ ਲੱਗੇ, ਗ੍ਰਿਸਤ ਚ ਰਹਿੰਦਿਆਂ, ਨਿਰਲੇਪ ਹੋ ਕੇ (ਰਾਜੁ) ਪ੍ਰਕਾਸ਼ ਸਰੂਪ ਬ੍ਰਹਮ ਚ (ਜੋਗੁ) ਜੁੜਨ ਰੂਪ ਰਾਜੁ ਜੋਗੁ ਕਮਾਉਣ ਲੱਗੇ। ਯਥਾ:- ਗੁਰੁ ਜਗਤ ਫਿਰਣ ਸੀਹ ਅੰਗਰਉ; ਰਾਜੁ ਜੋਗੁ ਲਹਣਾ ਕਰੈ॥੫॥)ਥਾਪਿਆ ਲਹਿਣਾ ਜੀਵਦੇ; ਗੁਰਿਆਈ ਸਿਰਿ ਛਤ੍ਰ ਫਿਰਾਇਆ।ਪਰਮਪੂਜਨੀਕ ਬਾਬੇ ਬੁੱਢੇ ਸਾਹਿਬ ਜੀ ਨੇ ਗੁਰਤਾ ਤਿਲਕ ਲਾਇਆ।

੨੧.ਵਾਹਿਗੁਰੂ॥ ਚੌਧਰੀ ਮਲੂਕੇ ਨੇ ਸਤਿਗੁਰੂ ਦੂਜੇ ਪਾਤਿਸਾਹ ਜੀ ਨੂੰ ਪ੍ਰੇਮ ਬੇਨਤੀ ਕੀਤੀ, "ਹੇ ਗ੍ਰੀਬ ਨਿਵਾਜ ਜੀ! ਜਿਵੇਂ ਅਨੇਕ ਜੀਆਂ ਦੇ ਰੋਗ ਨਿਗ੍ਹਾ ਪਾ ਕੇ ਮੇਟਦੇ ਹੋਂ, ਪਰਮ ਕ੍ਰਿਪਾਲਤਾ ਕਰਕੇ ਮੇਰੀ ਮਿਰਗੀ ਦੀ ਬੀਮਾਰੀ ਭੀ ਹਟਾਉ ਜੀ।" ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਜੀ ਨੇ ਕਿਹਾ, "ਸ਼ਰਾਬ ਤਿਆਗ, ਸਤਿਸੰਗਤ ਜੀ ਚ ਆ ਕੇ ਸੇਵਾ ਕਰਿਆ ਕਰ, ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਮਿਰਗੀ ਹਟਾ ਦੇਣਗੇ।" ਬਚਨ ਮੰਨਣੇ ਕਰਕੇ ਮਿਰਗੀ ਹਟ ਗਈ। ੭ ਸਾਲ ਸ਼ਰਾਬ ਛੱਡੀ ਰੱਖੀ। ਇੱਕ ਦਿਨ ਬ੍ਰੀਕ ੨ ਕਣੀਆਂ ਵਰਸ ਰਹੀਆਂ ਸਨ, ਕੁਸੰਗੀਆਂ ਨਾਲ ਰਲ ਕੇ ਸ਼ਰਾਬ ਪੀ ਕੇ ਆਪਣੇ ਚੁਬਾਰੇ 'ਤੇ ਚੜ੍ਹ ਗਿਆ। ਕੋਠੇ ਤੋਂ ਡਿੱਗਦਿਆਂ ਹੀ ਸਿਰ ਫੁੱਟ ਗਿਆ।

੨੨.ਮਹੱਲੇ ਪਹਿਲੇ ਜੀ ਦੀ ਪਰਮਪਵਿੱਤ੍ਰ ਅਵਤਾਰ ਕਥਾ ਸੁਨਣੀ ਅਤੇ ਲਿਖਾਉਣੀ,ਗੁਰਬਾਣੀ ਸੰਥਾ ਆਪ ਕਰਾਉਣੀ:-ਵਾਹਿਗੁਰੂ॥ਨੱਗਰ ਸ੍ਰੀ ਖਡੂਰ ਸਾਹਿਬ ਜੀ ਵਸਾਏ।ਯਥਾ:-ਫੇਰਿ ਵਸਾਇਆ ਫੇਰੁ ਆਣਿ,ਸਤਿਗੁਰਿ ਖਾਡੂਰੁ॥ਇਸ ਨੱਗਰ ਚ ਛੇ ਮਹੀਨੇ ਸਮਾਧੀ ਚ ਬੈਠੇ। ਇੱਥੇ ਹੀ ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਦੀ ਪਰਮਪਵਿੱਤ੍ਰ ਅਵਤਾਰ ਕਥਾ ਭਾਈ ਬਾਲੇ ਜੀ ਤੋਂ ੧੬੦੧ਬਿ:ਨੂੰ ਸੁਣੀ,ਸ੍ਰੀ ਸੁਲਤਾਨਪੁਰ ਸਾਹਿਬ ਜੀ ਵਾਲੇ ਗੁਰਮੁਖਿ ਪੈੜੇ ਮੋਖੇ ਜੀ ਤੋਂ ਲਿਖਵਾਈ।ਪਰਮਪੂਜਨੀਕ ਸੱਚੇ ਸਤਿਗੁਰੂ ਦੂਜੇ ਪਾਤਿਸਾਹ ਜੀ ਜਦੋਂ ਸਮਾਧੀ ਤੋਂ ਉੱਠਦੇ,ਰੋਗੀਆਂ 'ਤੇ ਅੰਮ੍ਰਿਤ ਦ੍ਰਿਸ਼ਟੀ ਪਾਉਂਦੇ,ਸਭ ਅਰੋਗ ਹੋ ਜਾਂਦੇ।ਯਥਾ:-ਅਮਿਅ ਦ੍ਰਿਸਟਿ.ਸੁਭ ਕਰੈ;ਹਰੈ ਅਘ ਪਾਪ.ਸਕਲ ਮਲ॥)ਜਾ ਕੀ ਦ੍ਰਿਸਟਿ ਅੰਮ੍ਰਿਤ ਧਾਰ.ਕਾਲੁਖ ਖਨਿ ਉਤਾਰ;ਤਿਮਰ ਅਗ੍ਯਾਨ ਜਾਹਿ.ਦਰਸ ਦੁਆਰ॥)ਬ੍ਰਹਮਗਿਆਨੀ;ਸਦਾ ਸਮਦਰਸੀ॥ਬ੍ਰਹਮਗਿਆਨੀ ਕੀ ਦ੍ਰਿਸਟਿ;ਅੰਮ੍ਰਿਤੁ ਬਰਸੀ॥ ਗੁਰਬਾਣੀ

ਸੰਥਾ ਆਪ ਕਰਵਾ ਕੇ ਜ਼ਾਤ ਪਾਤ ਵਿਤਕਰੇ ਰਹਿਤ ਟਕਸਾਲ ਆਰੰਭੀ,੧੫੯੮ਚ੩੯ਵੇਂ ਸਾਲ ਚ ਗੁਰਮੁਖੀ ਪੜ੍ਹਾਈ ਲਿਖਾਈ ਪ੍ਰਫੁਲਤ ਕੀਤੀ।ਕੁਸ਼ਤੀਆਂ ਕਰਵਾ ਕੇ ਨੌਜਵਾਨ ਸਾਊ ਗੁਰਮੁਖਿ ਬਣਾਏ। ਇੱਥੇ ਹੀ ਸਨਿਗਧ ਲੰਗਰ ਅਤੇ ਗੁਰ ਸ਼ਬਦ ਲੰਗਰ ਨਾਲ ਜਨਮਾਂ ੨ ਦੇ ਭੁੱਖਿਆਂ ਨੂੰ ਤ੍ਰਿਪਤ ਕੀਤਾ।ਯਥਾ:-ਲੰਗਰੁ ਚਲੈ ਗੁਰਸਬਦਿ ਹਰਿ;ਤੋਟਿ ਨ ਆਵੀ ਖਟੀਐ॥

੨੩.ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਦੀ ਨਿੰਦਾ ਨਾ ਕਰੋ। ਗੁਰਮੁਖਿ ਸਿੰਘ ਨੇ ਸੰਤ ਬਾਬਾ ਨੰਦ ਸਿੰਘ ਜੀ ਕਲੇਰਾਂ ਵਾਲੇ ਮਹਾਂਪੁਰਖਾਂ ਜੀ ਦਾ ਨਾਮ ਲਿਖ ਕੇ, ਪਰਮਪਵਿੱਤ੍ਰ ਸ੍ਰੀ ਸੁਖਮਨੀ ਸਾਹਿਬ ਜੀ ਦੇ ਗੁਟਕੇ ਸਾਹਿਬ ਜੀ ਛਾਪੇ ਹਨ। ਜਿਨ੍ਹਾਂ ਦੇ ਆਰੰਭ ਚ ਸਤਿਗੁਰੂ ਦੂਜੇ,ਤੀਜੇ,ਚੌਥੇ,ਪੰਜਵੇਂ ਪਾਤਿਸਾਹ ਜੀ ਦੀ ਨਿੰਦਾ ਛਾਪੀ ਹੈ,ਕਿ ਸ੍ਰੀਚੰਦ ਜੀ ਨੇ ਬ੍ਰਹਮ ਪ੍ਰਭ ਸਮ੍ਰੱਥ ਸਤਿਗੁਰੂ ਦੂਜੇ ਪਾਤਿਸਾਹ ਜੀ ਨੂੰ ਕੋੜ੍ਹ ਦਾ ਸਰਾਪ ਦੇ ਦਿਤਾ।ਭਾਈ ਗੁਰਦਾਸ ਸਾਹਿਬ ਜੀ ਨੇ ਇਹ ਗੱਲ ਨਹੀਂ ਲਿਖੀ, ਮਹਿਮਾ ਪ੍ਰਕਾਸ਼ ਤੇ ਭੱਟਾਂ ਦੇ ਸਵੱਈਆਂ ਚ ਭੀ ਨਹੀਂ ਲਿਖਿਆ। ਸਿੰਘਾਂ ਦੇ ਸਿਰਾਂ ਦੇ ਮੁੱਲ ਪੈਣ ਲੱਗੇ ਤਾਂ ਸਿੰਘ ਜੰਗਲ਼ਾਂ ਪਹਾੜਾਂ ਚ ਚਲੇ ਗਏ। ਉਸ ਸਮੇਂ ਜਿਹੜੇ ਸ੍ਰੀ ਚੰਦ ਆਦਿ ਵਿਅਕਤੀਆਂ ਨੂੰ ਮੰਨਣ ਵਾਲੇ ਸਨ, ਉਨ੍ਹਾਂ ਨੇ ਸਤਿਗੁਰੂ ਸਾਹਿਬਾਨ ਜੀ ਦੀ ਨਿੰਦਾ ਦੇ ਬਚਨ ਇਤਿਹਾਸ ਚ ਲਿਖ ਦਿਤੇ। ਪਰਮਪੂਜਨੀਕ ਧੰਨ ਸੱਚੇ ਵਾਹਿਗੁਰੂ ਸਤਿਗੁਰੂ ਦੂਜੇ ਪਾਤਿਸਾਹ ਜੀ ਕ੍ਰਿਪਾ ਦ੍ਰਿਸ਼ਟੀ ਪਾ ਕੇ, ਜੀਆਂ ਦੀ ਜਨਮਾਂ ੨ ਦੀ ਕਾਲਖ ਖਿਨ ਚ ਉਤਾਰ ਦਿੰਦੇ।ਯਥਾ:-ਅਮਿਅ ਦ੍ਰਿਸਟਿ.ਸੁਭ ਕਰੈ;ਹਰੈ ਅਘ ਪਾਪ.ਸਕਲ ਮਲ॥)ਜਾ ਕੀ ਦ੍ਰਿਸਟਿ ਅੰਮ੍ਰਿਤ ਧਾਰ.ਕਾਲੁਖ ਖਨਿ ਉਤਾਰ;ਤਿਮਰ ਅਗ੍ਯਾਨ ਜਾਹਿ.ਦਰਸ ਦੁਆਰ॥ਵਾਹਿਗੁਰੂ ਸਤਿਗੁਰੂ ਦੂਜੇ ਪਾਤਿਸਾਹ ਜੀ ਦੀ ਜੋਤਿ ਨਾਲ ਅਸੀਂ ਦੇਖਦੇ ਸੁਣਦੇ ਬੋਲਦੇ ਸੁਆਸ ਲੈਂਦੇ ਜਿਉਂਦੇ ਜਾਗਦੇ ਹਾਂ। ਰੋਮ ੨ ਕਰਕੇ ਵਾਹਿਗੁਰੂ ਮੰਤ੍ਰ ਅਜਪਾ ਜਾਪ ਚ ਲੀਨ, ਤਨ ਮਨ ਧਨ ਸਿਰ ਅਰਪ ਕੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਨੂੰ ਪ੍ਰਸੰਨ ਕਰਨ ਵਾਲੇ ਪਰਮਪੂਜਨੀਕ ਸੱਚੇ ਸਤਿਗੁਰਾਂ ਨੂੰ ਖਿਨ ੨ ਕਾਲ ਅੰਦਰ ਨਮਸਕਾਰ ਕਰਨੀ ਚਾਹੀਦੀ ਹੈ। ਧੰਨ ਵਾਹਿਗੁਰੂ ਸਤਿਗੁਰੂ ਅੰਗਦ ਦੇਵ ਸਾਹਿਬ ਜੀ! ਨਿੰਦਕਾਂ ਨੂੰ ਸੁਮੱਤ ਬਖ਼ਸ਼ੋ ਜੀ।

੨੪.ਵਾਹਿਗੁਰੂ॥ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੀ ਸ਼ਹਿਨਸ਼ੀਲਤਾ ਗੰਭੀਰਤਾ ਧੀਰਜ ਪਰਉਪਕਾਰ:- ਹੰਕਾਰੀ ਤਪੇ ਨੇ ਆਪ ਜੀ ਨੂੰ ਸ੍ਰੀ ਖਡੂਰ ਸਾਹਿਬ ਜੀ ਚੋਂ ਕਢਵਾ ਦਿਤਾ। ਆਪ ਜੀ ਨੇ ਖਿਮਾ ਕੀਤੀ, ਜੱਟਾਂ ਨੇ ਤਪੇ ਨੂੰ ਮਾਰ ਦਿਤਾ। ਆਪ ਜੀ ਨੇ ਤਪੇ ਦੀ ਕਲਿਆਣ ਹਿਤ, ਭਜਨ ਸਿਮਰਨ ਦਾ ਪ੍ਰਵਾਹ ਤੇ ਲੰਗਰ ਚਲਾਇਆ।ਵਾਹਿਗੁਰੂ॥ਭਾਣਾ ਮੰਨਣ ਬਾਰੇ:-ਭਾਈ ਜੀਵਾ ਜੀ ਤੇ ਭਾਈ ਜੋਧ ਜੀ ਪ੍ਰੇਮੀਆਂ ਨੇ ਆਪ ਜੀ ਨੂੰ ਪ੍ਰੇਮ ਬੇਨਤੀ ਕੀਤੀ, "ਹੇ ਗ੍ਰੀਬ ਨਿਵਾਜ ਸੱਚੇ ਪਾਤਿਸਾਹ ਜੀਓ! ਕ੍ਰਿਪਾ ਕਰਕੇ ਹਨ੍ਹੇਰੀ ਰੋਕੋ, ਜਿਸ ਕਰਕੇ ਆਪ ਜੀ ਲਈ ਲੰਗਰ ਤਿਆਰ ਕਰੀਏ।"ਆਪੁ ਤਿਆਗਿ ਹੋਈਐ ਸਭ ਰੇਣਾ;ਜੀਵਤਿਆ ਇਉ ਮਰੀਐ॥ਅਨੁਸਾਰ ਆਪ ਜੀ ਨੇ ਖਿੜੇ ਮੱਥੇ ਹੱਸ ਕੇ ਕਿਹਾ, "ਹੇ ਪ੍ਰੇਮੀਓ! ਗੁਰਮੁਖਿ ਤੇਰਾ ਭਾਣਾ ਭਾਵੈ॥ਇਸ ਕਰਕੇ ਲੰਗਰ ਕੱਲ੍ਹ ਨੂੰ ਹੀ ਛਕ ਲਵਾਂਗੇ। ਖਿੜੇ ਮੱਥੇ ਭਾਣਾ ਮੰਨ ਕੇ ਪ੍ਰਸੰਨ ਰਹੋ।"

ਵਾਹਿਗੁਰੂ॥ ਸੱਚੇ ਸਤਿਗੁਰੂ ਦੂਜੇ ਅਤੇ ਤੀਜੇ ਪਾਤਿਸਾਹ ਜੀ ਦੇ ਹਜ਼ੂਰੀ ਕੀਰਤਨੀਏ:- ਗੁਰਮੁਖਿ ਪਿਆਰੇ ਪੂਰਨ ਮਹਾਂਪੁਰਸ਼ ਵੱਡਭਾਗੇ ਭਾਈ ਮਰਦਾਨੇ ਜੀ ਦੇ ਸ਼ਾਗਿਰਦ ਭਾਈ ਬਾਦੂ ਜੀ, ਭਾਈ ਸਾਦੂ ਜੀ ਸਨ।

੨੫.ਵਾਹਿਗੁਰੂ॥ ਗੁਰੂ ਸੇਵਾ ਸਿਮਰਨ:- ਆਪ ਜੀ ਨੇ ਸੰਸਾਰੀ ਸੁਖ ਤਿਆਗ ਕੇ, ਰਾਤ ਦਿਨ ਰੋਮ ੨ ਕਰਕੇ, ਗੁਰੂ ੨ ਜਪਦਿਆਂ ਭਲਾ ਜੀ ਭਾਣਾ ਜੀ ਭੁੱਲ ਗਿਆ ਜੀ, ਸ਼ੁਭ ਸੱਚੇ ਬਚਨ ਕਮਾਏ। ਸਨਮੁਖ ਰਹਿ ਕੇ ਗੁਰੂ ਘਰ ਚ ਪੀਸਣ, ਝਾੜੂ ਪੱਖੇ ਲੰਗਰ ਪਕਾਉਣ ਆਦਿ ਸਤਿਸੰਗਤ ਜੀ ਦੀ ਸਭ ਤਰ੍ਹਾਂ ਦੀ ਸ਼ੁਭ ਸੱਚੀ ਸੇਵਾ ਕੀਤੀ। ਸਾਰੀ ੨ ਰਾਤ ਜਾਗ ਕੇ ਪੂਰਨ ਪ੍ਰਮੇਸਰ ਸਤਿਗੁਰੂ ਪਹਿਲੇ ਪਾਤਿਸਾਹ ਜੀ ਦੀ ਚਰਨ ਚਾਪੀ ਕਰਨੀ, ਪੱਖਾ ਕਰਨਾ, ਹਰ ਵੇਲੇ ਕਮਰਕਸਾ ਕਰਕੇ ਤਿਆਰ ਬਰ ਤਿਆਰ ਰਹਿਣਾ, ਖ਼ੂਬ ਮਿੱਠਾ ਬੋਲਣਾ, ਨੀਂਦ ਭੁੱਖ ਲਾਲਚ ਤਿਆਗ ਕੇ, ਆਪ ਜੀ ਕੰਧ 'ਤੇ ਉੱਕਰੀ ਤਸਵੀਰ ਵਾਂਗ ਵਾਹਿਗੁਰੂ ਸਤਿਗੁਰੂ ਪਹਿਲੇ ਪਾਤਿਸਾਹ ਜੀ ਦੇ ਚੇਹਰੇ ਵੱਲ ਤਕਦੇ ਰਹਿੰਦੇ, ਮਨ ਦਸਵੇਂ ਅਕਾਸ਼ ਚੜ੍ਹ ਗਿਆ, ਗੁਰਮੁਖਿ ਅੰਤਰਿ ਸਹਜੁ ਹੈ; ਮਨੁ ਚੜਿਆ ਦਸਵੈ ਆਕਾਸਿ॥ ਤਿਥੈ. ਊਂਘ ਨ ਭੁਖ ਹੈ; ਹਰਿ ਅੰਮ੍ਰਿਤ ਨਾਮੁ ਸੁਖ ਵਾਸੁ॥ਅੰਦਰ ਬਾਹਰ ਸਤਿਗੁਰੂ ਸਾਹਿਬ ਜੀ ਦੀ ਗੁਰਬਾਣੀ ਦੀ ਸਾਖਿਆਤਤਾ ਗੁਰੂ ਪ੍ਰੇਮਾ-ਭਗਤੀ ਸਹਿਤ ਨਿਰਗੁਨ ਸਰਗੁਨ ਦੀ ਏਕਤਾ ਹੋ ਗਈ। ਯਥਾ:- ਦੋਹਿਰਾ:- ਪ੍ਰੇਮ ਬਧਯੋ ਗੁਰਚਰਨ ਕੋ; ਸੇਵਾ ਕਰਤ ਬਨਾਇ॥ ਗੁਰਸਿੱਖੀ ਲਿਵ ਅਤਿ ਲੱਗੀ; ਧੰਨ ਗੁਰੂ ਸੁਖਦਾਇ॥੫੪॥ ਨਾਦੀ ਔਲਾਦ:- ਪਰਮਪੂਜਨੀਕ ਸੱਚੇ ਸਤਿਗੁਰੂ ਧੰਨ ਵਾਹਿਗੁਰੂ ਦੂਜੇ ਪਾਤਿਸਾਹ ਜੀ ਦੇ ਅਤਿ ਪਿਆਰੇ ਪਿਤਾ ਜੀ, ਸੱਚੇ ਸਤਿਗੁਰ ਪਹਿਲੇ ਪਾਤਿਸਾਹ ਜੀ ਹਨ ਅਤੇ ਸਾਹਿਬਜ਼ਾਦੇ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਤੀਜੇ ਪਾਤਿਸਾਹ ਜੀ, ਪਿਆਰੇ ਪੋਤ੍ਰੇ ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਚੌਥੇ ਪਾਤਿਸਾਹ ਜੀ। ਪਿਆਰੇ ਪੜੋਤੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਹਨ। ਵਾਹਿਗੁਰੂ ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਦੇ ਸਾਹਿਬਜ਼ਾਦੇ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ, ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਦੇ ਅਤੀ ਪਿਆਰੇ ਸਾਹਿਬਜ਼ਾਦੇ ਨੌਵੇਂ ਪਾਤਿਸਾਹ ਜੀ, ਪੜੋਤੇ ਦੇ ਪੋਤਰੇ ਨੂੰ ਨੱਤਾਨੰਦ ਕਹਿੰਦੇ ਹਨ, ਇਸ ਲਈ ਪਰਮਪੂਜਨੀਕ ਸੱਚੇ ਸਤਿਗੁਰੂ ਦੂਜੇ ਪਾਤਿਸਾਹ ਜੀ ਦੇ ਨੱਤਾਨੰਦ, ਪਰਮਪੂਜਨੀਕ ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਜੀ ਹਨ, ਸਤਿਗੁਰੂ ਦੂਜੇ ਪਾਤਿਸਾਹ ਜੀ ਦੇ ਪ੍ਰਤੱਖ ਸਰੂਪ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜੁੱਗੋ ਜੁੱਗ ਅਟੱਲ ਹਨ, ਜੋ ਹੁਣ ਆਪਣੇ ਪ੍ਰੇਮੀਆਂ ਦੇ ਦਿਲ ਦਿਮਾਗ ਚ ਗੁਰਬਾਣੀ ਭੇਜ ਕੇ ਅਤੇ ਰੋਮ ੨ ਚ ਵਸ ਕੇ ਪੂਰਨ ਸ਼ਾਂਤੀ ਇਕਾਗ੍ਰਤਾ ਵਾਹਿਗੁਰੂ ਜੀ ਦੇ ਦਰਸ਼ਨ ਬਖ਼ਸ਼ ਰਹੇ ਹਨ।

੨੬.ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਦੂਜੇ ਪਾਤਿਸਾਹ ਜੀ ਦੀ ਪਰਮਪਵਿੱਤ੍ਰ ਹਜ਼ੂਰੀ ਚ ਪੰਜ ਪਿਆਰੇ:- ੧, ਪਰਮਪੂਜਨੀਕ ਸੱਚੇ ਸਤਿਗੁਰੂ ਤੀਜੇ ਪਾਤਿਸਾਹ ਜੀ। ੨, ਭਾਈ ਪਾਰੋ ਜੁਲਕਾ ਜੀ ਪਰਮਹੰਸ, ੩, ਭਾਈ ਜੀਵਾ ਜੀ, ੪, ਧਰਤੀ ਵਰਗੇ ਧੀਰਜ ਵਾਲੇ ਭਾਈ ਜੱਗਾ ਜੀ। ੫, ਭਾਈ ਜੋਧ ਜੀ ਰਸੋਈਆ। ਆਪ ਜੀ ਦੀ ਜਿੰਦ ਜਾਨ ਖ਼ਰੇ ਪਿਆਰੇ ਸਚਿਆਰੇ ਖ਼ਾਸ ਪ੍ਰੇਮੀ ਸਿੱਖ:- ਭਾਈ

ਲਾਲ ਜੀ, ਭਾਈ ਲਾਲੂ ਜੀ, ਭਾਈ ਦੁਰਗਾ ਜੀ, ਭਾਈ ਜਵੰਦਾ ਜੀ, ਭਾਈ ਖਾਨੂ ਜੀ, ਭਾਈ ਮਈਆ ਜੀ, ਭਾਈ ਦੀਪਾ ਜੀ, ਪ੍ਰੇਮੀ ਤਖਤਮੱਲ ਜੀ ਖਡੂਰ ਦਾ ਚੌਧਰੀ, ਭਾਈ ਕਿਦਾਰੀ ਜੀ, ਭਾਈ ਮੱਲ੍ਹਸ਼ਾਹੀ ਜੀ, ਭਗਤ ਨਰੈਣ ਦਾਸ ਜੀ, ਭਾਈ ਬੂਲਾ ਜੀ, ਜਵਾਈ, ਪਿੰਞ, ਗੁੱਜਰ ਆਦਿ ਬੇਅੰਤ ਸਿੱਖ ਗੁਰਸਿੱਖੀ ਦੇ ਥੰਮ੍ਹ ਹੋਏ ਹਨ, ਦੀਵੇ ਤੋਂ ਦੀਵੇ ਦੇ ਜਗਣ ਵਾਂਗ ਜਿਨ੍ਹਾਂ ਗੁਰਮੁਖਾਂ ਦੁਆਰਾ ਸਿੱਖੀ ਜਗਤ ਚ ਫੈਲੀ।ਵਾਹਿਗੁਰੂ॥ ਗੁਰਤਾ ਕੀਤੀ ੧੨ ਸਾਲ ੫ ਮਹੀਨੇ ੨੩ ਦਿਨ।ਵਾਹਿਗੁਰੂ॥ ਵੈਰਾਗਮਈ ਜੋਤੀ ਜੋਤਿ:- ਗੁਰੂ ਨਾਨਕ ਸ਼ਾਹੀ ਸੰਮਤ ੮੩ ਅਤੇ ੧੬੦੯ ਬਿ:ਚੇਤ ਸ਼ੁਦੀ ੪,੨੭ ਮਾਰਚ ੧੫੫੨ ਈ:ਨੂੰ ਸ੍ਰੀ ਖਡੂਰ ਸਾਹਿਬ ਜੀ ਵਿਖੇ ਆਪਣੇ ਅਬਿਨਾਸੀ ਸਰੂਪ ਚ ਲੀਨ ਹੋਏ,ਜਿੱਥੇ ਹੁਣ ਗੁਰਦੁਆਰਾ ਸ੍ਰੀ ਅੰਗੀਠਾ ਸਾਹਿਬ ਜੀ ਹਨ।ਵਾਹਿਗੁਰੂ॥ ਕੁੱਲ ਆਯੂ:- ਤਕਰੀਬਨ ੪੭ ਸਾਲ ੧੧ ਮਹੀਨੇ ੫ ਦਿਨ,ਸਾਰੀ ਉਮਰ ਪਰਉਪਕਾਰ ਕੀਤੇ, ਆਪਣੇ ਸਰੂਪ ਗੁਰਤਾ ਬਿਰਾਜਮਾਨ ਸਤਿਗੁਰੂ ਗ੍ਰੰਥ ਸਾਹਿਬ ਜੀ ਦੁਆਰਾ ਹੁਣ ਭੀ ਕਰ ਰਹੇ ਹਨ। ਦੋਹਿਰਾ;ਸ੍ਰੀ ਖਡੂਰ ਮੈ ਤਖਤ ਹੈ;ਗੁਰ ਅੰਗਦ ਮਹਾਰਾਜ। ਨਾਮ ਦਾਨ ਜਾਚੋਂ ਸਦਾ;ਦੇਵਹੁ ਦਰਸ਼ਨ ਆਜ॥੭੦॥ਸਮਕਾਲੀ ਪਰਮਪੂਜਨੀਕ ਭਗਤ ਸਾਹਿਬਾਨ ਜੀ:-ਭਗਤ ਸੂਰਦਾਸ ਸਾਹਿਬ ਜੀ,ਭਗਤ ਭੀਖਨ ਸਾਹਿਬ ਜੀ।ਵਾਹਿਗੁਰੂ॥ ਝੂਠਾ ਰਾਜ:-ਹਮਾਯੂੰ, ਸ਼ੇਰਸ਼ਾਹ ਸੂਰੀ,ਇਸਲਾਮਸ਼ਾਹ ਸੂਰੀ।

੨੭.ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਤੀਜੇ ਪਾਤਿਸਾਹ ਜੀ, ਭਲੇ ਅਮਰਦਾਸ ਗੁਣ ਤੇਰੇ; ਤੇਰੀ ਉਪਮਾ. ਤੋਹਿ ਬਨਿ ਆਵੈ॥ਪਰਮਪਵਿੱਤ੍ਰ ਸ਼ੁਭ ਵੰਸ:- ਗੁਰਮੁਖਿ ਸ੍ਰੀ ਰਾਮਚੰਦ੍ਰ ਜੀ ਦੇ ਪਿਆਰੇ ਭਾਈ ਭਰਤ ਜੀ ਦੇ ਘਰੋਂ, ਰਾਜੇ ਜਨਕ ਜੀ ਦੀ ਲਾਇਕ ਸਪੁੱਤ੍ਰੀ ਮਾਂਡਵੀ ਜੀ ਦੇ ਦੋ ਸਪੁੱਤ੍ਰ ਚੰਦ੍ਰਕੇਤ ਜੀ ਤੇ ਗੁਰਮੁਖਿ ਭੱਲਣ ਜੀ ਹੋਏ ਹਨ। ਸ੍ਰੀ ਭੱਲਣ ਜੀ ਤੋਂ ਸ਼ੁਭ ਵੰਸ ਭੱਲੇ ਚੱਲੀ।ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦਾ ਸ਼ੁਭ ਨਾਮ:- ਗੁਰ ਅਮਰਦਾਸ ਕੀ ਅਕਥ ਕਥਾ ਹੈ;ਇਕ ਜੀਹ ਕਛੁ ਕਹੀ ਨ ਜਾਈ॥ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ।ਵਾਹਿਗੁਰੂ॥ਪਰਮਪਵਿੱਤ੍ਰ ਅਵਤਾਰ ਅਸਥਾਨ:-ਬ੍ਰਹਮ ਪ੍ਰਭ ਸਮ੍ਰੱਥ ਕੋਟਾਨ ਕੋਟਿ ਬ੍ਰਹਮੰਡਾਂ ਦੇ ਮਾਲਕ ਧੰਨ ਵਾਹਿਗੁਰੂ ਸਤਿਗੁਰੂ ਸਾਹਿਬ ਜੀ ਨੇ ਜ਼ਿਲਾ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੇ ਦਾਦਕੇ ਪਿੰਡ ਬਾਸਰਕੇ(ਸ੍ਰੀ ਸੰਨ ਸਾਹਿਬ ਜੀ)ਵਿਖੇ,੧੫੨੬ ਬਿ: ਵੈਸਾਖ ਵਦੀ ੧੪,ਦਿਨ ਸ਼ੁਕ੍ਰਵਾਰ, ਕ੍ਰਿਤਕਾ ਨਛੱਤਰ, ੫ ਮਈ ੧੪੬੯ ਈ: ਨੂੰ ਪਰਮਪਵਿੱਤ੍ਰ ਸ਼ੁਭ ਸੱਚਾ ਅਵਤਾਰ ਧਾਰਿਆ।

ਵਾਹਿਗੁਰੂ॥ਭਲਉ ਭੂਹਾਲੁ ਤੇਜੋ ਤਨਾ;ਨ੍ਰਿਪਤਿ ਨਾਥੁ ਨਾਨਕ ਬਰਿ॥)ਭਲਉ ਪ੍ਰਸਿਧੁ ਤੇਜੋ ਤਨੌ ਕਲ੍ਯ ਜੋੜਿ ਕਰ ਧ੍ਯਾਇਅਉ॥ਪਰਮਪੂਜਨੀਕ ਪਿਤਾ ਤੇਜਭਾਨ ਜੀ ਭੱਲੇ, ਪਰਮਪੂਜਨੀਕ ਮਾਤਾ ਰੂਪ ਕੌਰ ਜੀ (ਲੱਛਮੀ ਜੀ) ਦੀ ਜਨਮਾਂ ੨ ਦੀ ਬੰਦਗੀ ਦਾ ਫ਼ਲ ਦੇਣ ਲਈ, ਪ੍ਰੇਮ ਦੇ ਵਸੀਕਾਰ ਹੋ ਕੇ, ਇਨ੍ਹਾਂ ਦੇ ਘਰ ਵਾਹਿਗੁਰੂ ਜੀ ਆਪ ਹੀ ਪ੍ਰਗਟੇ। ਆਪ ਜੀ ਦੇ ਪਰਮਪੂਜਨੀਕ ਦਾਦਾ ਬਿਸ਼ਨਦਾਸ ਜੀ ਭੱਲਾ ਤੇ ਤਾਇਆ ਹਰਿਦਾਸ ਜੀ ਸਨ। ਵਾਹਿਗੁਰੂ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ

ਭਾਈ ਬਾਬਾ ਦਾਤਾਰਚੰਦ ਜੀ ਤੇ ਬਾਬਾ ਈਸ਼ਰਦਾਸ ਜੀ। ਬਾਬੇ ਈਸ਼ਰਦਾਸ ਜੀ ਦੇ ਸਪੁੱਤ੍ਰ ਗੁਰਮੁਖਿ ਭਾਈ ਗੁਰਦਾਸ ਸਾਹਿਬ ਜੀ, (ਜਿਨ੍ਹਾਂ ਨੇ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਰਮਪੂਜਨੀਕ ਬਾਣੀ ਜੀ ਦੀ ਲਿਖਾਈ ਦੀ ਸ਼ੁਭ ਸੱਚੀ ਸੇਵਾ ਕੀਤੀ।) ਆਪ ਜੀ ਸੱਚੇ ਸਤਿਗੁਰੂ ਤੀਜੇ ਪਾਤਿਸਾਹ ਜੀ ਦੇ ਸਕੇ ਭਤੀਜੇ ਸਨ।

ਵਾਹਿਗੁਰੂ॥ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਨਾਨਕੇ:- ਪਿੰਡ ਗਿਲਵਾਲੀ (ਸ੍ਰੀ ਅੰਮ੍ਰਿਤਸਰ ਸਾਹਿਬ ਜੀ) ਸਨ। ਵਾਹਿਗੁਰੂ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ ਪਹਿਲੇ ਪਾਤਿਸਾਹ ਜੀ ਤੋਂ ਤਕਰੀਬਨ ੬ ਮਹੀਨੇ ੨੫ ਦਿਨ ਪਹਿਲਾਂ ਅਵਤਾਰ ਧਾਰਿਆ ਜੀ। ਵਾਹਿਗੁਰੂ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੀ ਸ਼ੁਭ ਸ਼ਾਦੀ:- ੩੧ ਵੇਂ ਸਾਲ ਦੀ ਆਯੂ ਚ ੧੭ ਮੱਘਰ ਸੰਮਤ ੧੫੫੬ ਬਿ: ਨੂੰ, ਸਹੁਰੇ ਪਿੰਡ ਖੇਮਕਰਨ ਵਿਖੇ ਹੋਈ।ਵਾਹਿਗੁਰੂ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਮਹਿਲ:- ਜਗਤ ਮਾਤਾ ਰਾਮ ਕੌਰ ਜੀ।ਵਾਹਿਗੁਰੂ॥ ਆਪ ਜੀ ਦੇ ਸਹੁਰਾ ਸਾਹਿਬ ਦੇਵੀਚੰਦ ਜੀ ਬਹਿਲ ਖੱਤ੍ਰੀ।ਵਾਹਿਗੁਰੂ॥ ਸ਼ੁਭ ਸੰਤਾਨ:- ਸਾਹਿਬਜ਼ਾਦੇ ਬਾਬਾ ਮੋਹਨ ਜੀ, ਗੁਰਮੁਖਿ ਸਨਮੁਖ ਬਾਬਾ ਮੋਹਰੀ ਜੀ। ਯਥਾ:- ਮੋਹਰੀ ਪੁਤੁ ਸਨਮੁਖੁ ਹੋਇਆ; ਰਾਮਦਾਸੈ ਪੈਰੀ ਪਾਇ ਜੀਉ॥ਵਾਹਿਗੁਰੂ॥ ਆਪ ਜੀ ਦੀ ਵੱਡੀ ਬੱਚੀ ਬੀਬੀ ਦਾਨੀ ਜੀ ਜਿਨ੍ਹਾਂ ਦੇ ਪਤੀ ਭਾਈ ਰਾਮਾ ਜੀ ਸਨ। ਛੋਟੇ ਬੀਬੀ ਭਾਨੀ ਜੀ ਨੱਗਰ ਬਾਸਰਕੇ ਵਿਖੇ ਪ੍ਰਗਟੇ, ਇਨ੍ਹਾਂ ਦੇ ਪਰਮਪੂਜਨੀਕ ਪਤੀ ਧੰਨ ਵਾਹਿਗੁਰੂ ਸਤਿਗੁਰੂ ਰਾਮਦਾਸ ਸਾਹਿਬ ਜੀ ਹਨ। ਵਾਹਿਗੁਰੂ॥ ਬਾਬੇ ਮੋਹਨ ਜੀ ਦੇ ਲਾਇਕ ਸਪੁੱਤ੍ਰ ਸੰਸਰਾਮ ਜੀ, ਆਪ ਜੀ ਦੇ ਪਿਆਰੇ ਪੋਤ੍ਰੇ ਜੀ ਨੇ, ਨਿਰੰਕਾਰ ਸਰੂਪ ਪਰਮਪਵਿੱਤ੍ਰ ਗੁਰਬਾਣੀ ਜੀ ਦੀਆਂ ਪੋਥੀਆਂ ਲਿਖੀਆਂ, ਜੋ ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਦੇ ਵੱਡੇ ਮਾਮੇ ਜੀ ਨੇ ਪੂਰਨ ਅਦਬ ਸਤਿਕਾਰ ਨਾਲ ਸੰਭਾਲ ਕੇ ਰੱਖੀਆਂ ਸਨ। ਵਾਹਿਗੁਰੂ॥ ਆਪ ਜੀ ਦੇ ਪਿਆਰੇ ਪੋਤ੍ਰੇ:- ਪਰਮਪੂਜਨੀਕ ਬਾਬੇ ਮੋਹਰੀ ਜੀ ਦੇ ਸਪੁੱਤ੍ਰ ਬਾਬਾ ਅਨੰਦ ਜੀ ਤੇ ਬਾਬੇ ਮੋਹਨ ਜੀ ਦੇ ਸਪੁੱਤ੍ਰ ਬਾਬਾ ਸੰਸਰਾਮ ਜੀ।ਵਾਹਿਗੁਰੂ॥ ਬਾਬੇ ਅਨੰਦ ਜੀ ਦੇ ਸਪੁੱਤ੍ਰ ਬਾਬਾ ਸੁੰਦਰ ਜੀ, ਆਪ ਜੀ ਦੇ ਪਿਆਰੇ ਪੜੋਤੇ ਸਨ ਜਿਨਾਂ ਨੇ ਰਾਮਕਲੀ ਰਾਗ ਚ ਸਦੁ ਬਾਣੀ ਲਿਖੀ।ਵਾਹਿਗੁਰੂ॥ ਆਪ ਜੀ ਦੇ ਦੋਹਤ੍ਰੇ ਪਰਮਪੂਜਨੀਕ ਸਤਿਗੁਰੂ ਅਰਜਨ ਦੇਵ ਸਾਹਿਬ ਜੀ, ਬਾਬਾ ਮਹਾਂਦੇਵ ਜੀ ਤੇ ਪ੍ਰਿਥੀਆ।

੨੮.ਪਰਮਪੂਜਨੀਕ ਸੱਚੇ ਸਤਿਗੁਰੂ ਦੂਜੇ ਪਾਤਿਸਾਹ ਜੀ ਦੇ ਸੱਚੇ ਮਿੱਠੇ ਚਰਨਕਮਲਾਂ 'ਚ ਆਉਣਾ, ਜ਼ਿਆਦਾ ਮਸੱਕਤ ਸ਼ੁਭ ਸੱਚੀ ਸੇਵਾ ਕਰਕੇ,੧੨ ਵਰਾਂ ਦੀ ਪ੍ਰਾਪਤੀ ਕਰਕੇ,ਗੁਰਤਾ ਗੱਦੀ ਬਿਰਾਜਮਾਨ ਹੋਣਾ।ਹਰੀ ਸਰੂਪ ਸ੍ਰੀ ਗੋਬਿੰਦਵਾਲ ਸਾਹਿਬ ਜੀ ਵਸਾਉਣੇ।ਆਪ ਜੀ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਦੂਜੇ ਪਾਤਿਸਾਹ ਜੀ ਦੇ ਸੱਚੇ ਮਿੱਠੇ ਚਰਨ-ਕਮਲਾਂ ਚ, ਗੁਰੂ ਨਾਨਕਸ਼ਾਹੀ ਸੰਮਤ ੭੧, ੧੫੯੭ ਬਿ: ਚ ੭੨ ਵੇਂ ਸਾਲ ਦੀ ਆਯੂ ਚ, ਸੱਚੇ ਸਤਿਗੁਰੂ ਜੀ ਦੇ ਸੱਚੇ ਚਰਨਾਂ ਚ ਆ ਕੇ, ਸ਼ੁਭ ਸੱਚੀ ਸੇਵਾ ਦਾ ਰਸ ਪੀਣ ਲੱਗੇ। ਸ੍ਰੀ ਖਡੂਰ ਸਾਹਿਬ ਜੀ ਵਿਖੇ ਰਾਤ ਬਾਰਾਂ

ਵਜੇ ਤੋਂ ਮਗਰੋਂ ਉੱਠ ਕੇ, ਆਪ ਜੀ ਬਿਆਸ ਤੋਂ ਜਲ ਦੀ ਗਾਗਰ ਨਿਤਾਪ੍ਰਤੀ ਲਿਆ ਕੇ ਸੱਚੇ ਸਤਿਗੁਰੂ ਦੂਜੇ ਪਾਤਿਸਾਹ ਜੀ ਦਾ ਇਸ਼ਨਾਨ ਕਰਾਉਂਦੇ। ਭਾਵੇਂ ਉਮਰ ਵਡੇਰੀ ਸੀ, ਪਰ ਫਿਰ ਭੀ ਇਤਨੀ ਜ਼ਿਆਦਾ ਮਸੱਕਤ ਕਰਦੇ, ਠੰਢ ਨਾਲ ਪਰਮਪਵਿੱਤ੍ਰ ਸੱਚੇ ਚਰਨ ਕਮਲ ਹਸਤ ਕਮਲ ਫਟ ਜਾਂਦੇ, ਬਸਤ੍ਰ ਫਟੇ ਹੁੰਦੇ ਪਰ ਫਿਰ ਭੀ ਪ੍ਰਵਾਹ ਨਾ ਕਰਦੇ, ਪੇਟ ਭੁੱਖਾ ਰੱਖ ਕੇ ਸ਼ੁਭ ਸੱਚੀ ਸੇਵਾ ਕਰਦੇ, ਬਈ ਸੇਵਾ ਚ ਆਲ਼ਸ ਨਾ ਆਵੇ। ਤਰ ਤੀਬਰ ਤਰ ਤਮ ਵੈਰਾਗ ਦੀ ਦਸ਼ਾ ਦੇਖ ਕੇ ਪ੍ਰੇਮੀ ਰੋ ਹੀ ਪੈਂਦੇ, ਇਹ ਸ਼ੁਭ ਸੱਚੀ ਸੇਵਾ ੧੨ ਸਾਲ ਕੀਤੀ। ਇੱਕ ਦਿਨ ਵਰਖਾ ਝੱਖੜ ਵਾਲੀ ਹਨ੍ਹੇਰੀ ਰਾਤ ਨੂੰ ਕੁੰਭਲ ਚ ਡਿੱਗੇ, ਖੜਕਾ ਹੋਣ ਤੋਂ ਜੁਲਾਹੀ ਨੇ "ਅਮਰੂ ਨਿਥਾਵਾਂ" ਕਿਹਾ, ਤਾਂ ਸੱਚੇ ਸਤਿਗੁਰੂ ਦੂਜੇ ਪਾਤਿਸਾਹ ਜੀ ਨੇ ਇਹ ੧੨ ਵਰ ਬਖ਼ਸ਼ੇ:- {ਨਿਥਾਵਿਆਂ ਦੇ ਥਾਂ, ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ, ਨਿਧਿਰਿਆਂ ਦੀ ਧਿਰ, ਨਿਪਤਿਆਂ ਦੀ ਪਤਿ, ਨਿਗਤਿਆਂ ਦੀ ਗਤਿ, ਨਿਆਸਰਿਆਂ ਦੇ ਆਸਰੇ, ਅਧੀਰਜਾਂ ਨੂੰ ਧੀਰਜ ਦੇਣ ਵਾਲੇ, ਪੀਰ ਸ਼ਕਤੀਆਂ ਵਾਲਿਆਂ ਦੇ ਵੱਡੇ ਗੁਰ ਪੀਰ, ਨਰਕ 'ਚ ਗਈ ਰੂਹ ਨੂੰ ਵਿਸ਼ਿਆਂ ਪਾਪਾਂ 'ਚ ਖੱਚਤ ਜ਼ਿੰਦਗੀ ਬ੍ਰਿਤੀ ਨੂੰ, ਫੇਰ ਮੋੜ ਕੇ ਅਕਾਲ ਪੁਰਖੁ ਜੀ ਦੇ ਸੱਚੇ ਚਰਨ ਕਮਲਾਂ 'ਚ ਲਾਉਣ ਵਾਲੇ, ਹਉਮੈ ਬੰਧਨਾਂ 'ਚ ਬੱਝੇ ਜੀਵ ਨੂੰ ਛੁਡਾਉਣ ਵਾਲੇ ਉਤਪਤੀ ਪਾਲਣਾਂ ਲੈਤਾ ਕਰਦਿਆਂ ਸਦਾ ਨਿਰਲੇਪ, ਅਨਤ ਕਲਾਵਾਨ ਸਦ ਸਦਾ ਮੇਹਰਵਾਨ, ਸਭਨਾ ਜੀਆ ਕਾ ਇਕੁ ਦਾਤਾ; ਅਨੁਸਾਰ ਸਭਨਾ ਜੀਆਂ ਨੂੰ ਅਮੋਲਕ ਦਾਤਾਂ ਦੇਣ ਵਾਲੇ ਵੱਡੇ ਦਾਤੇ।} ਬਖ਼ਸ਼ੇ ਵਰ ਸੰਪੂਰਨ ਹੋਏ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਸੱਜੇ ਚਰਨ ਕਮਲ ਚ ਪਦਮ ਦੇਖ ਕੇ, ਬ੍ਰਹਮਣ ਦੁਰਗਾ ਦਾਸ ਜੀ ਨੇ ਆਪ ਜੀ ਤੋਂ ਲੋਕ ਪ੍ਰਲੋਕ ਦੇ ਸੁਖ ਦਾ ਵਰ ਲਿਆ। ਯਥਾ:- ਬਾਰਿਜੁ ਕਰਿ ਦਾਹਿਣੈ; ਸਿਧਿ ਸਨਮੁਖ ਮੁਖੁ ਜੋਵੈ॥ ਰਿਧਿ ਬਸੈ ਬਾਂਵਾਂਗਿ; ਜੁ ਤੀਨਿ ਲੋਕਾਂਤਰ ਮੋਹੈ॥

ਵਾਹਿਗੁਰੂ॥ ਗੁਰਤਾ ਗੱਦੀ ਬਿਰਾਜਮਾਨ:- ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਦੂਜੇ ਪਾਤਿਸਾਹ ਜੀ ਨੇ ਸ਼ੁਭ ਸੇਵਾ 'ਤੇ ਭਾਰੀ ਪ੍ਰਸੰਨ ਹੋ ਕੇ, ਆਪਣੇ ਜੋਤੀ ਜੋਤਿ ਸਮਾਉਣ ਤੋਂ ਤਿੰਨ ਦਿਨ ਪਹਿਲਾਂ, ਸ੍ਰੀ ਖਡੂਰ ਸਾਹਿਬ ਜੀ ਵਿਖੇ, ਗੁਰੂ ਨਾਨਕਸ਼ਾਹੀ ਸੰਮਤ ੮੩ ਅਤੇ ੧੬੦੯ ਬਿ:ਚੇਤ ਸ਼ੁਦੀ ੧,੨੫ ਮਾਰਚ ੧੫੫੨ ਈ: ਨੂੰ,ਗੁਰ ਚੇਲਾ;ਚੇਲਾ ਗੁਰ ਹੋਈ॥੧੧॥(ਵਾਰ ੧੧)ਅਨੁਸਾਰ ਗੁਰੂ ਤੋਂ ਚੇਲੇ ਬਣ ਕੇ,ਆਪ ਸੱਚੇ ਸਤਿਗੁਰੂ ਦੂਜੇ ਪਾਤਿਸਾਹ ਜੀ ਨੇ ਮੱਥਾ ਟੇਕ ਕੇ ਗੁਰਤਾ ਬਖ਼ਸ਼ ਕੇ,ਖੰਡਾਂ ਬ੍ਰਹਮੰਡਾਂ ਚ ਮਹਿਮਾ ਫੈਲਾਅ ਕੇ ਨਿਹਾਲ ੩ ਕਰ ਦਿਤੇ,ਪਰਮਪੂਜਨੀਕ ਬਾਬੇ ਬੁੱਢੇ ਸਾਹਿਬ ਜੀ ਨੇ ਚੰਦਨ ਕੇਸਰ ਘਸਾ ਕੇ ਗੁਰਤਾ ਦਾ ਤਿਲਕ ਲਾਇਆ।

ਗੋਬਿੰਦਵਾਲੁ ਗੋਬਿੰਦ ਪੁਰੀ ਸਮ;ਜਲੵਨ ਤੀਰਿ ਬਿਪਾਸ ਬਨਾਯਉ॥ਅਨੁਸਾਰ ਹਰੀ ਸਰੂਪ ਸ੍ਰੀ ਗੋਬਿੰਦਵਾਲ ਸਾਹਿਬ ਜੀ ਵਸਾਏ। ਬੱਚੇ ਦੇ ਮਰਨ ਤੋਂ ਮਾਂ ਨੂੰ ਰੋਂਦੀ ਦੇਖ ਕੇ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ ਕਿਹਾ, "ਜਿਤਨਾ ਚਿਰ ਦਾਸਨ ਦਾਸ ਗੁਰਤਾ 'ਤੇ ਬਿਰਾਜਮਾਨ ਹੈ, ਉਤਨਾ ਚਿਰ ਇੱਥੇ ਕਿਸੇ ਬੱਚੇ ਨੇ ਤਾਂ ਕੀ ਚੜ੍ਹਾਈ ਕਰਨੀ ਹੈ? ਕੋਈ ਬੁੱਢਾ ਭੀ ਨਾ ਕਰੇ!" ਇਹ ਸ਼ੁਭ ਵਾਕ

ਸੱਚੇ ਹੋਏ ਜੀ।

ਸਤਿਗੁਰੂ ਅਮਰਦਾਸ ਸਾਹਿਬ ਜੀ ਨੇ ਪੂਰਨ ਅਦਬ ਸਤਿਕਾਰ ਸਹਿਤ ਅੰਮ੍ਰਿਤ ਗੁਰਬਾਣੀ ਜੀ ਇਕੱਤ੍ਰ ਕਰਨ ਦਾ ਮਹਾਨ ਪਰਉਪਕਾਰ ਕਰਨਾ:-ਗੁਰੂ ਗ੍ਰੰਥ ਸਾਹਿਬ ਜੀ ਦੇ ਇਤਿਹਾਸ 'ਚੋਂ ਪੜ੍ਹੋ ਜੀ।

੨੯.ਸਾਖੀ:- ਰਾਜੇ ਅਕਬਰ ਦੀ ਬੇਨਤੀ ਪ੍ਰਵਾਨ ਕਰਕੇ, ਸਤਿਗੁਰੂ ਪ੍ਰਭੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ, ਸਤਿ ਧਰਮ ਦਾ ਪਰਮਪਵਿੱਤ੍ਰ ਸ਼ੁਭ ਉਪਦੇਸ਼ ਕਰਨ ਲਈ ਤੀਰਥਾਂ 'ਤੇ ਪਰਮਪਵਿੱਤ੍ਰ ਚਰਨ ਕਮਲ ਪਾਏ। ਯਥਾ:- ਤੀਰਥ ਉਦਮੁ ਸਤਿਗੁਰੂ ਕੀਆ; ਸਭ ਲੋਕ ਉਧਰਣ ਅਰਥਾ॥ਧੰਨ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਫ਼ੁਰਮਾਉਂਦੇ ਹਨ:- ਸਤਿਗੁਰੂ ਤੀਜੇ ਪਾਤਿਸਾਹ ਜੀ ਨੇ ਸਭ (ਲੋਕ) ਲੋਕਾਂ ਨੂੰ (ਉਧਰਣ) ਉਧਾਰਨ (ਅਰਥਾ) ਲਈ (ਤੀਰਥ) ਤੀਰਥਾਂ 'ਤੇ ਜਾਣ ਦਾ ਸ਼ਲਾਘਾ ਯੋਗ ਉਦਮੁ (ਕੀਆ) ਕੀਤਾ। ਸ੍ਰੀ ਹਜ਼ੂਰ ਜੀ ਨੇ ਗੁਰਸੰਗਤਾਂ ਸਮੇਤ ਸਭ ਤੋਂ ਪਹਿਲਾਂ ਕੁਰੂਕਛੇਤ੍ਰ ਵਿਖੇ ਸੱਚੇ ਚਰਨ ਪਾਏ। ਯਥਾ:- ਪ੍ਰਥਮ ਆਏ ਕੁਲਖੇਤਿ ਗੁਰ; ਸਤਿਗੁਰ ਪੁਰਬੁ ਹੋਆ॥ ਜਿੱਥੇ ਸ੍ਰੀ ਕ੍ਰਿਸ਼ਨ ਭਗਵਾਨ ਜੀ ਨੇ ਕੌਰਵਾਂ ਪਾਂਡਵਾਂ ਦੇ ਯੁੱਧ ਸਮੇਂ, ਆਪਣੇ ਭਗਤ ਸ੍ਰੀ ਅਰਜਨ ਜੀ ਦੀ ਜਿੱਤ ਕਰਾਉਣ ਲਈ ਗੀਤਾ ਉਚਾਰੀ ਸੀ, ਉਹ ਜੋਤੀਸਰ ਅਸਥਾਨ ਹੈ। ਸ੍ਰੀ ਗੁਰੂ ਸਾਹਿਬ ਜੀ ਇਸ ਦੇ ਨੇੜੇ ਪਹੁੰਚੇ। ਜੋਗੀ ਸੰਨਿਆਸੀ ਬ੍ਰਹਮਚਾਰੀ ਪੰਡਿਤ ਵੈਰਾਗੀ ਦਿਗੰਬਰ ਆਦਿ ਚਰਚਾ ਕਰਨ ਆਏ। ਯਥਾ:- ਜੋਗੀ ਦਿਗੰਬਰ ਸੰਨਿਆਸੀ ਖਟੁ ਦਰਸਨ; ਕਰਿ ਗਏ ਗੋਸਟਿ ਢੋਆ॥ ਜਿਨ੍ਹਾਂ ਨੂੰ ਵਿੱਦਿਆ ਦਾ ਮਹਾਨ ਹੰਕਾਰ ਸੀ, ਉਨ੍ਹਾਂ ਨੇ ਪੁੱਛਿਆ, "ਵੇਦ ਪੁਰਾਣ ਸ਼ਾਸਤ੍ਰ ਆਦਿ ਸੰਸਕ੍ਰਿਤ ਚ ਪਹਿਲਾਂ ਹੀ ਸਨ, ਪਰ ਸਭ ਤੋਂ ਵੱਡੇ ਸਤਿਗੁਰੂ ਪ੍ਰਭੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਆਪਣੀ ਗੁਰਮੁਖੀ ਬੋਲੀ ਰਚ ਕੇ ਜੋ ਗੁਰਬਾਣੀ ਉਚਾਰੀ ਹੈ, ਉਹ ਵੇਦਾਂ ਅਨੁਸਾਰ ਹੈ ਜਾਂ ਵਿਰੁੱਧ? ਜੇ ਕਹੋਂ ਵਿਰੁੱਧ ਹੈ ਤਾਂ ਨਾਸਤਕ ਮਤਿ ਸਿੱਧ ਹੁੰਦਾ ਹੈ, ਜੇ ਕਹੋਂ ਵੇਦਾਂ ਅਨੁਸਾਰ ਹੈ ਤਾਂ ਫਿਰ ਗੁਰਬਾਣੀ ਉਚਾਰਨ ਦੀ ਕੀ ਲੋੜ ਸੀ?" "ਹੇ ਪਿਆਰਿਓ! ਪਰਮਪਵਿੱਤ੍ਰ ਪਰਮ ਮਨੋਹਰ ਅੰਮ੍ਰਿਤ ਰੂਪ ਖ਼ੂਬ ਮਿੱਠੇ ਸੱਚੇ ਗੁਰਬਾਣੀ ਜੀ ਸੁਤੰਤ੍ਰ ਨਿਰੰਕਾਰ ਸਰੂਪ ਪੂਰਨ ਗੁਰੂ ਹਨ। ਨਾ ਵੇਦਾਂ ਅਨੁਸਾਰ ਹਨ, ਨਾ ਹੀ ਵਿਰੁੱਧ ਹਨ। ਵੇਦ ਬਾਣੀ ਹੁੰਦਿਆਂ ਅੰਮ੍ਰਿਤ ਰੂਪ ਗੁਰਬਾਣੀ ਦੀ ਵਰਖਾ ਦੀ ਬਹੁਤ ਭਾਰੀ ਲੋੜ ਸੀ। ਯਥਾ:- ਮਹਲਾ ੩ ਗਉੜੀ ਬੈਰਾਗਣਿ॥(੧੬੨)" ਸਤਿਗੁਰੂ ਸਾਹਿਬਾਨ ਜੀ ਦੇ (੩) ਤੀਜੇ (ਮਹਲਾ) ਸਰੂਪ ਵਾਹਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਗਉੜੀ ਰਾਗ ਦੀ ਬੈਰਾਗਣਿ ਜਾਤੀ ਦੇ ਪੈਂਤੀਵੇਂ ਸ਼ਬਦ ਚ ਫ਼ੁਰਮਾ ਰਹੇ ਹਨ:- ਜੈਸੀ ਧਰਤੀ ਊਪਰਿ ਮੇਘੁਲਾ ਬਰਸਤੁ ਹੈ; ਕਿਆ ਧਰਤੀ ਮਧੇ ਪਾਣੀ ਨਾਹੀ॥ ਦਾਸਨਦਾਸ ਆਪ ਜੀ ਨੂੰ ਇਹ ਪੁੱਛਦਾ ਹੈ, (ਜੈਸੀ) ਜਿਸ ਤਰ੍ਹਾਂ ਧਰਤੀ ਊਪਰਿ (ਮੇਘੁਲਾ) ਬੱਦਲ਼ (ਬਰਸਤੁ) ਵਰਸਦਾ ਹੈ, (ਕਿਆ) ਕੀ ਧਰਤੀ (ਮਧੇ) ਚ ਪਾਣੀ (ਨਾਹੀ) ਨਹੀਂ ਹੈ?

ਜੈਸੇ ਧਰਤੀ ਮਧੇ ਪਾਣੀ ਪਰਗਾਸਿਆ; ਬਿਨੁ ਪਗਾ ਵਰਸਤ ਫਿਰਾਹੀ॥੧॥ (ਜੈਸੇ) ਜਿਸ ਤਰ੍ਹਾਂ ਧਰਤੀ (ਮਧੇ) ਚੋਂ ਪਾਣੀ (ਪਰਗਾਸਿਆ) ਪ੍ਰਗਟ ਕੀਤਾ ਹੋਇਆ ਭੀ (ਬਿਨੁ) ਬਿਨਾ (ਪਗਾ) ਪੈਰਾਂ

ਦੇ ਹੈ, ਭਾਵ ਬੀਕਾਨੇਰ ਜਾਂ ਪਹਾੜੀ ਇਲਾਕਿਆਂ ਚ, ਪਾਣੀ ਬੜੇ ਯਤਨਾਂ ਪ੍ਰਯਤਨਾਂ ਨਾਲ ਨਿਕਲਦਾ ਹੈ। ਬਹੁਤ ਖਰਚ ਖੇਚਲ ਕਰਨੀ ਪੈਂਦੀ ਹੈ। ਕਈ ਥਾਈਂ ਪਾਣੀ ਖਾਰਾ ਨਿਕਲਦਾ ਹੈ, ਜੋ ਵਰਤਣ ਦੇ ਯੋਗ ਨਹੀਂ ਹੁੰਦਾ, ਜੇ ਉਹ ਮਿੱਠਾ ਹੋਵੇ ਤਾਂ ਭੀ ਸਾਰਿਆਂ ਥਾਵਾਂ 'ਤੇ ਨਹੀਂ ਪਹੁੰਚ ਸਕਦਾ, ਇਸ ਕਰਕੇ (ਬਿਨੁ) ਬਿਨਾ (ਪਗਾ) ਪੈਰਾਂ ਦੇ ਹੈ। ਇਸੇ ਤਰ੍ਹਾਂ ਵੇਦ ਬਾਣੀ ਧਰਤੀ ਦੇ ਡੂੰਘੇ ਪਾਣੀ ਵਾਂਗ ਹੈ। ਕਾਵਿ, ਕੋਸ਼, ਜੋਤਿਸ਼, ਪਿੰਗਲ, ਨਿਰੁਕਤ ਆਦਿ ਵਿਆਕਰਣ ਦੇ ਛੇ ਅੰਗ ਪੜ੍ਹੇ, ਫੇਰ ਆਪਣੇ ਆਪ ਹੀ ਸਮਝ ਸਕਦਾ ਹੈ। ਦੂਜੇ ਨੂੰ ਸਮਝਾਉਣ ਲਈ ਦੇਸੀ ਬੋਲੀ, ਬੋਲ ਕੇ ਦੱਸੇਗਾ ਤਾਂ ਸਮਝ ਪਵੇਗੀ। ਇਉਂ ਵੇਦ ਬਾਣੀ, (ਪਗਾ) ਪੈਰਾਂ ਤੋਂ ਬਿਨੁ ਹੈ। ਕਈ ਥਾਈਂ ਖਾਰਾ, ਕੌੜਾ ਤੇਲੀਆ ਪਾਣੀ ਨਿਕਲਦਾ ਹੈ, ਇਉਂ ਵੇਦਾਂ ਚ ਅੱਸੀ ਹਜ਼ਾਰ ਸੁਰਤੀ ਕੌੜੇ ਕਸੈਲੇ, ਕਰਮ ਕਾਂਡ ਦਾ ਕਥਨ ਕਰਦੀ ਹੈ। ਕਈ ਥਾਈ ਰਾਜਮੇਧ, ਅਸਮੇਧ, ਗੋਮੇਧ ਤਾਮਸੀ ਜੱਗਾਂ ਦਾ ਕਥਨ ਹੈ, ਯਥਾ:- ਗੈਂਡਾ ਮਾਰਿ ਹੋਮ ਜਗ ਕੀਏ;ਦੇਵਤਿਆ ਕੀ ਬਾਣੇ॥ਕਿਤੇ ਗਾਂ ਨੂੰ ਮਾਰਨ ਬਾਰੇ ਭੀ ਲਿਖ ਦਿਤਾ ਹੈ। ਜਿਵੇਂ ਖੂਹ 'ਤੇ ਸ਼ੂਦਰਾਂ ਨੂੰ ਚੜ੍ਹਨ ਨਹੀਂ ਦਿੰਦੇ ਸਨ, ਇਸ ਤਰ੍ਹਾਂ ਵੇਦ ਵਿੱਦਿਆ ਦਾ, ਨੀਵੀਂ ਜਾਤੀ ਵਾਲੇ ਨੂੰ ਅਧਿਕਾਰ ਨਹੀਂ ਹੈ। ਮੰਨੂ ਸਿੰਮ੍ਰਤੀ ਚ ਲਿਖਿਆ ਹੈ, ਜੇਕਰ ਸ਼ੂਦਰ ਸੁਣੇ ਤਾਂ ਉਸ ਦੇ ਕੰਨਾਂ ਚ ਸਿੱਕਾ ਢਾਲ਼ ਕੇ ਪਾ ਦੇਵੋ, ਜੇਕਰ ਸ਼ੂਦਰ ਕਿਸੇ ਨੂੰ ਉਪਦੇਸ਼ ਦੇਵੇ ਤਾਂ ਉਸ ਦੀ ਜ਼ਬਾਨ ਕੱਟ ਦੇਵੋ। ਬੱਦਲ਼ ਵਾਂਗ ਗੁਰਸ਼ਬਦ ਦਾ ਸਭ ਨੂੰ ਅਧਿਕਾਰ ਹੈ। ਯਥਾ:- ਖਤ੍ਰੀ ਬ੍ਰਾਹਮਣੁ ਸੂਦੁ ਬੈਸੁ; ਉਧਰੈ ਸਿਮਰਿ ਚੰਡਾਲ॥) ਬਰੋਸਾਇੰ ਲਾਖਹੁੰ ਗੁਰਬਾਨੀ॥ ਊਚ ਨੀਚ ਕੈ ਏਕ ਸਮਾਨੀ॥ ਪ੍ਰੇਮ ਠਾਨਿ ਜੋ ਪਠਹਿੰ ਬਿਚਾਰਹਿੰ॥ ਬਹੁਰ ਕਮਾਵਹਿੰ ਹੁਇ ਨਿਸਤਾਰਹਿ॥ਜਿਵੇਂ ਬੱਦਲ਼ ਸਾਰੇ (ਵਰਸਤ) ਵਰਸਦਾ (ਫਿਰਾਹੀ) ਫਿਰਦਾ ਹੈ, ਇਉਂ ਸਾਰੀ ਧਰਤੀ 'ਤੇ ਗੁਰਸ਼ਬਦ ਦੀ, ਸਾਚ ਨਾਮ ਕੀ; ਅੰਮ੍ਰਿਤ ਵਰਖਾ॥ ਵਰਖਾ ਹੋ ਰਹੀ ਹੈ। ਜਿਵੇਂ ਬੱਦਲ਼ ਛਾਂ ਸ਼ਾਂਤੀ ਬਖ਼ਸ਼ਦਾ ਹੈ, ਤਿਵੇਂ ਸਤਿਗੁਰੂ ਰੂਪੀ ਬੱਦਲ਼ ਅਗਿਆਨ ਰੂਪੀ ਸੂਰਜ ਦੀਆਂ ਰਾਗ ਦ੍ਵੈਖ ਰੂਪੀ ਕਿਰਨਾਂ ਦੀ ਨਿੰਦਿਆ ਰੂਪੀ ਧੁੱਪ ਤੋਂ ਬਚਾ ਕੇ ਸ਼ਾਂਤੀ ਬਖ਼ਸ਼ਦੇ ਹਨ। ਯਥਾ:- ਊਂਨਵਿ ਊਂਨਵਿ ਆਇਆ; ਵਰਸੈ ਲਾਇ ਝੜੀ॥ਜਦੋਂ ਗਾੜ੍ਹੀ ਝੜੀ ਲੱਗ ਜਾਵੇ, ਤਦੋਂ ਖੁਸ਼ਕੀ ਚੁੱਕੀ ਜਾਂਦੀ ਹੈ, ਇਉਂ ਬੁੱਧੀ ਰੂਪੀ ਧਰਤੀ ਦੀ ਜੋ ਨਾਸਤਕਤਾਈ ਦੀ ਖੁਸ਼ਕੀ ਹੈ, ਇਹ ਚੁੱਕੀ ਜਾਂਦੀ ਹੈ। ਸਤਿਗੁਰੂ ਸਾਹਿਬ ਜੀ ਬੱਦਲ਼ ਦੇ ਵਰਸਣੇ ਕਰਕੇ, ਪ੍ਰੇਮ ਦੀ ਹਰਿਆਵਲਤਾ ਹੋ ਜਾਂਦੀ ਹੈ। ਬਾਬੀਹੇ ਤਨਿ ਮਨਿ ਸੁਖੁ ਹੋਇ;ਜਾਂ ਤਤੁ ਬੂੰਦ ਮੁਹਿ ਪਾਇ॥ ਗੁਰਸਿੱਖ ਬਾਬੀਹੇ ਨੂੰ (ਤਨਿ) ਰੋਮ ੨ ਅਤੇ ਮਨਿ ਦੇ ਹਰ ਸੰਕਲਪ ਚ, ਆਤਮ ਸੁਖੁ ਪ੍ਰਾਪਤ ਹੋਇ ਜਾਂਦਾ ਹੈ, ਸਤਿਗੁਰੂ ਸਾਹਿਬ ਜੀ ਸੱਚੇ ਨਾਮ ਦੀ ਅੰਮ੍ਰਿਤ ਵਰਖਾ ਕਰਕੇ (ਜਾਂ)ਜਦੋਂ ਗੁਰਸਿੱਖ ਬਬੀਹੇ ਦੇ (ਮੁਹਿ) ਮੁਖ ਚ, (ਤਤੁ) ਸੱਚ ਸਰੂਪ ਨਿਰਗੁਨ ਬ੍ਰਹਮ ਜੀ ਦੇ ਪੂਰਨ ਪ੍ਰੇਮ ਬ੍ਰਹਮਗਿਆਨ ਸਹਿਤ ਗੁਰੂ ਪ੍ਰੇਮਾ-ਭਗਤੀ ਦੀ ਬੂੰਦ (ਪਾਇ) ਪਾ ਦਿੰਦੇ ਹਨ, ਫੇਰ ਗੁਰਸਿੱਖ ਬਾਬੀਹੇ ਨੂੰ ਰਸਾਂ ਕਸਾਂ ਦੇ ਭੋਗਣ ਦੀ ਤ੍ਰਿਸ਼ਨਾ ਨਹੀਂ ਫੁਰਦੀ। ਅਨੁ ਧਨੁ ਬਹੁਤਾ ਊਪਜੈ; ਧਰਤੀ ਸੋਭਾ ਪਾਇ॥ਜਿਵੇਂ ਬੱਦਲ਼ ਦੇ ਵਰ੍ਹਨ ਤੋਂ ਅੰਨ ਅਤੇ ਧਨ ਬਹੁਤਾ ਪੈਦਾ ਹੁੰਦਾ ਹੈ, ਇਸ ਤਰ੍ਹਾਂ ਸਤਿਗੁਰੂ ਰੂਪੀ ਬੱਦਲ਼ ਦੇ ਸੱਚੀ ਸਿੱਖਿਆ ਰੂਪੀ ਵਰਖਾ ਕਰਨ

ਤੋਂ, ਸ਼ੁਭ ਗੁਣਾਂ ਦਾ ਅਨੁ ਅਤੇ ਅਜਪਾ ਜਾਪ ਨਾਮ ਰੂਪੀ ਧਨੁ ਬਹੁਤਾ ਹੀ (ਊਪਜੈ) ਪੈਦਾ ਹੁੰਦਾ ਹੈ। ;ਧਰਤੀ ਸੋਭਾ ਪਾਇ॥ ਬੁੱਧੀ ਰੂਪੀ ਧਰਤੀ ਖਿਮਾ ਭਗਤੀ ਪ੍ਰੇਮ ਆਦਿ ਸ਼ੁਭ ਗੁਣਾਂ ਸਹਿਤ ਸੋਭਾ(ਪਾਇ)ਪਾਉਂਦੀ ਹੈ।ਬਾਬਾ,ਤੂੰ ਐਸੇ ਭਰਮੁ ਚੁਕਾਹੀ॥ਜੋ ਕਿਛੁ ਕਰਤੁ ਹੈ.ਸੋਈ ਕੋਈ ਹੈ ਰੇ;ਤੈਸੇ ਜਾਇ ਸਮਾਹੀ॥੧॥ਹੇ (ਬਾਬਾ) ਬਜ਼ੁਰਗ! ਤੂੰ (ਐਸੇ) ਇਸ ਤਰ੍ਹਾਂ ਭਰਮੁ (ਚੁਕਾਹੀ) ਚੁਕਾਉਣਾ ਕਰ।ਰੇ ਭਾਈ! ਤਿੰਨਾਂ ਸਮਿਆਂ ਚ ਜੋ(ਕਿਛੁ)ਕੁੱਝ(ਕਰਤੁ) ਕਰਦੇ(ਹੈ)ਹਨ,(ਸੋਈ) ਉਹੀ ਕੋਈ ਵਾਹਿਗੁਰੂ ਜੀ ਹੀ (ਹੈ) ਹਨ, (ਤੈਸੇ) ਇਸ ਤਰ੍ਹਾਂ ਉਨ੍ਹਾਂ ਦੇ ਸਰੂਪ ਚ ਜਾਇ ਕੇ(ਸਮਾਹੀ)ਸਮਾ ਜਾਉਂਗੇ। ਜਿਨ੍ਹਾਂ ਵਾਹਿਗੁਰੂ ਜੀ ਨੇ ਖੰਡ ਬ੍ਰਹਮੰਡ ਵੇਦ ਸ਼ਾਸਤ੍ਰ ਰਚੇ ਹਨ, ਉਨ੍ਹਾਂ ਨੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦਾ ਪਰਮਪਵਿੱਤ੍ਰ ਪਰਮਪੂਜਨੀਕ ਸੱਚਾ ਅਵਤਾਰ ਧਾਰ ਕੇ, ਗੁਰਬਾਣੀ ਜੀ ਰਚੇ ਹਨ। ਉਨ੍ਹਾਂ ਨੇ ਹੀ ਸੰਸਕ੍ਰਿਤ ਅਤੇ ਗੁਰਮੁਖੀ ਰਚੀ ਹੈ। ਤੁਸੀਂ ਜੋ ਗੁਰਬਾਣੀ, ਗੁਰਮੁਖੀ ਅਤੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ 'ਤੇ ਭਰਮ ਕਰਦੇ ਹੋਂ, ਇਹ ਨਾ ਕਰੋ। ਜੋ ਕਿਛੁ ਕਰਤੁ ਹੈ. ਸੋਈ ਕੋਈ ਹੈ ਰੇ;ਸਮਝ ਕੇ, ਪ੍ਰਮੇਸ਼ਰ ਚ ਸਮਾ ਜਾਵੋਂਗੇ। ਸੋ ਸਤਿਗੁਰੂ ਅਮਰਦਾਸ ਸਾਹਿਬ ਜੀ ਨੇ ਕੁਲਖੇਤਿ ਚ ਸੱਚੇ ਚਰਨ ਪਾ ਕੇ ਬੜੇ ਹੀ ਕੀਮਤੀ ਸੋਹਣੇ ਉੱਤ੍ਰ ਬਖ਼ਸ਼ ਕੇ ਸਭ ਨੂੰ ਸੰਤੁਸ਼ਟ ਕੀਤਾ। ਸਭ ਨੇ ਸੱਚੇ ਚਰਨ ਕਮਲ ਫੜ ਲਏ ਅਤੇ ਜਪਣ ਲੱਗੇ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਅਮਰਦਾਸ ਸਾਹਿਬ ਜੀ ਧੰਨ ਹਨ॥ ਯਥਾ:- ਭਲੇ ਅਮਰਦਾਸ ਗੁਣ ਤੇਰੇ; ਤੇਰੀ ਉਪਮਾ. ਤੋਹਿ ਬਨਿ ਆਵੈ॥

ਵਾਹਿਗੁਰੂ॥ ਆਪ ਜੀ ਨੇ ਮਹਾਨ ਕ੍ਰਿਪਾ ਕਰਕੇ ੧੬੧੬ ਬਿ: ਚ ਸਤਿਸੰਗਤ ਜੀ ਦੇ ਜੋੜ ਮੇਲੇ ਦੀ ਮਰਯਾਦਾ ਕਾਇਮ ਕੀਤੀ।

੩੦.ਵਾਹਿਗੁਰੂ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਨੇ ਸਤੀ ਰਸਮ ਬੰਦ ਕਰਾਈ:- ਸਤੀਆ ਏਹਿ ਨ ਆਖੀਅਨਿ; ਜੋ ਮੜਿਆ ਲਗਿ ਜਲੰਨ੍ਹਿ॥ਨਾਨਕ.ਸਤੀਆ ਜਾਣੀਅਨ੍ਹਿ;ਜਿ ਬਿਰਹੇ ਚੋਟ ਮਰੰਨ੍ਹਿ॥ਆਪ ਜੀ ਨੇ ਐਸੇ ਧੁਰ ਕੇ ਬਾਣੀ ਜੀ ਉਚਾਰੇ, ਜਿਨ੍ਹਾਂ ਦੁਆਰਾ ਜੋਰ ਜ਼ੁਲਮ ਨਾਲ ਸਤੀ ਕਰਨੋਂ ਹਟਾਇਆ, ਸਭ ਨੂੰ ਵਾਹਿਗੁਰੂ ਜੀ ਦੀ ਪ੍ਰਾਪਤੀ ਕਰਵਾਈ। ਆਪ ਜੀ ਨੇ ਸ੍ਰੀ ਗੋਇੰਦਵਾਲ ਸਾਹਿਬ ਜੀ ਵਿਖੇ ਰਾਤ ਦਿਨੇ ਲੰਗਰ ਚਲਾਇਆ। ਆਪ ਜੀ ਨੇ ਇਹ ਪ੍ਰੇਮ ਬੇਨਤੀ ਕੀਤੀ ਕਿ ਪਹਿਲਾਂ ਲੰਗਰ ਛਕੋ ਫੇਰ ਦਰਸ਼ਨ ਦੇਵੋ।ਵਾਹਿਗੁਰੂ॥ ਪਿੰਡ ਡੱਲੇ ਤੋਂ ਆਪ ਜੀ ਦੇ ੭੨ ਪ੍ਰੇਮੀ ਭਗਤ ਮਹਾਂਪੁਰਸ਼ ਸਨ, ਜੋ ਇਕੱਠੇ ਅੰਮ੍ਰਿਤ ਰੂਪ ਕੀਰਤਨ ਕਰਦੇ, ਗੁਰਬਾਣੀ ਕਥਾ ਵੀਚਾਰਦੇ। ਯਥਾ:- ਡਲੇ ਵਾਸੀ ਸੰਗਤਿ ਭਾਰੀ॥੧੬॥(ਵਾਰ ੧੧)

੩੧.ਪਰਮਪੂਜਨੀਕ ਧਰਮ ਪ੍ਰਚਾਰਕ ਬਾਈ ਮੰਜੀਆਂ,ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਪੰਜ ਪਿਆਰੇ:- ਹੇਠਾਂ ਲਿਖੇ ੨੨ ਮਹਾਂਪੁਰਸ਼ ਅਤੇ ਹੋਰ ਅਨੇਕਾਂ ਪ੍ਰੇਮੀ ਪੰਜ ਪਿਆਰਿਆਂ ਚ ਸ਼ਾਮਲ ਹੋ ਕੇ ਗੁਰੂ ਘਰ ਦੀ ਸੇਵਾ ਨਿਭਾਉਣ ਦੀ ਯੋਗਤਾ ਰੱਖਦੇ ਸਨ। ਪਰਮਪੂਜਨੀਕ ਧੰਨ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਆਪਣੇ ਖ਼ਾਸ ਪ੍ਰੇਮੀ ਗੁਰਮੁਖਿ ਸਿੱਖਾਂ ਚੋਂ ੨੨ ਉੱਤਮ ਪ੍ਰਚਾਰਕਾਂ

ਨੂੰ ਗੁਰਬਾਣੀ ਉਪਦੇਸ਼ਕ ਮੰਜੀਆਂ ਬਖ਼ਸ਼ੀਆਂ। ਇਨ੍ਹਾਂ ਗੁਰਮੁਖਿ ਪਿਆਰਿਆਂ ਦੀ ਪ੍ਰੇਮਾ-ਭਗਤੀ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਭਾ ਗਈ, ਇਸ ਕਰਕੇ ਪਰਮਪੂਜਨੀਕ ਪੂਰਨ ਭਗਤ ਹੋਏ ਹਨ। ਯਥਾ:- ਜਾਪ ਤਾਪ ਭਗਤਿ ਸਾ ਪੂਰੀ; ਜੋ ਪ੍ਰਭ ਕੈ ਮਨਿ ਭਾਈ॥(੬੭੩) ਇਨ੍ਹਾਂ ਨੂੰ ਗੁਰਸਿੱਖੀ ਦੇ ਪ੍ਰਚਾਰ ਲਈ ਦੇਸ਼ਾਂ ਪ੍ਰਦੇਸ਼ਾਂ ਅੰਦਰ ਭੇਜਿਆ।[੧]ਪਿਆਰੇ ਅੱਲਾਯਾਰ ਜੀ, ਭਾਈ ਪਾਰੋ ਜੁਲਕਾ ਪਰਮਹੰਸ ਡੱਲਾ ਨਿਵਾਸੀ ਜੀ ਦੀ ਸੁਸੰਗਤ ਕਰਕੇ, ਸੱਚੇ ਸਤਿਗੁਰੂ ਸਾਹਿਬ ਜੀ ਦੇ ਖ਼ਾਸ ਪ੍ਰੇਮੀ ਭਗਤ ਬਣੇ।[੨]ਸੱਚਨ ਸੱਚ ਜੀ:- ਮੰਦਰ ਪਿੰਡ (ਲਹੌਰ) ਤੋਂ ਸਨ। ਇਹ ਸਤਿਗੁਰੂ ਤੀਜੇ ਪਾਤਿਸਾਹ ਜੀ ਦੇ ਖਾਸ ਪ੍ਰੇਮੀ ਸਿੱਖ ਸਨ, ਹਰੀਪੁਰੀਏ ਰਾਜੇ ਦੀ ਪਾਗਲ ਰਾਣੀ ਨਾਲ ਵਿਆਹ ਕੇ ਮੰਜੀ ਬਖ਼ਸ਼ੀ। ਇਹ ਗੁਰਮੁਖਿ ਮਹਾਂਪੁਰਸ਼ ਹਰ ਵੇਲੇ ਗਾ ਕੇ ਉੱਚੀ ੨ ਸੱਚਨ ਸੱਚ ਸੱਚਨ ਸੱਚ ਗੂੰਜਦੇ ਰਹਿੰਦੇ, ਜਿਸ ਕਰਕੇ ਇਨ੍ਹਾਂ ਦਾ ਨਾਮ ਭੀ ਸੱਚਨ ਸੱਚ ਹੀ ਪੈ ਗਿਆ। ਸੱਚਨ ਸੱਚ ਦਾ ਅਰਥ ਹੈ ਕਿ ਮੇਰੇ ਸਤਿਗੁਰੂ ਸਾਹਿਬ ਜੀ ਸੱਚਿਆਂ ਤੋਂ ਭੀ ਸੱਚੇ ਹਨ। ਇਹ ਅਰਥ ਦਿਲ ਚ ਰੱਖ ਕੇ ਹਰ ਵੇਲੇ ਸੱਚਨ ਸੱਚ ਜਪਣਾ ਚਾਹੀਦਾ ਹੈ।[੩]ਭਾਈ ਸਾਧਾਰਣ ਜੀ ਲੁਹਾਰ ਸ੍ਰੀ ਗੋਇੰਦਵਾਲ ਸਾਹਿਬ ਜੀ।[੪]ਬਾਬਾ ਸਾਵਣਮੱਲ ਜੀ ਆਪ ਜੀ ਦੇ ਭਤੀਜੇ ਸਨ। ਸ੍ਰੀ ਗੋਇੰਦਵਾਲ ਸਾਹਿਬ ਜੀ 'ਚ ਗੁਰੂਘਰ ਅਤੇ ਸਤਿਸੰਗਤ ਜੀ ਦੇ ਮਕਾਨਾਂ ਲਈ ਲਕੜੀ ਲਿਆਉਣ ਲਈ ਇਨ੍ਹਾਂ ਗੁਰਮੁਖਾਂ ਨੂੰ ਹਰੀਪੁਰ ਭੇਜਿਆ, ਉਸ ਥਾਂ ਜਾ ਕੇ ਇਨ੍ਹਾਂ ਨੇ ਖ਼ੂਬ ਧਰਮ ਪ੍ਰਚਾਰ ਕੀਤਾ। ਹਰੀਪੁਰੀਏ ਰਾਜੇ ਨੂੰ ਗੁਰੂ ਸਾਹਿਬ ਜੀ ਦੇ ਸੱਚੇ ਚਰਨ ਕਮਲਾਂ ਚ ਲਿਆ ਕੇ ਪ੍ਰਵਾਰ ਸਮੇਤ ਸਿੱਖ ਬਣਾਇਆ।[੫]ਭਾਈ ਸੁੱਖਣ ਜੀ ਗੁਰਮੁਖਿ ਪਿਆਰੇ ਪਿੰਡ ਧਮਿਆਲ (ਪਾਕਿਸਤਾਨ)।[੬]ਭਾਈ ਹੰਦਾਲ ਜੀ ਜੰਡਿਆਲਾ(ਅੰਮ੍ਰਿਤਸਰ)।ਬਿ: ੧੬੩੦ਚ ਮਾਈ ਸੁੱਖੀ ਜੀ ਦੀ ਕੁੱਖੋਂ ਪ੍ਰਗਟੇ,ਹਰ ਵੇਲੇ "ਨਿਰੰਜਨ-ਨਿਰੰਜਨ" ਜਾਪ ਕਰਦੇ ਸਨ, ਜਿਸ ਕਰਕੇ ਇਨ੍ਹਾਂ ਦੀ ਸੰਪ੍ਰਦਾ ਦਾ ਨਾਮ ਨਿਰੰਜਨੀਏ ਪੈ ਗਿਆ। ੧੭੦੫ ਸੰਮਤ ਚ ਸੱਚਖੰਡ ਗਏ।[੭]ਭਾਈ ਕੇਦਾਰੀ ਜੀ ਖਿੜੇ ਮੱਥੇ ਭਾਣਾ ਮੰਨਣ ਵਾਲੇ ਗੁਰਮੁਖਿ ਮਹਾਂਪੁਰਸ਼ ਵਟਾਲਾ।[੮]ਗੁਰਮੁਖਿ ਭਾਈ ਖੇਡਾ ਜੀ ਖੇਮਕਰਨ।[੯]ਗੁਰਮੁਖਿ ਭਾਈ ਗੰਗੂਸ਼ਾਹ ਜੀ ਗੜ੍ਹਸ਼ੰਕਰ। ਸੱਚੇ ਸਤਿਗੁਰੂ ਸਾਹਿਬ ਜੀ ਨੇ ਇਨ੍ਹਾਂ ਨੂੰ ਧਰਮ ਪ੍ਰਚਾਰ ਲਈ ਸਿਰਮੌਰ ਦੇ ਇਲਾਕੇ ਚ ਭੇਜਿਆ। ਇਨ੍ਹਾਂ ਦਾ ਅਸਥਾਨ ਦਾਉਂ (ਅੰਬਾਲਾ) ਚ ਹੈ। ਇਨ੍ਹਾਂ ਦੇ ਪੜੋਤੇ ਭਾਈ ਜਵਾਹਰ ਸਿੰਘ ਜੀ ਉੱਚ ਕਰਣੀ ਵਾਲੇ ਹੋਏ ਹਨ।[੧੦]ਭਾਈ ਦਰਬਾਰੀ ਜੀ, ਮਜੀਠਾ (ਸ੍ਰੀ ਅੰਮ੍ਰਿਤਸਰ ਸਾਹਿਬ ਜੀ)

੩੨.[੧੧] ਭਾਈ ਪਾਰੋ ਜੀ ਪਰਮ ਹੰਸ ਤਤ ਬੇਤੇ ਪਿੰਡ ਡੱਲਾ। ਭਾਈ ਗੁਰਦਾਸ ਜੀ ਅਨੁਸਾਰ ਡੱਲਾ (ਸੁਲਤਾਨਪੁਰ) ਨਿਵਾਸੀ ਭਾਈ ਪਾਰੋ ਜੀ ਸੱਚੇ ਸਤਿਗੁਰੂ ਦੂਜੇ ਪਾਤਿਸਾਹ ਜੀ ਦੀ ਅਗਮ ਅਪਾਰ ਕ੍ਰਿਪਾ ਦੁਆਰਾ ਪਰਮਹੰਸ ਤੱਤ ਬੇਤੇ ਬਣੇ। ਇਨਾ ਦੀ ਸ਼ੁਭ ਬੰਸ 'ਚ, ਸਤਿਗੁਰੂ ਛੇਵੇਂ ਪਾਤਿਸਾਹ ਜੀ ਦੇ ਸਹੁਰਾ ਸਾ: ਬਾਬਾ ਨਰਾਇਣ ਦਾਸ ਜੀ ਹੋਏ ਹਨ। ਪਰਮਹੰਸ ਪਾਰੋ ਜੁਲਕਾ ਜੀ ਨੇ ਸੱਚੇ ਪਿਤਾ ਸਤਿਗੁਰੂ ਤੀਜੇ ਪਾਤਿਸਾਹ ਜੀ ਦੀ ਆਗਿਆ ਪਾ ਕੇ, ਸ੍ਰੀ ਗੋਇੰਦਵਾਲ ਸਾ: ਜੀ ਵਿਖੇ ਵਿਸਾਖੀ ਦੇ ਜੋੜ ਮੇਲੇ ਦੀ ਮਰਯਾਦਾ ਅਰੰਭੀ। ਇਨਾ ਗੁਰਮੁਖਾਂ ਦੀ ਪਰਮਹੰਸ ਜੀਵਨੀ ਪਰਉਪਕਾਰ

ਕਰਨੀ 'ਤੇ ਪਰਮਪੂਜਨੀਕ ਸੱਚੇ ਸਤਿਗੁਰੂ ਤੀਜੇ ਪਾਤਿਸਾਹ ਜੀ ਨੇ ਪਰਮ ਪ੍ਰਸੰਨ ਹੋ ਕੇ ਕਿਹਾ, "ਹੇ ਭਾਈ ਜੀ! ਮੈਂ ਤੇਰੇ ਅੰਦਰ ਪ੍ਰਵੇਸ਼ ਹੋ ਕੇ ਜਗਤ ਨੂੰ ਤਾਰਨਾ ਚਹੁੰਦਾ ਹਾਂ। ਭਾਵ ਤੈਨੂੰ ਗੁਰਤਾ ਬਖ਼ਸ਼ਣੀ ਚਹੁੰਦਾ ਹਾਂ।" ਇਨ੍ਹਾਂ ਨੇ ਅਤਿਅੰਤ ਪ੍ਰੇਮ ਨਿਮ੍ਰਤਾ ਗ੍ਰੀਬੀ ਨਾਲ ਪ੍ਰੇਮ ਬੇਨਤੀ ਕੀਤੀ, "ਹੇ ਗ੍ਰੀਬ ਨਿਵਾਜ ਜੀ! ਇਉਂ ਨਾ ਕਹਿਓ ਕਿ ਹੁਕਮ ਮੋੜਦਾ ਹੈ, ਕ੍ਰਿਪਾ ਕਰਕੇ ਦਾਸਨ ਦਾਸ ਨੂੰ ਪਿਆਰੀ ਸਿੱਖੀ ਬਖ਼ਸ਼ੋ ਜੀ।" ਤਾਂ ਪ੍ਰੇਮ ਚ ਢਲ਼ ਕੇ ਉੱਤ੍ਰ ਦਿਤਾ, "ਸ਼ਾਬਾਸ਼ ਭਾਈ! ਗੁਰਤਾ ਸਿੱਖੀ ਦੇ ਅਧੀਨ ਰਹੇਗੀ।" ਇਸ ਤੋਂ ਪੂਰਨ ਹੰਗਤਾ ਮਾਣ ਵਡਿਆਈ ਦੇ ਤਿਆਗ ਦੀ ਸ਼ੁਭ ਸਿੱਖਿਆ ਮਿਲਦੀ ਹੈ। ਵੱਡੇ ਤੋਂ ਵੱਡਾ ਰੁਤਬਾ ਪਾ ਕੇ ਭੀ ਹੰਗਤਾ ਨਹੀਂ ਕਰਨੀ, ਸਤਿਗੁਰੂ ਸਾਹਿਬ ਜੀ ਦੇ ਸਿੱਖ ਬਣਨਾ ਹੈ। ਆਪਣੇ ਆਪਣੇ ਪੰਥ ਨਹੀਂ ਬਨਾਉਣੇ। [੧੨]ਭਾਈ ਫੇਰਾ ਜੀ ਮੀਰਪੁਰ (ਜੰਮੂ)। [੧੩]ਭਾਈ ਬੂਆ ਜੀ ਸ੍ਰੀ ਹਰਿਗੋਬਿੰਦਪੁਰ ਸਾਹਿਬ ਜੀ। ਸੱਚੇ ਸਤਿਗੁਰੂ ਸਾਹਿਬ ਜੀ ਦੀ ਸ਼ੁਭ ਸੱਚੀ ਸੇਵਾ ਕਰਕੇ ਪਰਮਹੰਸ ਪਦਵੀ ਨੂੰ ਪ੍ਰਾਪਤ ਹੋਏ। [੧੪]ਗੁਰਮੁਖਿ ਭਾਈ ਬੇਣੀ ਜੀ ਪੰਡਿਤ ਚੂਹਣੀਆਂ (ਲਹੌਰ)। ਦਿਗਵਿਜਯ ਕਰਕੇ ਸ੍ਰੀ ਗੋਇੰਦਵਾਲ ਸਾਹਿਬ ਜੀ ਆਏ, ਬ੍ਰਹਮ ਸਰੂਪ ਸੱਚੇ ਸਤਿਗੁਰੂ ਸਾਹਿਬ ਜੀ ਦੇ ਦਰਸ਼ਨ ਕਰਕੇ ਵਿੱਦਿਆ ਅਭਿਮਾਨ ਛੱਡ ਕੇ, ਗੁਰਸਿੱਖ ਹੋ ਗਏ। ਆਪ ਜੀ ਨੇ ਇਨ੍ਹਾਂ ਪਰਥਾਇ ਮਲਾਰ ਰਾਗ ਚ, ਇਹੁ ਮਨੁ ਗਿਰਹੀ, ਕਿ ਇਹੁ ਮਨੁ ਉਦਾਸੀ॥ ਸ਼ਬਦ ਉਚਾਰਿਆ। ਇਨ੍ਹਾਂ ਦੀ ਵੰਸ ਚੋਂ ਉੱਤਮ ਕਵੀ ਭਾਈ ਹਰਿਦਿਆਲ ਜੀ ਹੋਏ ਹਨ, ਜਿਨ੍ਹਾਂ ਨੇ ਵੈਰਾਗਸ਼ੱਤਕ ਤੇ ਸਾਰਕੁਤਾਵਲੀ ਦਾ ਮਨੋਹਰ ਟੀਕਾ ਲਿਖਿਆ ਹੈ। [੧੫]ਭਾਈ ਮਹੇਸ਼ਾ ਜੀ ਸੁਲਤਾਨਪੁਰ। ਸੱਚੇ ਸਤਿਗੁਰੂ ਸਾਹਿਬ ਜੀ ਦੇ ਅਨੰਨ ਸਿੱਖ ਹੋ ਕੇ, ਆਤਮਗਿਆਨੀ ਹੋਏ। [੧੬]ਗੁਰਮੁਖਿ ਪਿਆਰੇ ਮਾਈਦਾਸ ਜੀ ਨਰੋਲੀ ਪਿੰਡ (ਮਾਝੇ) ਦੇ ਸ੍ਵਯੰਪਾਕੀ ਵੈਸ਼ਨਵ, ਗੁਰਸਿੱਖ ਮਾਣਕਚੰਦ ਜੀ ਦੀ ਸੁਸੰਗਤ ਨਾਲ ਆਤਮਗਿਆਨ ਨੂੰ ਪ੍ਰਾਪਤ ਹੋਏ। ਇਨ੍ਹਾਂ ਨੇ ਮਾਝੇ ਚ ਗੁਰਸਿੱਖੀ ਦਾ ਵੱਡਾ ਪ੍ਰਚਾਰ ਕੀਤਾ। [੧੭]ਗੁਰਮੁਖਿ ਭਾਈ ਮਾਣਕਚੰਦ ਜੀ ਪਿੰਡ ਵੈਰੋਵਾਲ ਤੋਂ। ਇਨ੍ਹਾਂ ਨੇ ਸ੍ਰੀ ਬਾਉਲੀ ਸਾਹਿਬ ਜੀ ਦਾ ਕੜ ਤੋੜਿਆ, ਸੇਵਾ ਕਰਦਿਆਂ ਡੁੱਬ ਕੇ ਸ੍ਰੀਰ ਤਿਆਗ ਗਏ, ਸੱਚੇ ਸਤਿਗੁਰੂ ਸਾਹਿਬ ਨੇ ਜਿਉਂਦੇ ਕਰਕੇ, ਨਾਉਂ 'ਜੀਵੜਾ' ਰੱਖਿਆ। ਵੈਰੋਵਾਲ ਚ 'ਜੀਵੜੇ' ਬੰਸ ਪ੍ਰਸਿੱਧ ਹੈ। ਇਨ੍ਹਾਂ ਦੀ ਸੁਸੰਗਤ ਕਰਕੇ ਮਾਈਦਾਸ ਬੈਰਾਗੀ ਜੀ ਗੁਰਸਿੱਖੀ ਦੇ ਉੱਤਮ ਪ੍ਰਚਾਰਕ ਬਣੇ। [੧੮]ਅਨੰਨ ਸੇਵਕ ਗੁਰੂ ਭਗਤ ਮਥੋ ਮੁਰਾਰੀ ਜੀ:- ਸਤਿਗੁਰੂ ਤੀਜੇ ਪਾਤਿਸਾਹ ਜੀ ਨੇ ਖਾਈ ਪਿੰਡ (ਜ਼ਿਲਾ ਲਹੌਰ) ਦੇ ਪ੍ਰੇਮੇ ਕੋਹੜੀ ਨੂੰ ਅਰੋਗ ਕਰਕੇ, ਸੀਂਹੇ ਉੱਪਲ ਖੱਤ੍ਰੀ ਦੀ ਪਿਆਰੀ ਸਪੁੱਤ੍ਰੀ ਇਸ ਨਾਲ ਵਿਆਹ ਦਿਤੀ। ਸੀਂਹੇ ਸਿੱਖ ਦੇ ਘਰ ਵਾਲੀ ਨੇ ਸੱਚੇ ਪਾਤਿਸਾਹ ਜੀ ਨੂੰ ਕਿਹਾ, "ਜੀ ਇਹ ਕੀ ਕੀਤਾ ਹੈ?" ਸੱਚੇ ਪਾਤਿਸਾਹ ਜੀ ਨੇ ਕਿਹਾ, "ਇਹ ਦਾਸਨਦਾਸ ਦੇ ਸਪੁੱਤ੍ਰ ਸਪੁੱਤ੍ਰੀ ਹਨ, ਗੁਰਮਤਿ ਅਨੁਸਾਰ ਇਸ ਦਾ ਨਾਮ ਮੁਰਾਰੀ ਰੱਖਦਾ ਹਾਂ, ਬੱਚੀ ਦਾ ਨਾਮ ਮਥੋ ਰੱਖਦਾ ਹਾਂ, ਜਿਹੜਾ ਮਥੋ ਮੁਰਾਰੀ ਦਾ ਨਾਮ ਜਪੇਗਾ, ਉਹ ਜਮ ਨਹੀਂ ਦੇਖੇਗਾ।" ਇਨ੍ਹਾਂ ਨੇ ਬਹੁਤ ਭਾਰੀ ਧਰਮ ਪ੍ਰਚਾਰ ਕੀਤਾ। [੧੯]ਗੁਰਮੁਖਿ ਭਾਈ ਰਾਜਾਰਾਮ ਜੀ:- ਆਪ ਜੀ ਦੇ ਪਰਮਪਵਿੱਤ੍ਰ ਸੱਚੇ ਚਰਨੀਂ ਲੱਗ ਕੇ, ਅਭਿਮਾਨ ਰਹਿਤ ਹੋਏ। ਬੰਸ ਪਿੰਡ ਸੰਧਮਾ

(ਜਲੰਧਰ) ਚ ਹੈ।[20]ਗੁਰਮੁਖਿ ਮਹਾਂਪੁਰਸ਼ ਭਾਈ ਰੰਗਸ਼ਾਹ ਜੀ:- (ਔਲਾਦ ਬੰਗਿਆਂ ਚ) ਮੱਲ੍ਹਪੋਤੇ (ਜਲੰਧਰ) ਤੋਂ ਸੱਚੇ ਸਤਿਗੁਰੂ ਸਾਹਿਬ ਜੀ ਦੀ ਸੁਸੰਗਤ ਕਰਕੇ ਸਚਿਆਰ ਸਿੱਖ ਹੋਏ। ਦੁਆਬੇ ਚ ਗੁਰਸਿੱਖੀ ਦਾ ਪ੍ਰਚਾਰ ਕੀਤਾ। [21]ਗੁਰਮੁਖਿ ਭਾਈ ਰੰਗਦਾਸ ਜੀ:- ਘੜੂਆਂ (ਅੰਬਾਲਾ), ਇੱਥੇ ਇਨ੍ਹਾਂ ਦੀ ਵੰਸ ਹੈ। ਰਾਤ ਦਿਨ ਆਪ ਜੀ ਦੀ ਸ਼ੁਭ ਸੱਚੀ ਸੇਵਾ ਭਗਤੀ ਕਰਕੇ ਪ੍ਰੇਮ ਚ ਮਸਤ ਹੋ ਗਏ।[22]ਭਾਈ ਲਾਲੋ ਜੀ:- ਡੱਲਾ ਨਿਵਾਸੀ ਉੱਤਮ ਵੈਦ ਸਨ, ਆਪ ਜੀ ਦੀ ਸ਼ੁਭ ਸੱਚੀ ਸੇਵਾ ਕਰਕੇ ਆਤਮਗਿਆਨ ਪੂਰਨਪਦ ਨੂੰ ਪ੍ਰਾਪਤ ਹੋਏ।

੩੩. ਵਾਹਿਗੁਰੂ॥ ਪਤੀਬ੍ਰਤਾ ਪ੍ਰੇਮਣ ਮਾਈ ਸੇਵਾਂ ਜੀ ਨੇ ਆਪ ਜੀ ਦੀ ਸਿੱਖੀ ਕਮਾਈ, ਸ੍ਰੀ ਬਾਉਲੀ ਸਾਹਿਬ ਜੀ ਦੀ ਸ਼ੁਭ ਸੱਚੀ ਸੇਵਾ ਚ ਟੋਕਰੀ ਢੋਈ। ਸਾਖੀ:- ਸਤਿਗੁਰੂ ਸਾਹਿਬ ਜੀ ਦੇ ਅੰਮ੍ਰਿਤ ਬਚਨ ਮੰਨ ਕੇ, ਸ੍ਰੀ ਬਾਉਲੀ ਸਾਹਿਬ ਜੀ ਦੀ ਸ਼ੁਭ ਸੱਚੀ ਸੇਵਾ ਕਰਕੇ, ਮਾਈ ਸੇਵਾਂ ਜੀ, ਗੁਰਮੁਖਿ;ਰੋਮਿ ਰੋਮਿ ਹਰਿ ਧਿਆਵੈ॥ ਵਾਲੀ ਅਵਸਥਾ ਨੂੰ ਪ੍ਰਾਪਤ ਹੋ ਗਏ। ਕਾਬਲੋਂ ਆ ਕੇ ਨਿੱਤਾਪ੍ਰਤੀ ਸੇਵਾ ਕਰਕੇ ਅਲੋਪ ਹੋ ਕੇ ਕਾਬਲ ਚਲੇ ਜਾਂਦੇ। ਪ੍ਰੇਮੀਆਂ ਨੇ ਸੱਚੇ ਪਾਤਿਸਾਹ ਜੀ ਤੋਂ ਅਲੋਪ ਹੋਣ ਦਾ ਕਾਰਨ ਪੁੱਛਿਆ, ਤਾਂ ਵਾਹਿਗੁਰੂ ਸਰੂਪ ਸੱਚੇ ਸਤਿਗੁਰੂ ਸਾਹਿਬ ਜੀ ਨੇ ਸਿੱਖਾਂ ਦੇ ਕੋਲ਼ ਹੁੰਦਿਆਂ, ਮਾਈ ਜੀ ਨੂੰ ਬੜੇ ਪਿਆਰ ਸਤਿਕਾਰ ਨਾਲ ਪੁੱਛਿਆ, "ਹੇ ਬੀਬੀ ਜੀ! ਪ੍ਰੇਮੀ ਤੇਰੇ ਅਲੋਪ ਪ੍ਰਗਟ ਹੋਣ 'ਤੇ ਸ਼ੰਕਾ ਕਰਦੇ ਹਨ।" ਦੋਵੇਂ ਹੱਥ ਜੋੜ ਸਿਰ ਝੁਕਾ, ਠਾਢ ਭਯੋ ਮੈ ਜੋਰਿ ਕਰਿ; ਬਚਨ ਕਹਾ ਸਿਰ ਨਿਆਇ॥(ਸ੍ਰੀ ਦਸਮ ੫੭) ਅਨੁਸਾਰ ਬੀਬੀ ਜੀ ਨੇ ਬੜੀ ਹੀ ਪ੍ਰੇਮ ਭਾਵਨਾ ਨਾਲ, ਸਤਿਗੁਰੂ ਸਾਹਿਬ ਜੀ ਨੂੰ ਵਾਹਿਗੁਰੂ ਸਰੂਪ ਮੰਨ ਕੇ ਕਿਹਾ, "ਹੇ ਮੇਰਾ ਅੰਤਰਜਾਮੀ ਹਰਿ ਰਾਇਆ॥ਜੀ! ਸ੍ਰੀ ਬਾਉਲੀ ਸਾਹਿਬ ਜੀ ਦੀ ਸੇਵਾ ਬਾਰੇ, ਆਪ ਜੀ ਦਾ ਪਰਮਪਵਿੱਤ੍ਰ ਹੁਕਮਨਾਮਾ ਕਾਬਲ ਦੀ ਸਤਿਸੰਗਤ ਜੀ ਪਾਸ ਪਹੁੰਚਿਆ। ਤਾਂ ਦਾਸਨ ਦਾਸੀ ਨੇ ਆਪਣੇ ਪਤੀ ਜੀ ਨੂੰ ਪ੍ਰੇਮ ਬੇਨਤੀ ਕਰਕੇ ਇਹ ਸ਼ੁਭ ਸੱਚੀ ਸੇਵਾ ਮੰਗੀ। ਆਪ ਜੀ ਦੀ ਮਹਾਨ ਬਖ਼ਸ਼ਿਸ਼ ਦੁਆਰਾ, ਅਸੀਂ ਦੋਵੇਂ ਆਪ ਜੀ ਦਾ ਪਰਮਪਵਿੱਤ੍ਰ ਪਰਮਪੂਜਨੀਕ ਨਾਮ ਜਪਦੇ ਅਤੇ ਧਿਆਨ ਧਾਰਦੇ ਹਾਂ ਜੀ। ਆਪ ਜੀ ਅਨੰਤ ਕਲਾਂ ਦੇ ਮਾਲਕ ਹੋਂ, ਆਪ ਜੀ ਦੇ ਵੱਡੇ ਪ੍ਰਤਾਪ ਕਰਕੇ, ਦਾਸਨ ਦਾਸੀ ਕਾਬਲੋਂ ਆ ਕੇ ਸਾਰਾ ਦਿਨ ਸੇਵਾ ਕਰਕੇ, ਸ਼ਾਮ ਨੂੰ ਵਾਪਿਸ ਘਰ ਚਲੀ ਜਾਂਦੀ ਹਾਂ।" ਹਜ਼ੂਰ ਨੇ ਕਿਹਾ, "ਬੱਚੀ, ਸ਼ਾਬਾਸ਼! ਗੁਰ ਸੇਵਾ ਤੇ;ਭਗਤਿ ਕਮਾਈ॥ਅਨੁਸਾਰ ਤੁਸੀਂ ਪਤੀ ਸਤੀ ਨੇ ਆਪਣਾ ਜਨਮ ਸਫਲਾ ਕਰ ਲਿਆ ਹੈ, ਨਿਹਾਲ ੩।"

ਵਾਹਿਗੁਰੂ॥ਗੁਰਤਾ ਕੀਤੀ:-ਤਕਰੀਬਨ ੨੨ ਸਾਲ ੬ ਮਹੀਨੇ ੮ ਦਿਨ।ਵੈਰਾਗਮਈ ਜੋਤੀ ਜੋਤਿ:- ਗੁਰੂ ਨਾਨਕਸ਼ਾਹੀ ਸੰਮਤ ੧੦੫ ਅਤੇ ੧੬੩੧ ਬਿ:ਭਾਦੋਂ ਸ਼ੁਦੀ ਪੁੰਨਿਆਂ,੧ ਅਕਤੂਬਰ ੧੫੭੪ ਈ:ਨੂੰ,ਸ੍ਰੀ ਗੋਇੰਦਵਾਲ ਸਾਹਿਬ ਜੀ ਚ (ਗੁਰਦੁਆਰਾ ਸ੍ਰੀ ਹਵੇਲੀ ਸਾਹਿਬ)ਜੀ ਵਿਖੇ ਜੋਤੀ ਜੋਤਿ ਸਮਾਏ।ਕੁੱਲ ਆਯੂ:-ਤਕਰੀਬਨ ੧੦੫ ਸਾਲ ੪ ਮਹੀਨੇ ੨੮ ਦਿਨ।ਸਮਕਾਲੀ ਭਗਤ:- ਪਰਮਪੂਜਨੀਕ ਭਗਤ ਸੂਰਦਾਸ ਸਾਹਿਬ ਜੀ ਸੰਮਤ ੧੫੮੬ ਚ ਪ੍ਰਗਟੇ,ਪਰਮਪੂਜਨੀਕ ਭਗਤ ਭੀਖਨ

ਜੀ ੧੬੩੧ ਸੰਮਤ ਨੂੰ ਜੋਤੀ ਜੋਤਿ ਸਮਾਏ। ਝੂਠਾ ਰਾਜ:-ਹਮਾਯੂੰ,ਅਕਬਰ। ਵਾਹਿਗੁਰੂ॥ਨਾਦੀ ਔਲਾਦ ਅਨੁਸਾਰ ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਸ਼ਾਹ ਜੀ ਆਪ ਜੀ ਦੇ ਨੱਤਾਨੰਦ ਹਨ ਜੀ।

੩੪.ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਚੌਥੇ ਪਾਤਿਸਾਹ ਜੀ:-ਬੈਠਾ ਸੋਢੀ ਪਾਤਿਸਾਹੁ;ਰਾਮਦਾਸੁ ਸਤਿਗੁਰੂ ਕਹਾਵੈ॥ਆਪ ਜੀ ਦੀ ਪਰਮਪਵਿੱਤ੍ਰ ਸ਼ੁਭ ਸੋਢ ਵੰਸ ਬਾਰੇ ਬੰਸਾਵਲੀ ਦੇ ਆਰੰਭ ਚ ਦੇਖੋਂ ਜੀ। ਵਾਹਿਗੁਰੂ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦਾ ਪਰਮਪਵਿੱਤ੍ਰ ਸ਼ੁਭ ਸੱਚਾ ਨਾਮ:- ਪਰਮਪੂਜਨੀਕ ਵਾਹਿਗੁਰੂ ਧੰਨ ਸਤਿਗੁਰੂ ਰਾਮਦਾਸ ਸਾਹਿਬ ਜੀ ਸੋਢੀ ਸੁਲਤਾਨ, ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਵਾਹਿਗੁਰੂ॥ ਪਰਮਪਵਿੱਤ੍ਰ ਸ਼ੁਭ ਸੱਚਾ ਅਵਤਾਰ ਅਸਥਾਨ:- ਚੂੰਨਾ ਮੰਡੀ ਲਹੌਰ (ਦਾਦਕੇ) ਗੁਰੂ ਨਾਨਕਸ਼ਾਹੀ ਸੰਮਤ ੬੫ ਅਤੇ ਕੱਤਕ ਵਦੀ ਦੂਜ, ਨਛੱਤ੍ਰ ਚਿਤ੍ਰਾ ੧੫੯੧ ਬਿ: ਦਿਨ ਵੀਰਵਾਰ, ੨ ਨਵੰਬਰ ੧੫੩੪ ਈ: ਨੂੰ ਪਰਮਪਵਿੱਤ੍ਰ ਸ਼ੁਭ ਸੱਚਾ ਅਵਤਾਰ ਧਾਰਿਆ। ਵਾਹਿਗੁਰੂ॥ ਕਵਿ ਕਲ੍ਯ ਠਕੁਰ ਹਰਦਾਸ ਤਨੇ; ਗੁਰ ਰਾਮਦਾਸ ਸਰ ਅਭਰ ਭਰੇ॥੨॥ਅਨੁਸਾਰ ਪਰਮਪੂਜਨੀਕ ਪਿਤਾ ਹਰਿਦਾਸ ਜੀ ਸੋਢੀ, ਪਰਮਪੂਜਨੀਕ ਮਾਤਾ ਦਯਾ ਕੌਰ ਜੀ (ਖੇਮ ਕੌਰ ਜੀ)। ਵਾਹਿਗੁਰੂ॥ਸ਼ੁਭ ਸ਼ਾਦੀ:-ਗੁਰੂ ਨਾਨਕਸ਼ਾਹੀ ਸੰਮਤ ੮੫ ਅਤੇ ੨੨ ਫੱਗਣ ੧੬੧੦ ਬਿਕ੍ਰਮੀ ਨੂੰ ੨੦ ਵੇਂ ਸਾਲ ਚ ਸ੍ਰੀ ਗੋਇੰਦਵਾਲ ਸਾਹਿਬ ਜੀ(ਸਹੁਰੇ ਘਰ)ਵਿਖੇ ਹੋਈ। ਵਾਹਿਗੁਰੂ॥ਮਹਿਲ:-ਪਰਮਪੂਜਨੀਕ ਗੁਰੂ ਪ੍ਰੇਮਾ-ਭਗਤੀ ਗੁਰੂ ਸੇਵਾ ਦੇ ਅਵਤਾਰ ਜਗਤ ਮਾਤਾ ਭਾਨੀ ਜੀ। ਵਾਹਿਗੁਰੂ॥ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਪਰਮਪੂਜਨੀਕ ਸਹੁਰਾ ਸਾਹਿਬ ਵਾਹਿਗੁਰੂ ਸੱਚੇ ਸਤਿਗੁਰੂ ਤੀਜੇ ਪਾਤਿਸਾਹ ਜੀ,ਪਰਮਪੂਜਨੀਕ ਸੱਸ ਮਾਤਾ ਰਾਮ ਕੌਰ ਜੀ। ਆਪ ਜੀ ਬਾਬੇ ਮੋਹਨ ਜੀ ਤੇ ਮੋਹਰੀ ਜੀ ਦੇ ਜੀਜਾ ਜੀ ਹਨ। ਆਪ ਜੀ ਦੇ ਸਾਢੂ ਭਾਈ ਰਾਮਾ ਜੀ,ਸਾਲੀ ਪਰਮਸਤਿਕਾਰ ਯੋਗ ਬੀਬੀ ਦਾਨੀ ਜੀ। ਵਾਹਿਗੁਰੂ॥ ਸ਼ੁਭ ਸੰਤਾਨ:- ੧੬੧੫ ਬਿ: ਨੂੰ ੨੪ ਵੇਂ ਸਾਲ ਚ ਪ੍ਰਿਥੀਆ, ੧੬੧੮ ਨੂੰ ੨੭ ਵੇਂ ਸਾਲ ਚ, ਬਾਬਾ ਮਹਾਂਦੇਵ ਜੀ ਪ੍ਰਗਟੇ, ਇਹ ਉੱਚ ਕਰਨੀ ਵਾਲੇ ਮਹਾਂਪੁਰਸ਼ ੧੬੬੨ ਬਿ: ਨੂੰ ਸ੍ਰੀ ਗੋਇੰਦਵਾਲ ਸਾਹਿਬ ਜੀ ਵਿਖੇ ਸਮਾਏ। ੨੯ ਵੇਂ ਸਾਲ ਚ ਕੋਟਿ ਬ੍ਰਹਮੰਡਾਂ ਦੇ ਮਾਲਕ ਪਰਮਪੂਜਨੀਕ ਧੰਨ ਵਾਹਿਗੁਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਨੇ ਪਰਮਪਵਿੱਤ੍ਰ ਸ਼ੁਭ ਸੱਚਾ ਅਵਤਾਰ ਧਾਰਿਆ। ਯਥਾ:- ਗੁਰੁ ਅਰਜੁਨੁ. ਘਰਿ ਗੁਰ ਰਾਮਦਾਸ; ਭਗਤ ਉਤਰਿ ਆਯਉ॥ਵਾਹਿਗੁਰੂ॥ ਨੂੰਹ ਰਾਣੀ ਪਰਮਪੂਜਨੀਕ ਮਾਤਾ ਗੰਗਾ ਜੀ ਤੇ ਕਰਮੋ। ਵਾਹਿਗੁਰੂ॥ਪਿਆਰੇ ਪੋਤ੍ਰੇ:-ਮੀਰੀ ਪੀਰੀ ਦੇ ਮਾਲਕ ਧੰਨ ਸਤਿਗੁਰੂ ਵਾਹਿਗੁਰੂ ਛੇਵੇਂ ਪਾਤਿਸਾਹ ਜੀ ਤੇ ਪ੍ਰਿਥੀਏ ਦਾ ਪੁੱਤ੍ਰ ਮਿਹਰਵਾਨ। ਵਾਹਿਗੁਰੂ॥ ਪਿਆਰੇ ਪੜੋਤੇ:- ਪਰਮਪੂਜਨੀਕ ਛੇਵੇਂ ਪਾਤਿਸਾਹ ਜੀ ਦੇ ਪਰਮ ਪਿਆਰੇ ਪੰਜੇ ਸਾਹਿਬਜ਼ਾਦੇ। ਵਾਹਿਗੁਰੂ॥ ਪਿਆਰੀ ਪੜੋਤੀ:- ਧੰਨ ਬੀਬੀ ਵੀਰੋ ਜੀ, ਪ੍ਰੇਮਾ-ਭਗਤੀ ਦੇ ਅਵਤਾਰ। ਜਿਨ੍ਹਾਂ ਨੇ ਆਪਣੇ ਪੰਜੇ ਸਪੁੱਤ੍ਰ, ਆਪਣੇ ਪਿਆਰੇ ਭਤੀਜੇ ਪਰਮਪੂਜਨੀਕ ਵਾਹਿਗੁਰੂ ਧੰਨ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੂੰ ਅਰਪੇ।

ਬਿਨਵੰਤਿ ਨਾਨਕੁ. ਗੁਰ ਚਰਣ ਲਾਗੇ; ਵਾਜੇ ਅਨਹਦ ਤੂਰੇ॥ਅਨੁਸਾਰ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਤੀਜੇ ਪਾਤਿਸਾਹ ਜੀ ਦੇ ਸੱਚੇ ਚਰਨਕਮਲਾਂ ਨਾਲ ਲੱਗਣਾ:-ਆਪ ਜੀ ਦੇ ਪਰਮਪੂਜਨੀਕ ਸੱਚੇ ਪਿਤਾ ਹਰਿਦਾਸ ਜੀ ਨੇ ਆਪ ਜੀ ਨੂੰ ਬੁਲਾਇਆ, ਪੂਰਨ ਪਿਆਰ ਕਰਕੇ ਸਮਝਾਇਆ, "ਹੁਣ ਆਪ ਜੀ ਧਰਮ ਕ੍ਰਿਤ ਕਰਕੇ ਵੱਡਾ ਲਾਹਾ, ਜਸ ਖੱਟੋ।" ਯਥਾ:-ਖੇਲਨ ਕੇ ਦਿਨ;ਖੇਲ ਗਏ ਹੈਂ।ਯਾਂ ਤੇ ਮੈਂ;ਬਚ ਤੋਹਿ ਕਹੇ ਹੈਂ।ਧਰਮ ਕ੍ਰਿਤ ਦੀ ਰੀਤ ਸਿੱਖਾਂ ਅੰਦਰ ਤੋਰਨ ਲਈ, ਆਪ ਜੀ ਬਜ਼ਾਰ ਚ ਘੁੰਙਣੀਆਂ ਵੇਚ ਰਹੇ ਹਨ, ਹੋਰ ਬੱਚੇ ਹੋਕਾ ਦਿੰਦੇ ਭੱਜੇ ਫਿਰਦੇ ਸਨ, ਪਰ ਆਪ ਜੀ ਬਜ਼ਾਰ ਚ ਇੱਕ ਪਾਸੇ ਖੜ੍ਹੇ ਸਿਮਰਨ ਕਰਦੇ ਰਹੇ। ਸੱਚੇ ਪਾਤਿਸਾਹ ਜੀ ਦੀ ਅਤਿਅੰਤ ਪਿਆਰੀ ਸਤਿਸੰਗਤ ਜੀ ਕੀਰਤਨ ਕਰਦਿਆਂ ਸ੍ਰੀ ਗੋਇੰਦਵਾਲ ਸਾਹਿਬ ਜੀ ਨੂੰ ਆ ਰਹੇ ਸਨ। ਸੱਚ ਦੇ ਸੱਚੇ ਦਾਤੇ ਸਤਿਗੁਰੂ ਸਾਹਿਬ ਜੀ ਨੇ ਸਾਰੀ ਚੰਗੇਰ, ਸਤਿਸੰਗਤ ਜੀ ਨੂੰ ਵਰਤਾ ਕੇ ਘਰੇ ਵਾਪਿਸ ਆਏ। ਪਰਮਪੂਜਨੀਕ ਪਿਤਾ ਜੀ ਦੇ ਘੂਰਨ ਤੋਂ ਸਤਿਸੰਗਤ ਜੀ ਨਾਲ ਸ੍ਰੀ ਗੋਇੰਦਵਾਲ ਸਾਹਿਬ ਜੀ ਆ ਗਏ। ਸੱਚੇ ਸਤਿਗੁਰੂ ਸਾਹਿਬ ਜੀ ਦੇ ਸੱਚੇ ਦਰਸ਼ਨ ਕਰਕੇ ਵਿਸਮਾਦ ਹੋ ਗਏ, ਜਿਸ ਕਰਕੇ ਘਰ ਵਾਪਿਸ ਨਹੀਂ ਆਏ ਜੀ। ਯਥਾ:- ਬ੍ਰਹਮੈ ਬ੍ਰਹਮੁ ਮਿਲਿਆ; ਕੋਇ ਨ ਸਾਕੈ ਭਿੰਨ ਕਰਿ ਬਲਿ ਰਾਮ ਜੀਉ॥

ਗੁਰਬਾਣੀ ਜੀ ਇਕੱਤ੍ਰ ਕਰਨ ਦਾ ਬੜਾ ਭਾਰੀ ਪਰਉਪਕਾਰ ਗੁਰੂ ਗ੍ਰੰਥ ਸਾਹਿਬ ਜੀ ਪੋਥੀ 'ਚ ਪੜ੍ਹੋ ਜੀ।

ਗੁਰ ਅੰਗਦ ਕਿਰਪਾ ਕਰੀ;ਗੁਰਬਾਣੀ ਪ੍ਰਕਾਸ਼॥ ਅਕਾਲ ਪੁਰਖੁ ਜੀ ਨੇ ਧੰਨ ਗੁਰ ਅੰਗਦ ਦੇਵ ਸਾਹਿਬ ਜੀ ਦਾ ਪਰਮਪਵਿੱਤ੍ਰ ਪਰਮਪੂਜਨੀਕ ਸਰੂਪ ਧਾਰ ਕੇ ਕਿਰਪਾ (ਕਰੀ) ਕੀਤੀ, ਕ੍ਰਿਪਾ ਕਰਕੇ ਗੁਰਬਾਣੀ ਜੀ ਪ੍ਰਕਾਸ਼ ਕੀਤੇ।

ਅੱਖਰ ਗੁਰਮੁਖੀ ਪ੍ਰਚਾਰ ਕੈ;ਕੀਆ ਸਭਨਿ ਹੁਲਾਸ॥੧੨॥ ਸਤਿਗੁਰੂ ਦੂਜੇ ਪਾਤਿਸਾਹ ਜੀ ਨੇ ਗੁਰਮੁਖੀ ਦੇ ਅੱਖਰ ਪ੍ਰਚਾਰ (ਕੈ) ਕੇ, ਭਾਵ ਗੁਰਮੁਖੀ ਲਿਖਾ ਕੇ,(ਸਭਨਿ)ਸਭ ਨੂੰ(ਹੁਲਾਸ)ਅਨੰਦ(ਕੀਆ)ਬਖ਼ਸ਼ਿਆ। ਆਪ ਜੀ ਨੇ ਗੁਰਦੁਆਰਾ ਸ੍ਰੀ ਮੱਲ ਅਖਾੜਾ ਸਾਹਿਬ ਜੀ ਵਿਖੇ ਬੱਚਿਆਂ ਅਤੇ ਸਿੱਖਾਂ ਨੂੰ ਗੁਰਮੁਖੀ ਪੜ੍ਹਾਈ ਗੁਰਬਾਣੀ ਜੀ ਦੀ ਸੰਥਾ ਕਰਾ ਕੇ ਗੁਰਮੁਖਿ ਬਣਾਏ। ਕੁਸ਼ਤੀਆਂ ਕਰਵਾਉਂਦੇ, ਜਿਸ ਕਰਕੇ ਨੌਜੁਆਨਾਂ ਨੂੰ ਚੰਗੀਆਂ ਆਦਤਾਂ ਪੈਣ।ਗੁਰੂ ਅਮਰ ਬਾਣੀ ਰਚੀ;ਖੰਡ ਪਖੰਡ ਬਿਸਾਲ॥ ਪਾਰਬ੍ਰਹਮ ਜੀ ਨੇ ਧੰਨ ਗੁਰੂ ਅਮਰ ਦਾਸ ਸਾਹਿਬ ਜੀ ਦਾ ਸਰੂਪ ਪ੍ਰਗਟ ਕਰਕੇ, ਧੁਰਾਂ ਦੇ ਅੰਮ੍ਰਿਤ ਬਾਣੀ ਜੀ (ਰਚੀ) ਰਚੇ ਅਤੇ ਮਹਾਨ ਕ੍ਰਿਪਾ ਕਰਕੇ (ਬਿਸਾਲ) ਬੜੇ ਭਾਰੀ ਪਖੰਡ ਦਾ (ਖੰਡ) ਖੰਡਨ ਕੀਤਾ।ਸੇਵਾ ਭਾਵ ਗੁਰਦੇਵ ਕੋ; ਨਾਮੁ ਜਪਾਇ ਅਕਾਲ॥੧੩॥ ਆਪ ਜੀ ਨੇ ਬੜੀ ਭਾਰੀ ਸ਼ਰਧਾ (ਭਾਵ) ਭਾਵਨਾ ਸਹਿਤ ਗੁਰਦੇਵ ਪਿਤਾ ਰੂਪ ਸਤਿਗੁਰੂ ਸਾਹਿਬ ਜੀ ਦੀ ਨਿੱਗਰ ਸੱਚੀ ਸ਼ੁਭ ਸੇਵਾ ਕੀਤੀ ਅਤੇ ਅਕਾਲ ਪੁਰਖੁ ਜੀ ਦੇ ਨਾਮੁ (ਕੋ) ਨੂੰ (ਜਪਾਇ) ਜਪਾਇਆ।

ਰਾਮਦਾਸ ਗੁਰ ਪ੍ਰੇਮ ਕੋ; ਗੁਰਬਾਣੀ ਵਖਿਆਨ॥ ਪ੍ਰਮੇਸਰ ਜੀ ਨੇ ਸਤਿਗੁਰੂ ਸ੍ਰੀ ਗੁਰ ਰਾਮਦਾਸ

ਸਾਹਿਬ ਜੀ ਸਰੂਪ ਧਾਰ ਕੇ ਐਸੇ ਪ੍ਰੇਮ ਮਈ ਗੁਰਬਾਣੀ ਜੀ (ਕੋ) ਨੂੰ ਰਚਿਆ, ਜਿਨ੍ਹਾਂ ਚ ਗੁਰੂ ਸਾਹਿਬ ਜੀ ਦੇ ਸੱਚੇ ਪ੍ਰੇਮ ਦਾ ਬਹੁਤ ੨ ਹੀ ਵਖਿਆਨ ਕੀਤਾ। ਹਉ ਰਹਿ ਨ ਸਕਾ. ਬਿਨੁ ਦੇਖੇ ਪ੍ਰੀਤਮਾ; ਮੈ ਨੀਰੁ ਵਹੇ ਵਹਿ ਚਲੈ ਜੀਉ॥ਆਪ ਜੀ ਫ਼ੁਰਮਾਉਂਦੇ ਹਨ:- (ਹਉ) ਦਾਸਨਦਾਸ (ਪ੍ਰੀਤਮਾ) ਪਿਆਰੇ ਸਤਿਗੁਰੂ ਅਮਰਦਾਸ ਸਾਹਿਬ (ਜੀਉ) ਜੀ ਦੇ ਦਰਸ਼ਨ ਦੇਖੇ ਤੋਂ (ਬਿਨੁ) ਬਿਨਾ (ਨ) ਨਹੀਂ ਰਹਿ (ਸਕਾ) ਸਕਦਾ। ਤਿਨ੍ਹਾਂ ਦੇ ਵਿਛੋੜੇ ਕਰਕੇ (ਮੈ) ਦਾਸਨਦਾਸ ਦੇ ਨੇਤ੍ਰਾਂ ਚੋਂ ਨੀਰੁ (ਵਹੇ) ਵਹਿ ਵਹਿ ਕੇ (ਚਲੈ) ਚੱਲ ਰਿਹਾ ਹੈ। ਇਤਿਹਾਸ ਅੰਦਰ ਜ਼ਿਕਰ ਅਉਂਦਾ ਹੈ, ਗੁਰੂ ਪ੍ਰੇਮ ਚ ਰੋਂਦਿਆਂ ੨ ਦਾ ਚੋਲ਼ਾ ਹੀ ਭਿੱਜ ਜਾਂਦਾ।

ਇੱਕੋ ਨਾਮੁ ਧਿਆਈਐ; ਮਿਲੈ ਗੁਰੂ ਭਗਵਾਨ॥੧੪॥ ਗੁਰਾਂ ਦੁਆਰਾ (ਇੱਕੋ) ਇੱਕ ਅਦ੍ਵੈਤ ਰੂਪ ਬ੍ਰਹਮ ਜੀ ਦੇ ਪਰਮਪਵਿੱਤ੍ਰ ਪਰਮਪੂਜਨੀਕ ਸੱਚੇ ਨਾਮੁ ਨੂੰ (ਧਿਆਈਐ) ਧਿਆਉਣਾ ਕਰੀਏ, ਧਿਆਉਣ ਨਾਲ ਗੁਰੂ ਭਗਵਾਨ ਜੀ (ਮਿਲੈ) ਮਿਲਦੇ ਹਨ।

੩੫.ਅੰਦਰਿ ਸਚਾ ਨੇਹੁ;ਲਾਇਆ ਪ੍ਰੀਤਮ ਆਪਣੈ॥ਤਨੁ ਮਨੁ ਹੋਇ ਨਿਹਾਲੁ;ਜਾ ਗੁਰੁ ਦੇਖਾ ਸਾਮ੍ਹਣੇ॥ਅਸਟਪਦੀ ਦੇ ਅਰਥ ਜਿਨ੍ਹਾਂ 'ਚ ਸ੍ਰਬ ਵਿਆਪੀ ਮਹਾਂ ਵਿਸਮਾਦ ਅਥਾਹ ਪ੍ਰੇਮ ਹੀ ਪ੍ਰੇਮ ਹੈ।ਉਥਾਨਕਾ:- ਸਤਿਗੁਰੂ ਚੌਥੇ ਪਾਤਿਸਾਹ ਜੀ ਦੇ ਪਰਮਪੂਜਨੀਕ ਮਾਤਾ ਦਇਆ ਕੌਰ ਜੀ ਸ੍ਰੀ ਗੋਇੰਦਵਾਲ ਸਾਹਿਬ ਜੀ ਵਿਖੇ ਪਹੁੰਚੇ। ਪਾਰਬ੍ਰਹਮ ਪੂਰਨ ਬ੍ਰਹਮ ਜੀ ਦੇ ਅਵਤਾਰ ਸਤਿਗੁਰੂ ਤੀਜੇ ਪਾਤਿਸਾਹ ਜੀ ਨੂੰ ਅਤਿਅੰਤ ਨਿਮ੍ਰਤਾ ਨਮਸਕਾਰ ਕਰਕੇ ਪ੍ਰੇਮ ਬੇਨੰਤੀ ਕੀਤੀ, "ਹੇ ਗ਼੍ਰੀਬ ਨਿਵਾਜ, ਦੀਨ ਦਇਆਲ ਦਮੋਦਰ ਰਾਇਆ ਜੀਉ॥ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਪਰਮਪੂਜਨੀਕ ਪਿਤਾ ਜੀ ਸੱਚਖੰਡ ਨੂੰ ਚਲੇ ਗਏ ਹਨ। ਇਸ ਕਰਕੇ ਮੇਰਾ ਦਿਲ ਬਹੁਤ ਹੀ ਉਦਾਸ ਹੈ। ਆਪ ਜੀ ਕ੍ਰਿਪਾ ਕਰਕੇ ਸਤਿਗੁਰੂ ਰਾਮਦਾਸ ਜੀ ਨੂੰ ਮੇਰੇ ਨਾਲ ਲਹੌਰ ਭੇਜੋ ਜੀ।" ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾ ਨਿਧਿ; ਮਨਸਾ ਪੂਰਣਹਾਰਾ॥ਜੀ ਨੇ, ਗੁਰਮੁਖਿ ਮਹਾਂਪੁਰਸ਼ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਬੜੇ ਹੀ ਆਦਰ ਪਿਆਰ ਸਤਿਕਾਰ ਨਾਲ ਬੁਲਾਇਆ, ਆਪ ਜੀ ਆਏ, ਆਉਂਦਿਆਂ ਹੀ ਸੱਚੇ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਪਰਮਪਵਿੱਤ੍ਰ ਸੱਚੇ ਚਰਨ ਕਮਲ ਪਰਸੇ।

ਸਤਿਗੁਰੂ ਪ੍ਰਭੂ ਤੀਜੇ ਪਾਤਿਸਾਹ ਜੀ ਨੇ ਕਿਹਾ, "ਗੁਰਮੁਖਾ! ਆਪ ਜੀ ਦੇ ਪਿਤਾ ਜੀ ਸੱਚਖੰਡ ਨੂੰ ਚਲੇ ਗਏ ਹਨ, ਇਸ ਕਰਕੇ ਆਪ ਜੀ ਦੇ ਮਾਤਾ ਜੀ ਆਪ ਜੀ ਨੂੰ ਲੈਣ ਆਏ ਹਨ।" ਭਾਵੇਂ ਸਤਿਗੁਰੂ ਸਾਹਿਬ ਜੀ ਦਾ ਵਿਛੋੜਾ ਬਹੁਤ ਹੀ ਦੁਖਦਾਇਕ ਸੀ, ਪਰ ਹੁਕਮ ਮੰਨਣ ਦਾ ਪਰਨ ਸੀ। ਆਗਿਆ ਪਾ ਕੇ ਲਹੌਰ ਤਾਂ ਆ ਗਏ, ਪਰ ਰਾਤ ਦਿਨੇ ਵੈਰਾਗ ਕਰਦੇ ਰਹਿੰਦੇ। ਯਥਾ:- ਮਨਿ ਬੈਰਾਗੁ ਭਇਆ; ਦਰਸਨੁ ਦੇਖਣੈ ਕਾ ਚਾਉ॥ਜਦੋਂ ਆਪ ਜੀ ਗੁਰਤਾ ਗੱਦੀ 'ਤੇ ਬਿਰਾਜਮਾਨ ਹੋਏ, ਤਾਂ ਪੂਰਨ ਮਹਾਂਪੁਰਸ਼ ਬਾਬੇ ਬੁੱਢੇ ਸਾਹਿਬ ਜੀ ਨੇ ਪੂਰਨ ਅਦਬ ਸਤਿਕਾਰ ਨਾਲ ਪ੍ਰੇਮ ਬੇਨਤੀ ਪੂਰਬਕ ਪੁੱਛਿਆ, "ਜਦੋਂ ਆਪ ਜੀ ਲਹੌਰ ਗਏ ਸੀ, ਉਸ ਵੇਲੇ ਮਨ ਦੀ ਕੀ ਦਸ਼ਾ ਸੀ?" ਤਾਂ ਆਪ ਜੀ ਨੇ ਸੂਹੀ ਰਾਗ ਦੀਆਂ ਦੋ ਅਸਟਪਦੀਆਂ ਉਚਾਰੀਆਂ। ਇਨ੍ਹਾਂ ਦੋਹਾਂ ਦਾ ਅੰਮ੍ਰਿਤ ਰੂਪ ਪਾਠ ਹਰ ਵੇਲੇ

ਕਰਨਾ ਚਾਹੀਦਾ ਹੈ, ਜਿਸ ਦੇ ਕੋਟਾਨ ਕੋਟਿ ਫਲ ਹਨ।

ਰਾਗੁ ਸੂਹੀ ਮਹਲਾ ੪ ਅਸਟਪਦੀਆ ਘਰੁ ੧੦ ੧ੳ ਸਤਿਗੁਰ ਪ੍ਰਸਾਦਿ॥ ਧੰਨ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ (੪) ਚੌਥੇ (ਮਹਲਾ) ਸਰੂਪ ਸੱਚੇ ਸਤਿਗੁਰੂ ਰਾਮਦਾਸ ਸਾਹਿਬ ਜੀ ਸੂਹੀ ਰਾਗੁ, (੧੦) ਦਸਵੇਂ (ਘਰੁ) ਸੁਰ ਤਾਲ ਚ, ਦੋ ਅਸਟਪਦੀਆ ਫ਼ੁਰਮਾਉਂਦੇ ਹਨ:- (ਸਤਿਗੁਰ) ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ (ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ, (ਪ੍ਰਸਾਦਿ) ਅਨੰਦ ਹੀ ਅਨੰਦ ਸਰੂਪ, (੧ੳ) ਓਅੰਕਾਰ ਭਾਵ ਸਾਰਿਆਂ ਦੇ ਇੰਦ੍ਰਿਆਂ ਮਨਾਂ ਸ੍ਰੀਰਾਂ ਦੇ ਪ੍ਰਕਾਸ਼ਕ (੧) ਇੱਕ ਦ੍ਵੈਤ ਰਹਿਤ ੧ੳ ਵਾਹਿਗੁਰੂ ਜੀ ਹਨ।ਅੰਦਰਿ ਸਚਾ ਨੇਹੁ; ਲਾਇਆ ਪ੍ਰੀਤਮ ਆਪਣੈ॥ (ਆਪਣੈ) ਆਪਣਾ ਆਪ ਸਰੂਪ ਆਪਣੇ ਪਿਆਰੇ (ਪ੍ਰੀਤਮ) ੧ੳ ਸਤਿਗੁਰ ਪ੍ਰਸਾਦਿ॥ ਸੱਚੇ ਸਤਿਗੁਰੂ ਵਾਹਿਗੁਰੂ ਜੀ ਨੇ ਆਪਣਾ ਸਚਾ (ਨੇਹੁ) ਪਿਆਰ ਦਾਸਨਦਾਸ ਦੇ ਦਿਲ ਅੰਦਰਿ ਆਪ ਹੀ ਲਾਇਆ ਹੈ। ਯਥਾ:- ਆਪੇ ਲਾਇਓ ਅਪਨਾ ਪਿਆਰੁ॥ ਸਦਾ ਸਦਾ ਤਿਸੁ ਗੁਰ ਕਉ ਕਰੀ ਨਮਸਕਾਰੁ॥੭॥ ਕਲਿ ਕਲੇਸ ਭੈ ਭ੍ਰਮ ਦੁਖ ਲਾਥਾ॥ ਕਹੁ ਨਾਨਕ ਮੇਰਾ ਗੁਰੁ ਸਮਰਾਥਾ॥੮॥੯॥)ਤਨੁ ਮਨੁ ਹੋਇ ਨਿਹਾਲੁ;ਜਾ ਗੁਰੁ ਦੇਖਾ ਸਾਮ੍ਹਣੇ॥(ਜਾ) ਜਦੋਂ ਮੈਂ ਆਪਣੇ (ਗੁਰੁ) ਸੱਚੇ ਸਤਿਗੁਰੂ ਜੀ ਦੇ ਦਰਸਨ ਸਾਮ੍ਹਣੇ (ਦੇਖਾ) ਦੇਖਦਾ ਹਾਂ ਤਾਂ ਮੇਰਾ (ਤਨੁ) ਰੋਮ ੨ ਅਤੇ ਮਨੁ, ਨਿਹਾਲੁ ੩ (ਹੋਇ) ਹੋ ਜਾਂਦਾ ਹੈ।

ਮੈ ਹਰਿ ਹਰਿ ਨਾਮੁ ਵਿਸਾਹੁ॥ (ਮੈ) ਦਾਸਨ ਦਾਸ ਨੂੰ ਸਤਿਗੁਰੂ ਸਾਹਿਬ ਜੀ ਦੇ ਬਖ਼ਸ਼ੇ ਹਰਿ ਹਰਿ ਨਾਮੁ 'ਤੇ (ਵਿਸਾਹੁ) ਭਰੋਸਾ ਹੈ। ਵਾ ਦਾਸਨ ਦਾਸ ਨੇ ਸਤਿਗੁਰੂ ਸਾਹਿਬ ਜੀ ਨੂੰ ਤਨ ਮਨ ਧਨ ਦੇ ਕੇ ਹਰਿ ਹਰਿ ਨਾਮੁ (ਵਿਸਾਹੁ) ਖਰੀਦਿਆ ਹੈ।ਗੁਰ ਪੂਰੇ ਤੇ ਪਾਇਆ;ਅੰਮ੍ਰਿਤੁ ਅਗਮ ਅਥਾਹੁ॥੧॥ ਰਹਾਉ॥) ਜਿਨਿ ਮਿਲਿ ਮਾਰੇ ਪੰਚ ਸੂਰਬੀਰ; ਐਸੋ ਕਉਨੁ ਬਲੀ ਰੇ॥ ਜਿਨਿ ਪੰਚ ਮਾਰਿ. ਬਿਦਾਰ ਗੁਦਾਰੇ; ਸੋ ਪੂਰਾ. ਇਹ ਕਲੀ ਰੇ॥੧॥(੪੦੪) ਅਨੁਸਾਰ ਪੰਜ ਵਿਕਾਰਾਂ ਨੂੰ ਜਿੱਤਣ ਵਾਲੇ ਸੂਰਬੀਰ ਬਲੀ ਬਹਾਦਰ ਪੂਰੇ (ਗੁਰ) ਸੱਚੇ ਸਤਿਗੁਰੂ ਜੀ (ਤੇ) ਤੋਂ (ਅਗਮ) ਮਨ ਦੀ ਗੰਮਤਾ ਤੋਂ ਪਰੇ (ਅਥਾਹੁ) ਥਾਹ ਤੋਂ ਰਹਿਤ ਹਰੀ ਜੀ ਦੇ ਅੰਮ੍ਰਿਤੁ ਨਾਮ ਨੂੰ (ਪਾਇਆ) ਪ੍ਰਾਪਤ ਕੀਤਾ ਹੈ। (ਰਹਾਉ) ਬਿਸਰਾਮ ਦੇ ਕੇ ਫ਼ੁਰਮਾਉਂਦੇ ਹਨ:-ਹਉ ਸਤਿਗੁਰੁ ਵੇਖਿ ਵਿਗਸੀਆ;ਹਰਿ ਨਾਮੇ ਲਗਾ ਪਿਆਰੁ॥ (ਹਉ) ਦਾਸਨ ਦਾਸ ਸਤਿਗੁਰੁ ਦੇ ਦਰਸ਼ਨ ਵੇਖਿ ਕੇ (ਵਿਗਸੀਆ) ਖਿੜਦਾ ਹੈ, ਜਿਨ੍ਹਾਂ ਦੀ ਅਗਮ ਅਪਾਰ ਵਿਆਪਕ ਕ੍ਰਿਪਾ ਨਾਲ ਦਾਸਨਦਾਸ ਦਾ (ਹਰਿ) ਵਿਸਮਾਦ ਵਿਆਪਕ ਹਰੀ ਜੀ ਦੇ (ਨਾਮੇ) ਨਾਮ ਨਾਲ ਪਿਆਰੁ ਲਗਾ ਹੈ।ਕਿਰਪਾ ਕਰਿ ਕੈ ਮੇਲਿਅਨੁ; ਪਾਇਆ ਮੋਖ ਦੁਆਰੁ॥੨॥ ਵਿਆਪਕ ਵਾਹਿਗੁਰੂ ਜੀ ਨੇ ਕਿਰਪਾ (ਕਰਿ) ਕਰਕੇ ਸਤਿਗੁਰੂ ਸਾਹਿਬ ਜੀ (ਕੈ) ਨਾਲ (ਮੇਲਿਅਨੁ) ਮੇਲ ਦਿਤਾ ਹੈ, ਜਿਸ ਕਰਕੇ ਦਾਸਨਦਾਸ ਨੇ (ਮੋਖ) ਮੁਕਤੀ ਦਾ (ਦੁਆਰੁ) ਗਿਆਨ (ਪਾਇਆ) ਪ੍ਰਾਪਤ ਕਰ ਲਿਆ ਹੈ। ਦੁਆਰਿਆਂ ਵਾਲੇ ਸੰਸਾਰ ਤੋਂ ਮੁਕਤੀ ਪਾ ਲਈ ਹੈ। (ਦੁਆਰੁ) ਇੰਦ੍ਰਿਆਂ ਦੇ ਵਿਸ਼ਿਆਂ ਤੋਂ ਮੁਕਤੀ ਪਾ ਲਈ ਹੈ।

ਸਤਿਗੁਰੁ ਬਿਰਹੀ ਨਾਮ ਕਾ; ਜੇ ਮਿਲੈ ਤ ਤਨੁ ਮਨੁ ਦੇਉ॥ (ਸਤਿਗੁਰੁ) ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਅੰਮ੍ਰਿਤ ਨਾਮ (ਕਾ) ਦੇ (ਬਿਰਹੀ) ਪ੍ਰੇਮੀ ਹਨ, ਐਸੇ ਬ੍ਰਹਮ ਰੂਪ ਪਰਮਪੂਜਨੀਕ ਸ੍ਰੀ ਗੁਰੂ

ਸਾਹਿਬ ਜੀ, ਜੇ (ਮਿਲੈ) ਮਿਲਣ (ਤ) ਤਾਂ ਦਾਸਨ ਦਾਸ ਉਨ੍ਹਾਂ ਨੂੰ ਤਨੁ ਮਨੁ ਦੇ (ਦੇਉ) ਦੇਵੇ। ਜੇ ਪੂਰਬਿ ਹੋਵੈ ਲਿਖਿਆ ਤਾ ਅੰਮ੍ਰਿਤੁ ਸਹਜਿ ਪੀਏਉ॥੩॥ ਜੇ (ਪੂਰਬਿ) ਪਹਿਲਾਂ ਸਤਿਗੁਰੂ ਸਾਹਿਬ ਜੀ ਦੇ ਰੋਮ ੨ 'ਤੇ ਇਹ [1]ਲਿਖਿਆ ਹੋਵੈ ਕਿ ਇਸ ਪ੍ਰੇਮੀ ਗੁਰਸੇਵਕ ਜੀ ਨੇ ਤਨ ਮਨ ਦਿਤਾ ਹੈ, ਤਾ ਸਤਿਗੁਰੂ ਸਾਹਿਬ ਜੀ ਦਾ ਬਖ਼ਸ਼ਿਆ ਅੰਮ੍ਰਿਤੁ ਸਹਜਿ ਹੀ (ਪੀਏਉ) ਪੀਣਾ ਕਰੇ। ਜੋ ਉਸ ਪ੍ਰੇਮੀ ਦੇ ਰਿਦੇ ਚੋਂ ਮੁਖ ਚ ਭੇਜਦੇ ਹਨ। [1]ਪ੍ਰੇਮ ਪ੍ਰਚਾਰ:- ਸ੍ਰੀ ਚਮਕੌਰ ਸਾਹਿਬ ਜੀ ਵਿਖੇ ਮੱਚਦੇ ਜੰਗ ਚ ਗੁਰੂ ਪਿਆਰੇ ਆਪਣੇ ਪ੍ਰੀਤਮ ਗੁਰੂ ਜੀ ਦਾ ਹੁਕਮ ਮੰਨ ਕੇ ਸਨਮੁਖ ਰਹਿੰਦਿਆਂ ਗੜ੍ਹੀ ਚੋਂ ਬਾਹਰ ਜਾ ਕੇ, ਸੂਰਾ ਸੋ ਪਹਿਚਾਨੀਐ; ਜੁ ਲਰੈ ਦੀਨ ਕੇ ਹੇਤ॥ ਪੁਰਜਾ ਪੁਰਜਾ ਕਟਿ ਮਰੈ; ਕਬਹੂ ਨ ਛਾਡੈ ਖੇਤੁ॥ਅਨੁਸਾਰ ਵੈਰੀਆਂ ਦਾ ਪੁਰਜਾ ੨ ਕੱਟ ਕੇ ਪੂਰਨ ਬੀਰਰਸੀ ਸਹਿਤ ਜੈਕਾਰੇ ਗਜਾਉਂਦਿਆਂ ਸ਼ਹੀਦੀਆਂ ਪਾਉਂਦੇ ਦੇਖ ਕੇ, ਵਾਹਿਗੁਰੂ ਗੁਰੂ ਸਾਹਿਬ ਜੀ, ਸਿੰਘ ਸਾਹਿਬਾਨ ਜੀ ਗੜ੍ਹੀ ਚੋਂ ਜੈਕਾਰੇ ਦਾ ਉੱਤ੍ਰ ਦਿੰਦਿਆਂ, ਜੈਕਾਰੇ ਗਜਾਉਂਦੇ ਹਨ, ਜੈਕਾਰਿਆਂ ਦੀ ਗੂੰਜ ਚ ਗੁਰੂ ਪਿਆਰੇ ਸ਼ਹੀਦੀਆਂ ਪਾਉਂਦੇ, ਐਸੇ ਪ੍ਰੇਮੀਆਂ ਦਾ ਪ੍ਰੇਮ ਵਾਹਿਗੁਰੂ ਗੁਰੂ ਜੀ ਦੇ ਰੋਮ ੨ 'ਤੇ ਲਿਖਿਆ ਜਾਂਦਾ। ਯਥਾ:- ਖ਼ਾਲਸਾ ਮੇਰੋ ਪਿੰਡ ਪਰਾਨ॥ ਖ਼ਾਲਸਾ ਮੇਰੀ ਜਾਨ ਕੀ ਜਾਨ॥)ਸੁਤਿਆ ਗੁਰੁ ਸਾਲਾਹੀਐ;ਉਠਦਿਆ ਭੀ ਗੁਰੁ ਆਲਾਉ॥ ਜਿਹੜੇ ਗੁਰਮੁਖਿ ਪਿਆਰੇ (ਸੁਤਿਆ) ਸੁੱਤੇ ਹੋਏ ਭੀ ਗੁਰੁ ਸਾਹਿਬ ਜੀ ਨੂੰ (ਸਾਲਾਹੀਐ) ਸਲਾਹੁੰਦੇ ਹਨ ਅਤੇ ਉਠਦਿਆ ਭੀ (ਗੁਰੁ) ਪਰਮਪੂਜਨੀਕ ਸੱਚੇ ਗੁਰਬਾਣੀ ਜੀ ਨੂੰ (ਆਲਾਉ) ਅਲਾਉਂਦੇ ਹਨ, ਜਾਗ੍ਰਤ ਸੁਪਨ ਸੁਖੋਪਤਿ ਚ ਸਤਿਗੁਰੂ ਸਾਹਿਬ ਜੀ ਦਾ ਜਸ ਕਰਦੇ ਹਨ, ਭਾਵ ਇੱਕ ਖਿਨ ਮਾਤ੍ਰ ਭੀ ਪ੍ਰੀਤਮ ਸਤਿਗੁਰੂ ਸਾਹਿਬ ਜੀ ਨੂੰ ਨਹੀਂ ਭੁੱਲਦੇ। ਕੋਈ ਐਸਾ ਗੁਰਮੁਖਿ ਜੇ ਮਿਲੈ; ਹਉ ਤਾ ਕੇ ਧੋਵਾ ਪਾਉ॥ਸੁੱਤਿਆਂ, ਗੁਰੂ ਜੀ ਨੂੰ ਸਲਾਹੁਣ ਵਾਲੇ, ਉੱਠਦਿਆਂ ਭੀ ਗੁਰੂ ਜੀ ਨੂੰ ਆਲਾਉਣ ਵਾਲੇ, ਜੇ ਕੋਈ (ਐਸਾ) ਐਸੇ ਗੁਰਮੁਖਿ ਪਿਆਰੇ (ਮਿਲੈ) ਮਿਲਣ ਤਾ (ਹਉ) ਦਾਸਨ ਦਾਸ ਤਿਨ੍ਹਾਂ (ਕੇ) ਦੇ ਸੱਚੇ ਪਿਆਰੇ ਮਿੱਠੇ (ਪਾਉ) ਚਰਨ (ਧੋਵਾ) ਧੋਵੇ। ਯਥਾ:- ਕਬੀਰ ਸੁਪਨੈ ਹੂ ਬਰੜਾਇ ਕੈ; ਜਿਹ ਮੁਖ ਨਿਕਸੈ ਰਾਮੁ॥ ਤਾ ਕੇ ਪਗ ਕੀ ਪਾਨਹੀ; ਮੇਰੇ ਤਨ ਕੋ ਚਾਮੁ॥(੧੩੬੭) ਮੇਰੀ ਖਲਹੁਂ ਮੌਜੜੇ ਗੁਰਸਿਖ ਹੰਢਾਂਦੇ। (ਵਾਰ ੯) {ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਰਾਮਦਾਸ ਸਾਹਿਬ ਜੀ ਆਪ ਜੀ ਦੀ ਸਤਿਗੁਰੂ ਸਾਹਿਬ ਜੀ ਨਾਲ ਕੈਸੀ ਅਗਮ ਅਪਾਰ ਸੂਬ ਵਿਆਪੀ ਸੱਚੀ ਆਸ਼ਕੀ ਹੈ।}

ਕੋਈ ਐਸਾ ਸਜਣੁ ਲੋੜਿ ਲਹੁ;ਮੈ ਪ੍ਰੀਤਮੁ ਦੇਇ ਮਿਲਾਇ॥ ਜਿਹੜੇ ਸੁੱਤੇ ਪਏ ਭੀ ਨਾਮ ਬਰੜਾਉਂਦੇ ਹੋਣ, ਉੱਠਦਿਆਂ ਭੀ ਨਾਮ ਜਪਦੇ ਜਪਾਉਂਦੇ ਹੋਣ, ਕੋਈ (ਐਸਾ) ਐਸੇ (ਸਜਣੁ) ਮਿੱਤ੍ਰ (ਲੋੜਿ) ਚਾਹ ਕੇ (ਲਹੁ) ਪ੍ਰਾਪਤ ਕਰ ਲਵਾਂ, ਜਿਹੜੇ (ਮੈ) ਦਾਸਨਦਾਸ ਨੂੰ ਪ੍ਰੀਤਮੁ ਨਾਲ (ਮਿਲਾਇ) ਮਿਲਾ (ਦੇਇ) ਦੇਣ। ਜਿਸ ਤਰ੍ਹਾਂ ਭਾਈ ਭਾਗੀਰਥ ਜੀ ਨੇ ਮਨਸੁਖ ਸ਼ਾਹੂਕਾਰ ਨੂੰ ਸਤਿਗੁਰੂ ਪ੍ਰਭੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨਾਲ ਮਿਲਾਇਆ, ਇਸੇ ਤਰ੍ਹਾਂ ਬਾਬੇ ਅਦਲੀ ਜੀ ਨੇ, ਬਾਬੇ ਬਿਧੀਚੰਦ ਜੀ ਨੂੰ ਪੰਜਵੇਂ ਪਾਤਿਸਾਹ ਜੀ ਨਾਲ ਮੇਲਿਆ। ਸਤਿਗੁਰਿ ਮਿਲਿਐ ਹਰਿ ਪਾਇਆ; ਮਿਲਿਆ ਸਹਜਿ

ਸੁਭਾਇ॥੫॥ ਧੰਨ ਸਤਿਗੁਰੂ ਚੌਥੇ ਪਾਤਿਸਾਹ ਜੀ ਫ਼ੁਰਮਾ ਰਹੇ ਹਨ:- ਦਾਸਨ ਦਾਸ ਨੇ ਸਤਿਗੁਰਿ ਅਮਰਦਾਸ ਸਾਹਿਬ ਜੀ ਨਾਲ (ਮਿਲਿਐ) ਮਿਲ ਕੇ ਸਭ ਨੂੰ (ਹਰਿ) ਹਰਾ ਭਰਾ ਕਰਨ ਵਾਲੇ ਅਸੰਖ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਵਾਹਿਗੁਰੂ ਜੀ (ਪਾਇਆ) ਪਾ ਲਏ ਹਨ। ਸਤਿਗੁਰੂ ਸਾਹਿਬ ਜੀ ਦੁਆਰਾ ਹਰੀ ਜੀ (ਸਹਜਿ) ਸੁਤੇ ਸਿੱਧ ਭਾਵ ਨਿਰਯਤਨ (ਸੁਭਾਇ) ਸੁਭਾਵਕ ਹੀ (ਮਿਲਿਆ) ਮਿਲ ਗਏ ਹਨ।ਸਤਿਗੁਰੁ ਸਾਗਰੁ ਗੁਣ ਨਾਮ ਕਾ; ਮੈ ਤਿਸੁ ਦੇਖਣ ਕਾ ਚਾਉ॥ ਸਤਿਗੁਰੁ ਸਾਹਿਬ ਜੀ ਨਾਮ ਅਤੇ ਸ਼ੁਭ (ਗੁਣ) ਗੁਣਾਂ (ਕਾ) ਦੇ (ਸਾਗਰੁ) ਸਮੁੰਦ੍ਰ ਹਨ। ਯਥਾ:- ਗੁਰੁ ਸਾਗਰੁ ਰਤਨੀ ਭਰਪੂਰੇ॥ ਅੰਮ੍ਰਿਤੁ ਸੰਤ ਚੁਗਹਿ; ਨਹੀ ਦੂਰੇ॥ਰਤਨਾ ਰਤਨ ਪਦਾਰਥ;ਬਹੁ ਸਾਗਰੁ ਭਰਿਆ ਰਾਮ॥(ਮੈ) ਦਾਸਨ ਦਾਸ ਨੂੰ (ਤਿਸੁ) ਤਿਨ੍ਹਾਂ ਸਤਿਗੁਰੂ ਸਾਹਿਬ ਜੀ ਦੇ ਮਹਾਂ ਵਿਸਮਾਦ (ਦੇਖਣ) ਦਰਸ਼ਨਾਂ (ਕਾ) ਦਾ ਬੜਾ ਭਾਰੀ (ਚਾਉ) ਚਾਅ ਹੈ। ਹਉ ਤਿਸੁ ਬਿਨੁ ਘੜੀ ਨ ਜੀਵਊ; ਬਿਨੁ ਦੇਖੇ ਮਰਿ ਜਾਉ॥੬॥ (ਹਉ) ਦਾਸਨ ਦਾਸ (ਤਿਸੁ) ਤਿਨ੍ਹਾਂ ਸਤਿਗੁਰੂ ਸਾਹਿਬ ਜੀ ਦੇ ਦਰਸ਼ਨਾਂ ਤੋਂ (ਬਿਨੁ) ਬਿਨਾ ਇੱਕ ਘੜੀ ਭੀ (ਨ) ਨਹੀਂ (ਜੀਵਊ) ਜਿਉਂ ਸਕਦਾ, ਦਰਸ਼ਨ ਦੇਖੇ ਤੋਂ (ਬਿਨੁ) ਬਿਨਾ ਦਾਸਨ ਦਾਸ ਮਰਿ (ਜਾਉ) ਜਾਵੇਗਾ। ਇਸ ਦਾ ਬੜਾ ਡੂੰਘਾ ਭਾਵ ਹੈ ਕਿ ਅੰਤਰ ਬਾਹਰ ਸ੍ਰਬ ਵਿਆਪੀ ਅਸੰਖ ਸ਼ੁਭ ਗੁਣਾਂ ਦੇ ਅਨਤ ਕਲਾਵਾਨ ਪ੍ਰਕਾਸ਼ ਸਹਿਤ ਨਿਰਗੁਨ ਬ੍ਰਹਮ ਜੀ ਹਰ ਸਮੇਂ ਦਰਸ਼ਨ ਬਖ਼ਸ਼ ਰਹੇ ਹਨ।

ਜਿਉ ਮਛੁਲੀ ਵਿਣੁ ਪਾਣੀਐ; ਰਹੈ ਨ ਕਿਤੈ ਉਪਾਇ॥ ਤਿਉ ਹਰਿ ਬਿਨੁ ਸੰਤੁ ਨ ਜੀਵਈ; ਬਿਨੁ ਹਰਿ ਨਾਮੈ. ਮਰਿ ਜਾਇ॥੭॥) ਜਿਉ ਮਛਲੀ.ਬਿਨੁ ਪਾਣੀਐ; ਕਿਉ. ਜੀਵਣੁ ਪਾਵੈ॥ਅਨੁਸਾਰ(ਜਿਉ)ਜਿਵੇਂ ਮਛੁਲੀ(ਪਾਣੀਐ)ਪਾਣੀ ਤੋਂ ਵਿਣੁ ਹੋਰ(ਕਿਤੈ)ਕਿਸੇ (ਉਪਾਇ)ਯਤਨ ਕਰਕੇ ਜਿਉਂਦੀ(ਨ)ਨਹੀਂ(ਰਹੈ)ਰਹਿ ਸਕਦੀ।ਜਿਵੇਂ ਮਛਲੀ ਦਾ ਜੀਵਨ ਪਾਣੀ ਹੈ, (ਤਿਉ)ਤਿਵੇਂ,ਆਖਾ ਜੀਵਾ;ਵਿਸਰੈ ਮਰਿ ਜਾਉ॥ਅਨੁਸਾਰ(ਹਰਿ)ਹਰੀ ਵਾਹਿਗੁਰੂ ਜੀ ਦੇ ਨਾਮ ਤੋਂ ਬਿਨੁ ਸੰਤੁ (ਨ)ਨਹੀਂ (ਜੀਵਈ) ਜਿਉਂਦੇ ਰਹਿ ਸਕਦੇ, (ਹਰਿ) ਹਰੀ ਜੀ ਦੇ ਸੱਚੇ (ਨਾਮੈ) ਨਾਮ ਤੋਂ (ਬਿਨੁ) ਬਿਨਾ ਮਰਿ (ਜਾਇ) ਜਾਂਦੇ ਹਨ। ਕਹਾ ਭਇਓ; ਜਉ ਤਨੁ ਭਇਓ ਛਿਨੁ ਛਿਨੁ॥ ਪ੍ਰੇਮੁ ਜਾਇ; ਤਉ ਡਰਪੈ ਤੇਰੋ ਜਨੁ॥(੪੮੬) ਕਰਵਤੁ ਭਲਾ; ਨ ਕਰਵਟ ਤੇਰੀ॥ ਇੱਕ ਨਾਮ ਰਸੀਏ ਭਜਨਾਨੰਦੀ ਪਰਮਪੂਜਨੀਕ ਮਹਾਂਪੁਰਖ ਸਨ। ਕੁੱਝ ਬੰਦੇ ਉਨ੍ਹਾਂ ਕੋਲ਼ੇ ਗਏ। ਮੱਲੋ ਮੱਲੀ ਗੱਲਾਂ ਕਰਦੇ ਰਹੇ, ਚਾਰ ਘੜੀਆਂ ਸਮਾਂ ਲੰਘ ਗਿਆ, ਮਗਰੋਂ ਮਹਾਂਪੁਰਸ਼ ਪਛਤਾਉਣ ਲੱਗੇ। ਸੇਵਕਾਂ ਨੇ ਪੁੱਛਿਆ ਤਾਂ ਕਿਹਾ, "ਭਾਈ! ਪਹਿਲੀ ਘੜੀ ਗੱਲਾਂ ਕਰਨ ਨਾਲ ਅਸੀਂ ਮਰ ਗਏ, ਦੂਜੀ ਘੜੀ ਚਿਖਾ 'ਤੇ ਰੱਖ ਦਿਤੇ, ਤੀਜੀ ਘੜੀ ਲਾਂਬੂ ਲਾ ਦਿਤਾ ਅਤੇ ਚੌਥੀ ਘੜੀ ਦੁਸਹਿਰਾ ਹੋ ਗਿਆ।" ਐਨਾ ਦੁੱਖ ਮੰਨਿਆਂ।

ਮੈ ਸਤਿਗੁਰ ਸੇਤੀ ਪਿਰਹੜੀ ਕਿਉ ਗੁਰ ਬਿਨੁ ਜੀਵਾ ਮਾਉ॥ (ਮੈ) ਦਾਸਨਦਾਸ ਦੀ ਸਤਿਗੁਰ ਸਾਹਿਬਾਨ ਜੀ (ਸੇਤੀ) ਨਾਲ (ਪਿਰਹੜੀ) ਪ੍ਰੀਤੀ ਹੈ, ਇਸ ਕਰਕੇ ਹੇ ਭਾਈ! ਦਾਸਨਦਾਸ (ਮਾਉ) ਮਾਤਾ ਪਿਤਾ ਰੂਪ ਸਤਿ ਗੁਰ ਸਾਹਿਬਾਨ ਜੀ ਤੋਂ (ਬਿਨੁ) ਬਿਨਾ (ਕਿਉ) ਕਿਵੇਂ ਜੀਵਾ? ਹੇ ਸਤਿਗੁਰੂ

ਸਾਹਿਬ ਜੀ! ਜੇ ਆਪ ਜੀ ਦਾ ਗੁਰਾਂ ਨਾਲ ਇਤਨਾ ਗਾੜ੍ਹਾ ਪਿਆਰ ਹੈ, ਤਾਂ ਸਤਿਗੁਰੂ ਤੀਜੇ ਪਾਤਿਸਾਹ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਪਿੱਛੋਂ ਕੀਹਦੇ ਆਸਰੇ ਜਿਉਂਦੇ ਰਹੇ ਹੋਂ?ਉੱਤ੍ਰ:- ਮੈ ਗੁਰਬਾਣੀ ਆਧਾਰੁ ਹੈ;ਗੁਰਬਾਣੀ ਲਾਗਿ ਰਹਾਉ॥(ਮੈ) ਦਾਸਨਦਾਸ ਨੂੰ ਮਨ ਬਾਣੀ ਅਤੇ ਰੋਮ ੨ ਕਰਕੇ ਸੱਚੇ ਗੁਰਬਾਣੀ ਜੀ ਦਾ ਹੀ (ਆਧਾਰੁ) ਆਸਰਾ ਹੈ। ਗੁਰਬਾਣੀ ਸਤਿਗੁਰੂ ਤੀਜੇ ਪਾਤਿਸਾਹ ਜੀ ਦਾ ਸਰੂਪ ਹੈ। ਇਸ ਕਰਕੇ ਦਾਸਨਦਾਸ ਹਰ ਵਕਤ ਗੁਰਬਾਣੀ ਜੀ ਚ ਹੀ (ਲਾਗਿ) ਲੱਗਾ(ਰਹਾਉ)ਰਹਿੰਦਾ ਹੈ।ਯਥਾ:-ਸਾਚਾ ਨਾਮੁ;ਮੇਰਾ ਆਧਾਰੋ॥) ਹਰਿ ਹਰਿ ਨਾਮੁ ਮੇਰਾ ਆਧਾਰੁ॥ਸੋ ਸਤਿਗੁਰੂ ਸਾਹਿਬਾਨ ਜੀ ਦੇ ਪ੍ਰਤੱਖ ਹਾਜ਼ਰ ਹੁੰਦਿਆਂ, ਜਿਵੇਂ ਸਿੱਖਾਂ ਨੂੰ ਦਰਸ਼ਨਾਂ ਦਾ ਭਾਰੀ ਲਾਹਾ ਹੁੰਦਾ ਸੀ, ਇਸ ਤਰ੍ਹਾਂ ਹੁਣ ਗੁਰਬਾਣੀ ਦੇ ਹਰ ਵਕਤ ਦਰਸ਼ਨਾਂ ਦਾ ਲਾਹਾ ਹੈ ਜੀ। ਹਰੇਕ ਘਰ ਚ ਬਲੈਕ ਬੋਰਡ ਹੋਵੇ, ਜਿਸ 'ਤੇ ਗੁਰਸ਼ਬਦ ਅਤੇ ਤੁਕਾਂ ਲਿਖ ਕੇ ਦਰਸ਼ਨ ਕੀਤੇ ਜਾਣ ਜੀ।

ਹਰਿ ਹਰਿ ਨਾਮੁ ਰਤੰਨੁ ਹੈ; ਗੁਰੁ ਤੁਠਾ ਦੇਵੈ ਮਾਇ॥ ਹੇ ਭਾਈ! ਹਰਿ ਹਰਿ ਪ੍ਰਮੇਸਰ ਦਾ ਨਾਮੁ ਅਮੋਲਕ (ਰਤੰਨੁ) ਰਤਨ ਰੂਪ ਹੈ, ਜਿਵੇਂ ਅਮੋਲਕ ਰਤਨ ਹਨ੍ਹੇਰੇ ਚ ਪ੍ਰਕਾਸ਼ ਕਰਦਾ ਹੈ, ਇਉਂ ਹਰਿ ੨ ਨਾਮ ਰੂਪ ਅਮੋਲਕ ਰਤਨ, ਅਗਿਆਨ ਦੇ ਹਨ੍ਹੇਰੇ ਚ ਬ੍ਰਹਮਗਿਆਨੀ ਸਗਲ ਕੀ ਰੀਨਾ॥ਅਨੁਸਾਰ ਸਭ ਦੀ ਚਰਨ ਧੂੜ ਬਣਨ ਰੂਪ ਪੂਰਨ ਪ੍ਰੇਮ ਬ੍ਰਹਮਗਿਆਨ ਦਾ ਪ੍ਰਕਾਸ਼ ਕਰਨ ਵਾਲੇ ਹਨ। (ਮਾਇ) ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਅਨੁਸਾਰ ਮਾਤਾ ਪਿਤਾ ਰੂਪ ਸਤਿ ਗੁਰੁ ਸਾਹਿਬ ਜੀ (ਤੁਠਾ) ਪ੍ਰਸੰਨ ਹੋ ਕੇ ਨਾਮ ਰਤਨ(ਦੇਵੈ)ਬਖ਼ਸ਼ਦੇ ਹਨ।ਨਾਮੁ ਅਮੋਲਕੁ ਰਤਨੁ ਹੈ;ਪੂਰੇ ਸਤਿਗੁਰ ਪਾਸਿ॥ਸਤਿਗੁਰ ਸੇਵੈ ਲਗਿਆ;ਕਢਿ ਰਤਨੁ ਦੇਵੈ ਪਰਗਾਸਿ॥)ਸਤਿਗੁਰੁ ਦਾਤਾ ਰਾਮ ਨਾਮ ਕਾ; ਹੋਰੁ ਦਾਤਾ ਕੋਈ ਨਾਹੀ॥ ਜੀਅ ਦਾਨੁ ਦੇਇ ਤ੍ਰਿਪਤਾਸੇ; ਸਚੈ ਨਾਮਿ ਸਮਾਹੀ॥)ਮੈ ਧਰ ਸਚੇ ਨਾਮ ਕੀ;ਹਰਿ ਨਾਮਿ ਰਹਾ ਲਿਵ ਲਾਇ॥੯॥(ਮੈ)ਦਾਸਨਦਾਸ ਨੂੰ ਸਤਿਗੁਰੂ ਸਾਹਿਬਾਨ ਜੀ ਦੇ ਬਖ਼ਸ਼ੇ ਸਚੇ ਨਾਮ ਕੀ (ਧਰ) ਓਟ ਹੈ। ਇਸ ਕਰਕੇ ਸਭ ਨੂੰ ਹਰਾ ਭਰਾ ਕਰਨ ਵਾਲੇ ਹਰਿ ਜੀ ਦੇ ਨਾਮਿ ਚ (ਲਿਵ) ਬ੍ਰਿਤੀ (ਲਾਇ) ਲਾ ਕੇ (ਰਹਾ) ਰਹਿੰਦਾ ਹੈ। ਯਥਾ:- ਮੈ. ਹਰਿ ਬਿਨੁ ਟੇਕ ਧਰ ਅਵਰ ਨ ਕਾਈ; ਤੂ ਕਰਤੇ ਰਾਖੁ. ਮੈ ਨਿਮਾਣੀ ਹੇ॥)ਮੈ ਧਰ ਤੇਰੀ ਪਾਰਬ੍ਰਹਮ ਤੇਰੈ ਤਾਣਿ ਰਹਾਉ॥)

ਗੁਰ ਗਿਆਨੁ ਪਦਾਰਥੁ ਨਾਮੁ ਹੈ;ਹਰਿ ਨਾਮੋ ਦੇਇ ਦ੍ਰਿੜਾਇ॥ ਸਤਿ ਗੁਰ ਸਾਹਿਬ ਜੀ ਪਾਸ ਗਿਆਨੁ ਦੀ ਪ੍ਰਾਪਤੀ ਕਰਾਉਣ ਵਾਲਾ ਨਾਮੁ ਰੂਪੀ ਪਦਾਰਥੁ ਹੈ। ਸਤਿਗੁਰੂ ਸਾਹਿਬ ਜੀ ਆਪਣੇ ਸੇਵਕ 'ਤੇ ਮਿਹਰ ਕਰਕੇ, (ਹਰਿ) ਵਾਹਿਗੁਰੂ ਜੀ ਦਾ (ਨਾਮੋ) ਨਾਮ (ਦ੍ਰਿੜਾਇ) ਦ੍ਰਿੜ (ਦੇਇ) ਕਰਵਾ ਦਿੰਦੇ ਹਨ। ਸਤਿਨਾਮੁ ਪ੍ਰਭ ਕਾ; ਸੁਖਦਾਈ॥ ਬਿਸ੍ਵਾਸੁ ਸਤਿ; ਨਾਨਕ ਗੁਰ ਤੇ ਪਾਈ॥੬॥)ਜਿਸੁ ਪਰਾਪਤਿ ਸੋ ਲਹੈ; ਗੁਰ ਚਰਣੀ ਲਾਗੈ ਆਇ॥੧੦॥ ਜਿਸੁ ਗੁਰਮੁਖਿ ਪਿਆਰੇ ਜੀ ਨੂੰ ਸਤਿਗੁਰੂ ਸਾਹਿਬ ਜੀ ਪਰਾਪਤਿ ਹੁੰਦੇ ਹਨ, (ਸੋ) ਉਹ (ਆਇ) ਆ ਕੇ ਸਤਿ ਗੁਰ ਸਾਹਿਬ ਜੀ ਦੇ ਪਰਮਪਵਿੱਤ੍ਰ ਚਰਣੀ (ਲਾਗੈ) ਲੱਗ ਕੇ, ਪ੍ਰੇਮ ਪਦਾਰਥ, ਨਾਮ ਪਦਾਰਥ, ਮੁਕਤ ਪਦਾਰਥ,

ਗਿਆਨ ਪਦਾਰਥ (ਲਹੈ) ਲੈਂਦਾ ਹੈ।ਅਕਥ ਕਹਾਣੀ ਪ੍ਰੇਮ ਕੀ; ਕੋ ਪ੍ਰੀਤਮੁ ਆਖੈ ਆਇ॥ ਸਤਿਗੁਰੂ ਸਾਹਿਬ ਜੀ ਦੇ ਪ੍ਰੇਮ ਕੀ ਵਿਸਮਾਦ ਕਹਾਣੀ (ਅਕਥ) ਕਥਨ ਕਹਿਣ ਤੋਂ ਰਹਿਤ ਹੈ, (ਕੋ) ਕੋਈ (ਪ੍ਰੀਤਮੁ) ਪਿਆਰਾ (ਆਇ) ਆ ਕੇ (ਆਖੈ) ਆਖੇ।ਤਿਸੁ ਦੇਵਾ ਮਨੁ ਆਪਣਾ; ਨਿਵਿ ਨਿਵਿ ਲਾਗਾ ਪਾਇ॥੧੧॥ ਜਿਹੜਾ ਗੁਰਮੁਖਿ ਪਿਆਰਾ, ਪ੍ਰੀਤਮ ਸਤਿਗੁਰੂ ਸਾਹਿਬ ਜੀ ਦੀ ਅਕੱਥ ਕਹਾਣੀ ਦਾਸਨਦਾਸ ਨੂੰ ਆ ਕੇ ਆਖੇਗਾ, ਦਾਸਨਦਾਸ ਤਿਸੁ ਗੁਰਮੁਖਿ ਪਿਆਰੇ ਨੂੰ ਆਪਣਾ ਮਨੁ ਦੇ (ਦੇਵਾ) ਦੇਵੇਗਾ ਅਤੇ (ਨਿਵਿ) ਝੁਕ (ਨਿਵਿ) ਝੁਕ ਕੇ ਉਸ ਦੇ (ਪਾਇ) ਚਰਨੀਂ (ਲਾਗਾ) ਲੱਗਣਾ ਕਰੇਗਾ।ਸਜਣੁ ਮੇਰਾ ਏਕੁ ਤੂੰ; ਕਰਤਾ ਪੁਰਖੁ ਸੁਜਾਣੁ॥ ਅਸੰਖ ਸ਼ੁਭ ਗੁਣਾਂ ਦੇ ਅਨਤ ਕਲਾਵਾਨ ਪ੍ਰਕਾਸ਼ (ਸੁਜਾਣੁ) ਸ੍ਰੇਸ਼ਟ ਜਾਣੀ ਜਾਣ, ਜਗਤ ਦੇ (ਕਰਤਾ) ਕਰਨ ਵਾਲੇ (ਪੁਰਖੁ) ਪੂਰਨ, ਹੇ (ਏਕੁ) ਇੱਕ ਨਿਰਗੁਨ ਬ੍ਰਹਮ ਵਾਹਿਗੁਰੂ ਜੀ! (ਤੂੰ) ਆਪ ਜੀ ਹੀ (ਮੇਰਾ) ਦਾਸਨਦਾਸ ਦੇ (ਸਜਣੁ) ਮਿੱਤ੍ਰ ਹੋਂ ਜੀ। ਯਥਾ:- ਸਾਜਨ ਮੀਤ ਸਖਾ ਹਰਿ ਬੰਧਪ; ਜੀਅ ਧਾਨ ਪ੍ਰਭ ਪ੍ਰਾਨ ਅਧਾਰੀ॥)ਸਾਜਨੜਾ ਮੇਰਾ ਸਾਜਨੜਾ; ਨਿਕਟਿ ਖਲੋਇਅੜਾ ਮੇਰਾ ਸਾਜਨੜਾ॥)ਸਤਿਗੁਰਿ ਮੀਤਿ ਮਿਲਾਇਆ; ਮੈ ਸਦਾ ਸਦਾ ਤੇਰਾ ਤਾਣੁ॥੧੨॥ ਏਕੁ ਸਜਣੁ ਸੁਜਾਣੁ ਕਰਤਾ ਪੁਰਖੁ ਹੇ (ਮੀਤਿ) ਮਿੱਤ੍ਰ ਜੀ! (ਸਤਿਗੁਰਿ) ਸਤਿਗੁਰੂ ਸਾਹਿਬ ਜੀ ਨੇ ਦਾਸਨਦਾਸ ਨੂੰ ਆਪ ਜੀ ਨਾਲ (ਮਿਲਾਇਆ) ਮਿਲਾ ਦਿਤਾ ਹੈ। ਹੁਣ (ਮੈ) ਦਾਸਨ ਦਾਸ ਨੂੰ (ਤੇਰਾ) ਆਪ ਜੀ ਦਾ ਸਦਾ ਸਦਾ ਹੀ ਆਪ ਜੀ ਦੀ ਅਸੰਖ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਜੋਤਿ ਦਾ (ਤਾਣੁ) ਬਲ ਹੈ। ਯਥਾ:- ਕਿਸ ਹੀ ਜੋਰੁ; ਅਹੰਕਾਰ ਬੋਲਣ ਕਾ॥ ਕਿਸ ਹੀ ਜੋਰੁ; ਦੀਬਾਨ ਮਾਇਆ ਕਾ॥ ਮੈ. ਹਰਿ ਬਿਨੁ ਟੇਕ ਧਰ ਅਵਰ ਨ ਕਾਈ; ਤੂ ਕਰਤੇ ਰਾਖੁ. ਮੈ ਨਿਮਾਣੀ ਹੇ॥੧੩॥)ਤੂੰ ਮੇਰਾ ਬਹੁ ਮਾਣੁ ਕਰਤੇ; ਤੂੰ ਮੇਰਾ ਬਹੁ ਮਾਣੁ॥ ਜੋਰਿ ਤੁਮਾਰੈ ਸੁਖਿ ਵਸਾ; ਸਚੁ ਸਬਦੁ ਨੀਸਾਣੁ॥੧॥)ਸਤਿਗੁਰੁ ਮੇਰਾ ਸਦਾ ਸਦਾ; ਨਾ ਆਵੈ ਨਾ ਜਾਇ॥ (ਮੇਰਾ) ਦਾਸਨਦਾਸ ਦੇ ਪਰਮਪੂਜਨੀਕ ਸਤਿਗੁਰੁ ਸਾਹਿਬ ਜੀ ਸਦਾ ਸਦਾ ਅਬਿਨਾਸੀ ਰੂਪ ਹਨ। ਵਾਸ਼ਨਾਂ ਦੇ ਬੱਧੇ ਹੋਏ, ਜਨਮ ਧਾਰ ਕੇ (ਨਾ) ਨਹੀਂ (ਆਵੈ) ਆਉਂਦੇ, ਮੌਤ ਦੇ ਮਾਰਿਆਂ ਮਰ ਕੇ (ਨਾ) ਨਹੀ (ਜਾਇ) ਜਾਂਦੇ।ਓਹੁ ਅਬਿਨਾਸੀ ਪੁਰਖੁ ਹੈ; ਸਭ ਮਹਿ ਰਹਿਆ ਸਮਾਇ॥੧੩॥ਰਾਮ ਨਾਮ ਅਮੋਲਕ ਰਤਨ ਦੇ ਦਾਤੇ, ਦਾਸਨਦਾਸ ਦੇ ਓਹੁ ਜੋ ਪਿਆਰੇ ਸਤਿਗੁਰੂ ਸਾਹਿਬ ਜੀ ਹਨ, ਸਤਿਗੁਰੁ ਮੇਰਾ ਸਦਾ ਸਦਾ; ਨਾ ਆਵੈ ਨਾ ਜਾਇ॥ ਸਦਾ ੨ ਵਿਆਪਕ (ਅਬਿਨਾਸੀ) ਨਾਸ ਤੋਂ ਰਹਿਤ (ਪੁਰਖੁ) ਪੂਰਨ ਪ੍ਰਕਾਸ਼ ਸਰੂਪ ਸਭ ਦੇ (ਮਹਿ) ਅੰਦਰ (ਸਮਾਇ) ਸਮਾ (ਰਹਿਆ) ਰਹੇ (ਹੈ) ਹਨ, ਭਾਵ ਦਾਸਨ ਦਾਸ ਦੇ ਅੰਦਰ ਬਾਹਰ ਭਰਪੂਰ ਵਿਆਪਕ ਪ੍ਰਕਾਸ਼ਕ ਸਾਖਿਆਤ ਹੋ ਰਹੇ ਹਨ।

ਅਮੋਲਕ ਦ੍ਰਿਸਟਾਂਤ:-ਨਿੱਕੀਆਂ ਜਿੰਦਾਂ ਵੱਡੇ ਸਾਕੇ। ਕਰਨ ਵਾਲੇ ਵਾਹਿਗੁਰੂ ਮਹੱਲੇ ਦਸਵੇਂ ਜੀ ਦੇ ਅਤਿਅੰਤ ਪਿਆਰੇ ਅਮੋਲਕ ਹੀਰੇ ਲਾਲ ਪੂਰਨ ਮਹਾਂਪੁਰਸ਼ ਛੋਟੇ ਸਾਹਿਬਜ਼ਾਦਿਆਂ ਨੂੰ, ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਫਿਟਕਾਰੇ ਹੰਕਾਰੀ ਵਜੀਦੇ ਨੇ ਕਿਹਾ, "ਓਇ ਸਾਹਿਬਜ਼ਾਦਿਓ! ਤੁਹਾਡਾ ਪਿਤਾ ਚਮਕੌਰ ਗੜ੍ਹੀ ਚ ਸ਼ਹੀਦ ਹੋ ਗਿਆ ਹੈ। ਤੁਹਾਡੇ ਭਰਾ ਅਤੇ ਤਮਾਮ ਸਿੰਘ ਘੇਰੇ ਚ ਜੰਗ ਦੇ

ਲੇਖੇ ਲੱਗ ਗਏ ਹਨ, ਹੁਣ ਤੁਹਾਡਾ ਕੋਈ ਭੀ ਰੱਖਿਅਕ ਨਹੀਂ ਹੈ, ਇਸ ਕਰਕੇ ਹੁਣ ਤੁਹਾਨੂੰ ਕੋਈ ਭੀ ਛੁਡਾ ਨਹੀਂ ਸਕੇਗਾ।" ਆਪਣੇ ਪਰਮਪੂਜਨੀਕ ਪਿਆਰੇ ਦਾਦੇ ਜੀ ਅਤੇ ਦਾਦੇ ਜੀ ਦੇ ਪਿਆਰੇ ਦਾਦੇ ਧੰਨ ਵਾਹਿਗੁਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਵਾਂਗ ਸ਼ਹੀਦੀ ਦੇਣ ਦੇ ਉਤਸ਼ਾਹ ਨਾਲ ਕੇਹਰੀ ਸ਼ੇਰ ਵਾਂਗ ਬੀਰਤਾ ਸਹਿਤ ਗੱਜ ਕੇ ਇਹ ਬੋਲੇ:- "ਸਤਿਗੁਰੁ ਮੇਰਾ ਸਦਾ ਸਦਾ; ਨਾ ਆਵੈ ਨਾ ਜਾਇ॥ ਓਹੁ ਅਬਿਨਾਸੀ ਪੁਰਖੁ ਹੈ; ਸਭ ਮਹਿ ਰਹਿਆ ਸਮਾਇ॥ਦੁਨੀਆਂ 'ਤੇ ਐਸਾ ਕੋਈ ਭੀ ਲਾਲ ਮਾਂ ਨੇ ਨਹੀਂ ਜਾਇਆ, ਜੋ ਸਾਡੇ ਪਰਮਪੂਜਨੀਕ ਪਿਤਾ ਜੀ ਨੂੰ ਗ੍ਰਿਫਤਾਰ ਜਾਂ ਸ਼ਹੀਦ ਕਰ ਸਕੇ।"ਰਾਮ ਨਾਮ ਧਨੁ ਸੰਚਿਆ;ਸਾਬਤੁ ਪੂੰਜੀ ਰਾਸਿ॥ਨਾਨਕ ਦਰਗਹ ਮੰਨਿਆ;ਗੁਰ ਪੂਰੇ ਸਾਬਾਸਿ॥ ੧੪॥੧॥੨॥੧੧॥ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਰੂਪ ਸਤਿਗੁਰੂ ਰਾਮਦਾਸ ਸਾਹਿਬ ਜੀ ਫ਼ੁਰਮਾਉਂਦੇ ਹਨ:- ਦਾਸਨ ਦਾਸ, (ਪੂਰੇ) ਪੂਰਿਆਂ (ਗੁਰ) ਗੁਰਾਂ ਦਾ ਰੋਮ ੨ ਕਰਕੇ (ਸਾਬਾਸਿ) ਧੰਨਵਾਦ ਕਰਦਾ ਹੈ, ਜਿਨ੍ਹਾਂ ਦੀ ਅਪਾਰ ਕ੍ਰਿਪਾ ਦਾ ਸਦਕਾ, ਦਾਸਨ ਦਾਸ ਨੇ (ਸਾਬਤੁ) ਪੂਰੀ (ਰਾਸਿ) ਸਹੀ ਸੱਚੀ ਰਾਮ ਨਾਮ ਧਨੁ ਪੂੰਜੀ (ਸੰਚਿਆ) ਇਕੱਤ੍ਰ ਕੀਤੀ ਹੈ। ਜਿਨ੍ਹਾਂ ਦੀ ਕ੍ਰਿਪਾ ਨਾਲ ਦਾਸਨ ਦਾਸ(ਦਰਗਹ)ਸਤਸੰਗਤ,ਅਸੰਖ ਬ੍ਰਹਮੰਡ ਦੀ ਰਚਨਾ ਅਤੇ ਸੱਚਖੰਡ ਚ ਮੰਨਿਆ ਪੂਜਿਆ ਗਿਆ ਹੈ।ਸਤਿਗੁਰੂ ਰਾਮਦਾਸ ਸਾਹਿਬ ਜੀ ਨੇ ਸਤਿਗੁਰੂ ਅਮਰਦਾਸ ਸਾਹਿਬ ਜੀ ਦੇ ਸੱਚੇ ਚਰਨਕਮਲਾਂ ਚ, ਜਿਨੀ ਨਾਮੁ ਧਿਆਇਆ;ਗਏ ਮਸਕਤਿ ਘਾਲਿ॥ਵਾਲੀ ਅਵਸਥਾ ਨੂੰ ਕਮਾਇਆ। ਪਰਮਪੂਜਨੀਕ ਸ੍ਰੀ ਬਾਉਲੀ ਸਾਹਿਬ ਜੀ ਦੀ ਕਾਰ ਸੇਵਾ ਸਮੇਂ ਸੱਚੇ ਪਾਤਿਸਾਹ ਜੀ ਦੇ ਹਾਣੀ ਲਾਡ ਨਾਲ ਟੋਕਰਾ ਲਤੜ ਕੇ ਭਰ ਦਿੰਦੇ, ਕਈ ਪ੍ਰੇਮੀ ਰਲ ਕੇ ਚੁਕਾਉਂਦੇ, ਵਾਹਿਗੁਰੂ ਸਤਿਗੁਰੂ ਰਾਮਦਾਸ ਸਾਹਿਬ ਜੀ ਚਾਅ ਨਾਲ ਰੋਮ ੨ ਕਰਕੇ ਵਾਹਿਗੁਰੂ ੨ ਜਪਦਿਆਂ ਚੌਰਾਸੀ ਪੌੜੀਆਂ ਚੜ੍ਹ ਕੇ ਬਾਹਰ ਸੁੱਟ ਆਉਂਦੇ। ਗੁਰੂ ਘਰ ਦੀ ਸਾਰੀ ਸੇਵਾ ਸੰਭਾਲ ਪਰਮਪੂਜਨੀਕ ਧੰਨ ਵਾਹਿਗੁਰੂ ਸਤਿਗੁਰੂ ਰਾਮਦਾਸ ਸਾਹਿਬ ਜੀ ਆਪ ਹੀ ਕਰਦੇ। ਅਨੇਕਾਂ ਪ੍ਰੇਮੀਆਂ ਨੂੰ ਗੁਰੂ ਸੇਵਾ ਭਗਤੀ ਚ ਲਾ ਕੇ ਉਧਾਰਿਆ।

ੴ.ਵਾਹਿਗੁਰੂ॥ ਗੁਰਤਾ ਗੱਦੀ ਬਿਰਾਜਮਾਨ:- ਪਰਮਪੂਜਨੀਕ ਸੱਚੇ ਸਤਿਗੁਰੂ ਧੰਨ ਵਾਹਿਗੁਰੂ ਤੀਜੇ ਪਾਤਿਸਾਹ ਜੀ ਨੇ ਸ਼ਰਧਾ ਪ੍ਰੇਮ ਸਹਿਤ ਗੁਰੂ ਸੇਵਾ ਚ ਵਿਸਮਾਦ ਲੀਣ ਦੇਖ ਕੇ, ਪਰਮਪ੍ਰਸੰਨ ਹੋ ਕੇ, ਆਪਣਾ ਸਰੂਪ ਹੀ ਬਣਾ ਲਏ, ਚਾਅ ਨਾਲ ਰੀਝ ੨ ਕੇ ਸੇਵਾ ਸਿਮਰਨ ਕਰਦੇ ਦੇਖ ਕੇ, ਭਾਰੀ ਪ੍ਰਸੰਨ ਹੋ ਕੇ, ਆਪਣੀ ਪਿਆਰੀ ਸਪੁੱਤ੍ਰੀ, ਆਪ ਜੀ ਨਾਲ ਵਿਆਹ ਦਿਤੀ, ਭਾਵੇਂ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਜਵਾਈ ਬਣੇ, ਪਰ ਫੇਰ ਭੀ ਟੋਕਰੀ ਕਹੀ ਚੱਕੀ ਪੀਸਣ ਝਾੜੂ ਭਾਂਡੇ ਮਾਂਜਣ ਪੱਖਾ ਕਰਨ, ਪਾਣੀ ਬਾਲਣ ਢੋਣ, ਲੰਗਰ ਸਜਾਉਣ ਆਦਿ ਅਨੇਕ ਪ੍ਰਕਾਰ ਦੀ ਸ਼ੁਭ ਸੱਚੀ ਸੇਵਾ, ਸਤਿਗੁਰੂ ਪਿਤਾ ਜੀ ਦੇ ਬਚਨਾਂ ਨੂੰ ਖਿੜੇ ਮੱਥੇ ਮੰਨ ਕੇ ਕਰਦੇ ਰਹੇ, ਜਿਸ ਕਰਕੇ ਸਤਿਗੁਰੂ ਤੀਜੇ ਪਾਤਿਸਾਹ ਜੀ ਨੇ ਆਪਣੇ ਜੋਤੀ ਜੋਤਿ ਸਮਾਉਣ ਤੋਂ ਤਿੰਨ ਦਿਨ ਪਹਿਲਾਂ, ਗੁਰੂ ਨਾਨਕਸ਼ਾਹੀ ਸੰਮਤ ੧੦੫ ਅਤੇ ੧੬੩੧ ਬਿ: ਭਾਦੋਂ ਸ਼ੁਦੀ ਤ੍ਰੌਦਸੀ, ੨੯ ਸਤੰਬਰ ੧੫੭੪ ਈ: ਨੂੰ, ਸ੍ਰੀ

ਗੋਇੰਦਵਾਲ ਸਾਹਿਬ ਜੀ ਵਿਖੇ ਗੁਰਤਾ ਬਖ਼ਸ਼ ਕੇ, ਲੱਖਾਂ ਖ਼ੁਸ਼ੀਆਂ ਦੀਆਂ ਲੱਖਾਂ ਹੀ ਪਾਤਿਸ਼ਾਹੀਆਂ ਬਖ਼ਸ਼ ਦਿਤੀਆਂ। ਚੌਥੇ ਪਾਤਿਸਾਹ ਜੀ ੪੦ ਵੇਂ ਸਾਲ ਦੀ ਉਮਰ ਚ ਗੁਰਤਾ 'ਤੇ ਬਿਰਾਜਮਾਨ ਹੋਏ। ਬਾਬੇ ਬੁੱਢੇ ਜੀ ਨੇ ਗੁਰਤਾ ਤਿਲਕ ਲਾਇਆ।

੩੭.ਪਰਮਪੂਜਨੀਕ ਵਾਹਿਗੁਰੂ ਗੁਰੂ ਅਸਥਾਨ ਵਸਾਉਣੇ ਗੁਰੂ ਤਾਲ ਲੁਆਉਣੇ:- ਵਾਹਿਗੁਰੂ ਸੱਚੇ ਸਤਿਗੁਰੂ ਤੀਜੇ ਪਾਤਿਸ਼ਾਹ ਜੀ ਦੀ ਆਗਿਆ ਅਨੁਸਾਰ ਮਹੱਲੇ ਚੌਥੇ ਜੀ ਨੇ ੧੬੨੧ ਬਿ: ਨੂੰ ਸੰਤੋਖਸਰ ਦੀ ਖੁਦਾਈ ਕਰਵਾਈ, ਉਪ੍ਰੰਤ ਸੱਚੇ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਨੇ ਸੰਪੂਰਨ ਕੀਤੇ। ਸੱਚੇ ਸਤਿਗੁਰੂ ਤੀਜੇ ਪਾਤਿਸ਼ਾਹ ਜੀ ਦੀ ਆਗਿਆ ਅਨੁਸਾਰ ੧੬੩੧ ਬਿ: ਨੂੰ ਗੁਰੂ ਕੇ ਚੱਕ (ਸ੍ਰੀ ਅੰਮ੍ਰਿਤਸਰ) ਸਾਹਿਬ ਬੰਨ੍ਹੇ, ੧੬੩੪ ਬਿ: ਚ ਤਾਲ ਦੀ ਪੁਟਾਈ ਕਰਵਾਈ, ਜਿਸ ਨੂੰ ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੇ ਸੰਪੂਰਨ ਕਰਕੇ, ਨਾਮ ਗੁਰੂ ਰਾਮਦਾਸ ਸਰ ਰੱਖਿਆ। ਆਪ ਜੀ ਖਿਮਾ ਨਿਮ੍ਰਤਾ ਸ਼ਹਿਨਸ਼ੀਲਤਾ ਪ੍ਰੇਮ ਇਕਾਗ੍ਰਤਾ ਸ਼ਾਂਤੀ ਅਨੰਤ ਗੁਣਾਂ ਦੇ ਦਾਤੇ ਹਨ।

੩੮.ਧੰਨ ੩ ਸਤਿਗੁਰੂ ਰਾਮਦਾਸ ਸਾਹਿਬ ਜੀ ਅੰਦਰ ਸ੍ਰਬ ਵਿਆਪੀ ਮਹਾਂ ਵਿਸਮਾਦ ਅਥਾਹ ਗ੍ਰੀਬੀ ਪ੍ਰੇਮ।ਵਾਹਿਗੁਰੂ ਧੰਨ ੩ ਸਤਿਗੁਰੂ ਰਾਮਦਾਸ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ ਸੰਗਤਾਂ ਨੂੰ ਤਾਰ ਰਹੇ ਸਨ, ਬਾਬਾ ਸ੍ਰੀ ਚੰਦ ਜੀ ਏਥੇ ਪਹੁੰਚੇ। ਸਤਿਗੁਰੂ ਪਹਿਲੇ ਪਾਤਿਸਾਹ ਜੀ ਦੇ ਵੱਡੇ ਸਾਹਿਬਜ਼ਾਦੇ ਜਾਣ ਕੇ, ਆਪ ਜੀ ਝੱਟ ਪੱਟ ਸਤਿਕਾਰ ਲਈ ਆਏ। ਧੰਨ ਸਤਿਗੁਰੂ ਰਾਮਦਾਸ ਸਾਹਿਬ ਜੀ ਦਾ ਲੰਬਾ ਭਾਰਾ ਸੁੰਦਰ ਸੱਚਾ ਦਾੜ੍ਹਾ ਦੇਖ ਕੇ, ਸ੍ਰੀ ਚੰਦ ਜੀ ਨੇ ਬੇਅਦਬੀ ਦੇ ਅੱਖਰ ਕਹੇ, "ਇਹ ਐਨਾ ਕਿਉਂ ਵਧਾਇਆ ਹੈ?" ਸਹਣਸੀਲ ਸੰਤੰ; ਅਨੁਸਾਰ ਉਸ ਦੇ ਕਹੇ ਬਿਅਦਬੀ ਦੇ ਬਚਨ ਜੋ ਮਨ ਨੂੰ ਅੱਗ ਲਾਉਣ ਵਾਲੇ ਸਨ ਸਹਾਰ ਲਏ। ਤੁਮ੍ ਦਇਆਲ ਕਿਰਪਾਲ ਕ੍ਰਿਪਾ ਨਿਧਿ;) ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ਧੰਨ ਸਤਿਗੁਰੂ ਸਾਹਿਬ ਜੀ ਨੇ ਬੜੀ ਕਮਾਲ ਦੀ ਖਿਮਾ ਕੀਤੀ। ਇੱਕ ਹੱਥ ਨਾਲ ਆਪਣਾ ਸੁੰਦਰ ਦਾੜ੍ਹਾ ਫੜਿਆ, ਦੂਜਾ ਹੱਥ ਬਾਬੇ ਸ੍ਰੀ ਚੰਦ ਜੀ ਦੇ ਚਰਨਾਂ ਨੂੰ ਲਾਇਆ ਤੇ ਕਿਹਾ, "ਆਪ ਜੀ ਧੰਨ ੨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਸਾਹਿਬਜ਼ਾਦੇ ਹੋਂ, ਆਪ ਜੀ ਦੇ ਸੁੰਦਰ ਚਰਨ ਝਾੜ੍ਹਨ ਲਈ ਵਧਾਇਆ ਹੈ।" ਐਨੀ ਨਿਮ੍ਰਤਾ ਖਿਮਾ ਸ਼ਹਿਨਸ਼ੀਲਤਾ ਗ੍ਰੀਬੀ ਹਲੀਮੀ ਧੀਰਜ ਵਾਲੀ ਗੱਲ ਸੁਣ ਕੇ, ਸ੍ਰੀ ਚੰਦ ਜੀ ਦੇ ਪੈਰਾਂ ਦੀ ਮਿੱਟੀ ਨਿਕਲ ਗਈ, ਰੋਮ ਖੜ੍ਹੇ ਹੋ ਗਏ। ਦੋਵੇਂ ਹੱਥ ਜੋੜ ਸਿਰ ਝੁਕਾ ਕੇ ਕਿਹਾ, "ਧੰਨ ਸਤਿਗੁਰੂ ਰਾਮਦਾਸ ਸਾਹਿਬ ਜੀ! ਧੰਨ ਸਤਿਗੁਰੂ ਰਾਮਦਾਸ ਸਾਹਿਬ ਜੀ! ਧੰਨ ਸਤਿਗੁਰੂ ਰਾਮਦਾਸ ਸਾਹਿਬ ਜੀ! ਆਪ ਜੀ ਨੇ ਇਸ ਨਿਮ੍ਰਤਾ ਕਰਕੇ ਗੁਰਤਾ ਗੱਦੀ ਪਾਈ ਹੈ, ਇਸੇ ਨਿਮ੍ਰਤਾ ਕਰਕੇ ਸਤਿਗੁਰੂ ਦੂਜੇ ਪਾਤਿਸਾਹ ਜੀ ਨੇ ਪਾਈ ਸੀ, ਪਰ ਅਸੀਂ ਪ੍ਰਾਪਤ ਨਹੀਂ ਕਰ ਸਕੇ।

ਵਾਹਿਗੁਰੂ॥ ਆਪ ਜੀ ਦੇ ਹਜ਼ੂਰੀ ਕੀਰਤਨੀਏ ਭਾਈ ਸਾਦੂ ਜੀ ਤੇ ਭਾਈ ਬਾਦੂ ਜੀ ਦੇ ਸਪੁੱਤ੍ਰ ਭਾਈ ਸੱਤਾ ਜੀ ਤੇ ਭਾਈ ਬਲਵੰਡ ਜੀ ਸਨ, ਜੋ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਸਭ ਤੋਂ ਪਹਿਲੇ ਕੀਰਤਨੀਏ ਸਨ।

੩੯.ਵਾਹਿਗੁਰੂ॥ ਆਪ ਜੀ ਦੀ ਹਜ਼ੂਰੀ ਚ ਗੁਰਮੁਖਿ ਮਹਾਂਪੁਰਖ ਪੰਜ ਪਿਆਰੇ:- ਸਨਮੁਖ ਭਾਈ ਤੀਰਥਾ ਸਭਰਵਾਲ ਸਭੋ ਸਿਰਦਾਰਾ। ਪੂਰੋ ਮਾਣਕ ਚੰਦੁ ਹੈ ਬਿਸਨਦਾਸੁ ਪਰਵਾਰ ਸਾਧਾਰਾ। ਪੁਰਖੁ ਪਦਾਰਥ ਜਾਣੀਐ ਤਾਰੂ ਭਾਰੂ ਦਾਸੁ ਦੁਆਰਾ। ਮਹਾਂਪੁਰਖੁ ਹੈ ਮਹਾਂਨੰਦੁ ਬਿਧੀਚੰਦ ਬੁਧਿ ਬਿਮਲ ਵੀਚਾਰਾ। ਬਰ੍ਹਮ ਦਾਸੁ ਹੈ ਖੋਟੜਾ ਡੂੰਗਰੁ ਦਾਸੁ ਭਲੇ ਤਕਿਆਰਾ। ਦੀਪਾ ਜੇਠਾ ਤੀਰਥਾ ਸੈਸਾਰੂ ਬੂਲਾ ਸਚਿਆਰਾ। ਮਾਈਆ ਜਾਪਾ ਜਾਣੀਅਨਿ ਨਈਆ ਖੁਲਰੁ ਗੁਰੂ ਪਿਆਰਾ। ਤੁਲਸਾ ਵਹੁਰਾ ਜਾਣੀਐ ਗੁਰ ਉਪਦੇਸ ਅਵੇਸ ਅਚਾਰਾ। ਸਤਿਗੁਰ ਸਚੁ ਸਵਾਰਣਹਾਰਾ॥੧੭॥(ਵਾਰ ੧੧) ਪਰਮਪੂਜਨੀਕ ਧੰਨ ਬ੍ਰਹਮਗਿਆਨੀ ਸਗਲ ਕੀ ਰੀਨਾ॥ਬਾਬਾ ਬੁੱਢਾ ਸਾਹਿਬ ਜੀ। ਬਾਬਾ ਆਦਮ ਜੀ। ਭਾਈ ਗੁਰਦਾਸ ਸਾਹਿਬ ਜੀ ਬ੍ਰਹਮਗਿਆਨੀ। ਸਨਮੁਖ ਭਾਈ ਤੀਰਥਾ ਜੀ ਸੱਭਰਵਾਲੀਏ। ਇਨ੍ਹਾਂ ਗੁਰਮੁਖਾਂ ਚੋਂ ਪੰਜ ਪਿਆਰੇ ਸਚਿਆਰੇ, ਪੰਜਾਂ ਪਿਆਰਿਆਂ ਦੀ ਸੇਵਾ ਚ ਲਗ ਕੇ ਸੇਵਾ ਨਿਭਾਉਂਦੇ।

੪੦.ਗੁਰਪ੍ਰਸਾਦਿ॥ ਸਤਿਗੁਰੂ ਸਾਹਿਬ ਜੀ ਦੀ ਬਖ਼ਸ਼ੀ ਬਾਣੀ ਪਰਮਪਵਿੱਤ੍ਰ ਚਾਰ ਲਾਵਾਂ ਦੀ ਸ਼ੁਭ ਸੱਚੀ ਉਥਾਨਕਾ:- ਪਰਮਪੂਜਨੀਕ ਕੋਟਾਨ ਕੋਟਿ ਖੰਡਾਂ ਬ੍ਰਹਮੰਡਾਂ ਦੇ ਮਾਲਕ ਸਾਜਿਕ ਪਾਲਕ ਪ੍ਰਕਾਸ਼ਕ ਧੰਨ ਵਾਹਿਗੁਰੂ ਸਤਿਗੁਰੂ ਰਾਮਦਾਸ ਸਾਹਿਬ ਜੀ,ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ,ਬੈਠਾ ਸੋਢੀ ਪਾਤਿਸਾਹੁ; ਰਾਮਦਾਸੁ ਸਤਿਗੁਰੂ ਕਹਾਵੈ॥ਅਨੁਸਾਰ ਆਪ ਜੀ ਗੁਰਤਾਗੱਦੀ ਬਿਰਾਜਮਾਨ ਹੋ ਕੇ ਪ੍ਰੇਮੀ ਸੰਗਤਾਂ ਨੂੰ ਪਰਮਪਵਿੱਤ੍ਰ ਦਰਸ਼ਨ ਉਪਦੇਸ਼ ਬਖ਼ਸ਼ ਕੇ ਨਿਹਾਲ ਕਰ ਰਹੇ ਸਨ। ਇੱਕ ਗ੍ਰੀਬ ਪ੍ਰੇਮੀ ਸਿੱਖ ਨੇ ਆ ਕੇ ਸੱਚੇ ਚਰਨਕਮਲਾਂ ’ਤੇ ਡੰਡਉਤ ਕੀਤੀ। ਸੱਚੇ ਸਤਿਗੁਰੂ ਸਾਹਿਬ ਜੀ ਨੇ ਆਦਰ ਦਿਤਾ, ਕਿਹਾ, “ਆ ਭਾਈ ਪ੍ਰੇਮੀਆਂ! ਵਾਹਿਗੁਰੂ ਚਿੱਤ ਆਵੇ।” ਦੋਵੇਂ ਹੱਥ ਜੋੜ ਸਿਰ ਝੁਕਾ ਕੇ, ਰੋਂਦਿਆਂ ੨ ਅਰਜ਼ ਕੀਤੀ, “ਹੇ ਸੱਚੇ ਦੀਨ ਦਇਆਲ ਜੀਓ! ਦਾਸ ਅਤੀ ਹੀ ਗ੍ਰੀਬ ਹੈ, ਬੱਚੀ ਦੀਆਂ ਲਾਵਾਂ ਦਾ ਸਮਾਂ ਆਉਣ ਤੋਂ ਲਾਵਾਂ ਪੜ੍ਹਾਉਣ ਵਾਲਾ ਜ਼ਿਆਦਾ ਰੁਪੈ ਮੰਗ ਰਿਹਾ ਹੈ।” ਇਹ ਸੁਣ ਕੇ ਸਤਿਗੁਰੂ ਜੀ ਵੈਰਾਗ ਤਰਸ ਪ੍ਰੇਮ ਮਿਹਰ ਚ ਢਲ਼ ਗਏ।

ਵਾਹਿਗੁਰੂ॥ਬਾਬਾ ਬੁੱਢਾ ਸਾਹਿਬ ਜੀ ਭਾਈ ਗੁਰਦਾਸ ਸਾਹਿਬ ਜੀ ਆਦਿ ਪ੍ਰੇਮੀਆਂ ਨੇ ਪ੍ਰੇਮ ਬੇਨਤੀ ਕੀਤੀ,“ਹੇ ;ਸਰਬ ਕਲਾ ਸਮਰਥ॥ਸੱਚੇ ਪਾਤਿਸਾਹ ਜੀਓ!ਆਪ ਜੀ ਆਪਣੇ ਸਿੱਖਾਂ ਨੂੰ,ਫਰੀਦਾ.ਬਾਰਿ ਪਰਾਇਐ ਬੈਸਣਾ;ਸਾਂਈ ਮੁਝੈ ਨ ਦੇਹਿ॥ਜੇ ਤੂ ਏਵੈ ਰਖਸੀ;ਜੀਉ ਸਰੀਰਹੁ ਲੇਹਿ॥੪੨॥ਅਨੁਸਾਰ ਕਿਸੇ ਦੇ ਅਧੀਨ ਨਾ ਰੱਖੋ ਜੀ।”ਸਤਿਗੁਰੂ ਸਾਹਿਬ ਜੀ ਨੇ ਆਪਣੇ ਪ੍ਰੇਮੀਆਂ ਨੂੰ,ਬ੍ਰਹਮਗਿਆਨੀ ਸਗਲ ਕੀ ਰੀਨਾ॥ਰੂਪ ਬ੍ਰਹਮਗਿਆਨ ਬਖ਼ਸ਼ਣ, ਸੁਖੀ ਅਤੇ ਸੁਤੰਤ੍ਰ ਕਰਨ ਲਈ ਇਹ ਪਰਮਪਵਿੱਤ੍ਰ ਸ਼ੁਭ ਸੱਚੇ ਲਾਵਾਂ ਬਾਣੀ ਜੀ ਉਚਾਰੇ। ਗ੍ਰੀਬ ਬੱਚੇ ਬੱਚੀ ਨੇ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੀਆਂ ਪ੍ਰਕਰਮਾਂ ਕਰਕੇ ਪ੍ਰਸੰਨਤਾ ਲਈ। ਵਾਹਿਗੁਰੂ॥ ਵੈਰਾਗਮਈ ਜੋਤੀ ਜੋਤਿ:- ਗੁਰੂ ਨਾਨਕਸ਼ਾਹੀ ਸੰਮਤ ੧੧੨ ਅਤੇ ੧੬੩੮ ਬਿ: ਭਾਦੋਂ ਸ਼ੁਦੀ ਤੀਜ, ੧੯ ਸਤੰਬਰ ੧੫੮੧ ਈ: ਨੂੰ ਸ੍ਰੀ ਗੋਇੰਦਵਾਲ ਸਾਹਿਬ ਜੀ (ਗੁਰਦੁਆਰਾ ਸ੍ਰੀ ਹਵੇਲੀ ਸਾਹਿਬ ਜੀ) ਵਿਖੇ ਜੋਤੀ

ਜੋਤਿ ਸਮਾਏ। ਯਥਾ:- ਦੇਵਪੁਰੀ ਮਹਿ ਗਯਉ; ਆਪਿ ਪਰਮੇਸ੍ਵਰ ਭਾਯਉ॥ ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ॥ਵਾਹਿਗੁਰੂ॥ ਕੁੱਲ ਆਯੂ:- ਤਕਰੀਬਨ ੪੬ ਸਾਲ ੧੦ ਮਹੀਨੇ ੧੮ ਦਿਨ ਪਰਉਪਕਾਰ ਕੀਤੇ।

ਵਾਹਿਗੁਰੂ॥ ਗੁਰਤਾ ਕੀਤੀ:- ਤਕਰੀਬਨ ੬ ਸਾਲ ੧੧ ਮਹੀਨੇ ੨੧ ਦਿਨ।ਵਾਹਿਗੁਰੂ॥ ਸਮਕਾਲੀ ਭਗਤ:- ਪਰਮਪੂਜਨੀਕ ਭਗਤ ਭੀਖਨ ਜੀ ੧੬੩੧ ਨੂੰ ਸਮਾਏ।ਵਾਹਿਗੁਰੂ॥ ਰਾਜ:- ਅਕਬਰ।ਵਾਹਿਗੁਰੂ॥ਨੱਤਾਨੰਦ:-ਨਾਦੀ ਔਲਾਦ ਅਨੁਸਾਰ ਪਰਮਪੂਜਨੀਕ ਦਸਵੇਂ ਪਾਤਿਸਾਹ ਜੀ ਦੇ ਚਾਰੇ ਸਾਹਿਬਜ਼ਾਦੇ ਆਪ ਜੀ ਦੇ ਨੱਤਾਨੰਦ ਹਨ ਜੀ।

੪੧.ਪਰਮਪੂਜਨੀਕ ਧੰਨ ਵਾਹਿਗੁਰੂ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਸ਼ੁਭ ਸੱਚੀ ਬੰਸਾਵਲੀ:- ਭਨਿ ਮਥੁਰਾ. ਕਛੁ ਭੇਦੁ ਨਹੀ; ਗੁਰੁ ਅਰਜੁਨੁ. ਪਰਤਖ੍ਯ ਹਰਿ॥ਪਰਮਪਵਿੱਤ੍ਰ ਸ਼ੁਭ ਸੱਚਾ ਨਾਮ ਤੇ ਅਵਤਾਰ:- ਗੁਰੂ ਨਾਨਕਸ਼ਾਹੀ ਸੰਮਤ ੯੪ ਤੇ ੧੬੨੦ ਬਿ: ਵੈਸਾਖ ਵਦੀ ਸਪਤਮੀ, ਦਿਨ ਮੰਗਲਵਾਰ, ੧੪ ਅਪ੍ਰੈਲ ੧੫੬੩ ਈ: ਰੋਹਣੀ ਨਛੱਤ੍ਰ ਨੂੰ, ਸ੍ਰੀ ਗੋਇੰਦਵਾਲ (ਗੁਰਦੁਆਰਾ ਸ੍ਰੀ ਹਵੇਲੀ ਸਾਹਿਬ ਜੀ) ਨਾਨਕੇ ਘਰ ਵਿਖੇ ਧੰਨ ੨ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਪਰਮਪਵਿੱਤ੍ਰ ਸ਼ੁਭ ਸੱਚਾ ਅਵਤਾਰ ਧਾਰਿਆ। ਗੁਰ ਰਾਮਦਾਸ ਘਰਿ;ਕੀਅਉ ਪ੍ਰਗਾਸਾ॥)ਗੁਰੁ ਅਰਜੁਨੁ.ਘਰਿ ਗੁਰ ਰਾਮਦਾਸ;ਭਗਤ ਉਤਰਿ ਆਯਉ॥ਪਰਮਪੂਜਨੀਕ ਸੱਚੇ ਪਿਤਾ ਸੋਢੀ ਸੁਲਤਾਨ ਧੰਨ ਸਤਿਗੁਰੂ ਵਾਹਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ,ਪਰਮ ਪੂਜਨੀਕ ਮਾਤਾ ਭਾਨੀ ਜੀ ਗੁਰੂ ਸੇਵਾ ਪ੍ਰੇਮਾ-ਭਗਤੀ ਦੇ ਅਵਤਾਰ।ਪਰਮਪੂਜਨੀਕ ਦਾਦੇ ਬਾਬਾ ਹਰਿਦਾਸ ਜੀ ਤੇ ਦਾਦੀ ਦਇਆ ਕੌਰ ਜੀ (ਖੇਮ ਕੌਰ ਜੀ।) ਦਾਦਕੇ ਚੂੰਨਾ ਮੰਡੀ ਲਹੌਰ।ਪਰਮਪੂਜਨੀਕ ਨਾਨੇ ਧੰਨ ਵਾਹਿਗੁਰੂ ਸਤਿਗੁਰੂ ਅਮਰਦਾਸ ਸਾਹਿਬ ਜੀ,ਨਾਨੀ ਮਾਤਾ ਰਾਮ ਕੌਰ ਜੀ।ਮਾਮੇ ਗੁਰਮੁਖਿ ਮੋਹਨ ਜੀ,ਛੋਟੇ ਸਨਮੁਖ ਮੋਹਰੀ ਜੀ।ਨਾਨਕੇ ਘਰ ਸ੍ਰੀ ਗੋਇੰਦਵਾਲ ਸਾਹਿਬ ਜੀ।ਪਿਆਰੇ ਮਾਸੀ ਜੀ ਪਰਮ ਸਤਿਕਾਰ ਯੋਗ ਦਾਨੀ ਜੀ,ਮਾਸੜ ਭਾਈ ਰਾਮਾ ਜੀ।

ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਦੇ ਖਿਡਾਵੇ:-ਪਰਮਪੂਜਨੀਕ ਬਾਬਾ ਮਨੋਹਰਦਾਸ ਜੀ, ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਨੂੰ ਬਚਪਨ ਚ ਅਤਿਅੰਤ ਲਾਡ ਪਿਆਰ ਸ਼ਰਧਾ ਸਹਿਤ ਖਿਡਾਉਂਦੇ, ਵਾਹਿਗੁਰੂ ਛੇਵੇਂ ਪਾਤਿਸਾਹ ਜੀ ਵੇਲੇ, ਸ੍ਰੀ ਗੋਇੰਦਵਾਲ ਸਾਹਿਬ ਜੀ ਵਿਖੇ ਸੱਚਖੰਡ ਗਏ।

ਵਾਹਿਗੁਰੂ॥ਸਦ ਜੀਵਣੁ ਅਰਜੁਨੁ ਅਮੋਲੁ ਆਜੋਨੀ ਸੰਭਉ॥ਸੱਚੇ ਸਤਿਗੁਰੂ ਸਾਹਿਬ ਜੀ ਦੀ ਸ਼ੁਭ ਸ਼ਾਦੀ,ਗੁਰੂ ਨਾਨਕਸ਼ਾਹੀ ਸੰਮਤ ੧੧੦,੨੩ ਹਾੜ੍ਹ ੧੬੩੬ ਬਿ:ਨੂੰ,੧੭ ਵੇਂ ਸਾਲ 'ਚ ਪਿੰਡ ਮਉ(ਸਹੁਰੇ)ਵਿਖੇ ਹੋਈ।ਇਹ ਵੱਡਭਾਗਾ ਪਿੰਡ,ਜ਼ਿਲਾ ਜਲੰਧਰ, ਤਹਿਸੀਲ ਥਾਣਾ ਫਲੌਰ, ਰੇਲਵੇ ਸਟੇਸ਼ਨ ਪ੍ਰਤਾਪ ਪੁਰੇ ਤੋਂ ਢਾਈ ਮੀਲ ਦੱਖਣ 'ਚ ਹੈ, ਇਸ ਪਿੰਡ ਤੋਂ ਉੱਤ੍ਰ ਪੱਛਮ ਦੋ ਫਰਲਾਂਗ ਪਰਮਪੂਜਨੀਕ ਸ੍ਰੀ ਗੁਰਦੁਆਰਾ ਸਾਹਿਬ ਜੀ ਹਨ, ਜਿੱਥੇ ਸ਼ੁਭ ਸ਼ਾਦੀ ਹੋਈ ਸੀ। ਸੱਚੇ ਸਤਿਗੁਰੂ ਸਾਹਿਬ ਜੀ ਦੀ ਮਿੱਠੀ ਪਿਆਰੀ ਯਾਦ ਚ ੨੧ ਤੋਂ ੨੩ ਹਾੜ੍ਹ ਜੋੜ ਮੇਲਾ ਸਜਦਾ ਹੈ।

ਮਹਿਲ:-ਸਾਡੇ ਪਰਮਪੂਜਨੀਕ ਧੀਰਜਧਾਰੀ ਜਗਤ ਮਾਤਾ ਗੰਗਾ ਜੀ।ਸਹੁਰਾ ਸਾਹਿਬ ਜੀ ਬਾਬਾ ਕ੍ਰਿਸ਼ਨਚੰਦ ਖੱਤ੍ਰੀ, ਸੱਸ ਮਾਤਾ ਧਨਵੰਤੀ ਜੀ, ਸਾਲੀ ਹਰਿਹਾਂ ਜੀ ਪਰਥਾਇ ਫੁਨਹੇ ਬਾਣੀ ਉਚਾਰ ਕੇ, ਇਨ੍ਹਾਂ ਦੇ ਵਿਕਾਰ ਮੇਟੇ ਜੀ।

ਵਾਹਿਗੁਰੂ॥ ਸੱਚੇ ਸਤਿਗੁਰੂ ਜੀ ਦੀ ਪਰਖ ਲਈ, ਨਿੱਕੀ ਕਿੱਕਰ ਦੇ ਬੱਚੇ ਨੂੰ ਕੱਟ ਕੇ, ਕਿੱਲਾ ਬਣਾ ਕੇ ਪੁੱਟਣ ਨੂੰ ਕਿਹਾ, ਸੱਚੇ ਸਤਿਗੁਰੂ ਸਾਹਿਬ ਜੀ ਨੇ ਘੋੜੇ 'ਤੇ ਚੜ੍ਹ ਕੇ ਨੇਜੇ ਨਾਲ ਕਿੱਲਾ ਪੁੱਟ ਦਿਤਾ ਤੇ ਬਚਨ ਕਹੇ, "ਮਉ ਪਿੰਡ ਦੀਆਂ ਜੜ੍ਹਾਂ ਪੁੱਟੀਆਂ ਗਈਆਂ,ਇੱਥੋਂ ਉੱਜੜ ਕੇ ਵਸੇਗਾ। "ਗਿਰਿ ਬਸੁਧਾ ਜਲ ਪਵਨ ਜਾਇਗੋ;ਇਕਿ ਸਾਧ ਬਚਨ ਅਟਲਾਧਾ॥ਅਨੁਸਾਰ ਬਚਨ ਪੂਰੇ ਹੋਏ।ਆਪ ਜੀ ਦੇ ਸਾਹਿਬਜ਼ਾਦੇ,੩੨ ਵੇਂ ਸਾਲ ਚ ਦਲ ਭੰਜਨ ਅਤਿਅੰਤ ਸੂਰਬੀਰ ਬਹਾਦਰ ਮਹਾਨ ਪਰਉਪਕਾਰੀ,ਮੀਰੀ ਪੀਰੀ ਦੇ ਮਾਲਕ ਛੇਵੇਂ ਸਤਿਗੁਰੂ ਧੰਨ ਵਾਹਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸ੍ਰੀ ਵਿਡਾਲੀ ਸਾਹਿਬ ਜੀ ਵਿਖੇ ੧੬੫੨ ਬਿ: ਨੂੰ ਪ੍ਰਗਟੇ।ਆਪ ਜੀ ਦੀਆਂ ਨੂੰਹ ਰਾਣੀਆਂ:- ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਦੇ ਮਹਿਲ।ਪਰਮਪੂਜਨੀਕ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਦੇ ਪੰਜ ਸਾਹਿਬਜ਼ਾਦੇ ਆਪ ਜੀ ਦੇ ਪਿਆਰੇ ਪੋਤ੍ਰੇ ਹਨ, ਪਿਆਰੀ ਪੋਤ੍ਰੀ ਬੀਬੀ ਵੀਰੋ ਜੀ।ਪਿਆਰੇ ਪੜੋਤੇ:- ਦੇਖੋ ਪਰਮਪੂਜਨੀਕ ਛੇਵੇਂ ਪਾਤਿਸਾਹ ਜੀ ਦੇ ਪੋਤ੍ਰੇ।

੪੨.ਆਪ ਜੀ ਦੇ ਅਮੋਲਕ ਬੋਲੇ:- ਤੇਰਾ ਕੀਆ ਮੀਠਾ ਲਾਗੈ॥) ਨਾ ਕੋ ਮੇਰਾ ਦੁਸਮਨੁ ਰਹਿਆ; ਨਾ ਹਮ ਕਿਸ ਕੇ ਬੈਰਾਈ॥ ਬ੍ਰਹਮੁ ਪਸਾਰੁ ਪਸਾਰਿਓ ਭੀਤਰਿ;ਸਤਿਗੁਰ ਤੇ ਸੋਝੀ ਪਾਈ॥)ਬਿਸਰਿ ਗਈ;ਸਭ ਤਾਤਿ ਪਰਾਈ॥ ਜਬ ਤੇ ਸਾਧਸੰਗਤਿ;ਮੋਹਿ ਪਾਈ॥੧॥ਰਹਾਉ॥ਨਾ ਕੋ ਬੈਰੀ ਨਹੀ ਬਿਗਾਨਾ;ਸਗਲ ਸੰਗਿ ਹਮ ਕਉ ਬਨਿ ਆਈ॥੧॥)ਮੰਝ ਪਿਆਰਾ ਗੁਰੂ ਨੂੰ;ਗੁਰ ਮੰਝ ਪਿਆਰਾ। ਮੰਝ ਗੁਰੂ ਕਾ ਬੋਹਿਥਾ, ਜੱਗ ਲੰਘਣਹਾਰਾ।) ਭਾਈ ਬਹਿਲੋ; ਸਭ ਤੋਂ ਪਹਿਲੋਂ।) ਹਰਿਗੋਬਿੰਦ ਸੂਰਾ ਗੁਰੂ;ਸਾਈਂ ਦਾਸ ਰਾਮੋ ਪੂਰੇ ਸਿੱਖ,ਡੱਲੇ ਦੀ ਸਿੱਖੀ ਧੰਨ।)ਗੁਰਬਾਣੀ ਦੀ ਕੁੰਜੀ ਬਾਣੀ॥ਜੋ ਭਾਈ ਗੁਰਦਾਸ ਵਖਾਣੀ॥)ਨਹ ਬਿਲੰਬ ਧਰਮੰ ਬਿਲੰਬ ਪਾਪੰ॥

੪੩.ਗੁਰਤਾ ਗੱਦੀ ਬਿਰਾਜਮਾਨ:- ਪਰਮਪੂਜਨੀਕ ਸੱਚੇ ਸਤਿਗੁਰੂ ਧੰਨ ਵਾਹਿਗੁਰੂ ਚੌਥੇ ਪਾਤਿਸਾਹ ਜੀ ਨੇ ਆਪਣੇ ਜੋਤੀ ਜੋਤਿ ਸਮਾਉਣ ਤੋਂ ਦੋ ਦਿਨ ਪਹਿਲਾਂ, ਗੁਰੂ ਨਾਨਕ ਸ਼ਾਹੀ ਸੰਮਤ ੧੧੨ ਅਤੇ ੧੬੩੮ ਬਿ: ਭਾਦੋਂ ਸ਼ੁਦੀ ਦੂਜ, ੧੮ ਸਤੰਬਰ ੧੫੮੧ ਈ: ਨੂੰ, ੧੮ ਵੇਂ ਸਾਲ ਚ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ, ਖੰਡ ਬ੍ਰਹਮੰਡ ਦੇ ਰਾਜ ਨਾਲੋਂ ਉੱਚੀ ਪਦਵੀ ਗੁਰਤਾ ਬਖ਼ਸ਼ੀ। ਯਥਾ:-ਮੂਰਤਿ ਪੰਚ ਪ੍ਰਮਾਣ ਪੁਰਖੁ;ਗੁਰੁ ਅਰਜੁਨੁ ਪਿਖਹੁ ਨਯਣ॥੧॥ਬਾਬੇ ਬੁੱਢੇ ਸਾਹਿਬ ਜੀ ਨੇ ਗੁਰਤਾ ਤਿਲਕ ਲਾਇਆ। ਗੁਰਤਾ ਪ੍ਰਾਪਤੀ ਤੋਂ ਪਹਿਲਾਂ ਹੀ ਇਹ ਗੁਰਬਾਣੀ ਜੀ ਉਚਾਰੇ:-ਮੇਰਾ ਮਨੁ ਲੋਚੈ;ਗੁਰ ਦਰਸਨ ਤਾਈ॥

੪੪.ਵਾਹਿਗੁਰੂ॥ਪਰਮਪੂਜਨੀਕ ਸੱਚੇ ਸਤਿਗੁਰੂ ਧੰਨ ਵਾਹਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਚ ਕੇ, ੧੬੬੧ ਬਿਕ੍ਰਮੀ ਭਾਦ੍ਰੋਂ ਸ਼ੁਦੀ ਏਕਮ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਪ੍ਰਕਾਸ਼ ਕੀਤੇ।

ਪਾਰਬ੍ਰਹਮ ਸਰੂਪ ਸੱਚੇ ਸਤਿਗੁਰੂ ਤੀਜੇ ਪਾਤਿਸਾਹ ਜੀ ਨੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੂੰ, "ਦੋਹਿਤਾ ਗੁਰੂ ਬਾਣੀ ਕਾ ਬੋਹਿਥਾ।" ਵਰ ਬਖ਼ਸ਼ਣਾ। ਸਤਿਗੁਰੂ ਪੰਜਵੇਂ ਪਾਤਿਸਾਹ ਜੀ ਦੀ ਮਹਾਨ ਪਰਉਪਕਾਰੀ ਇੱਛਾ ਅਨੁਸਾਰ, ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਚਣ ਦਾ ਪਰਮਪਵਿੱਤ੍ਰ ਕਾਰਨ:- ਗੁਰੂ ਗ੍ਰੰਥ ਇਤਿਹਾਸ ਪੋਥੀ 'ਚੋਂ ਪੜ੍ਹੋ ਜੀ

੪੫.ਸ਼ੁਭ ਸੱਚੇ ਗੁਰੂ ਅਸਥਾਨਾਂ ਦੀ ਸੇਵਾ:-ਗੁਰਤਾ ਪ੍ਰਾਪਤੀ ਤੋਂ ਪਹਿਲਾਂ ੨ ਹੀ ਆਪ ਜੀ ਨੇ ਆਪਣੇ ਪਰਮਪੂਜਨੀਕ ਪਿਤਾ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਅਵਤਾਰ ਅਸਥਾਨ 'ਤੇ ਸ੍ਰੀ ਗੁਰਦੁਆਰਾ ਸਾਹਿਬ ਜੀ ਪ੍ਰਗਟ ਕੀਤੇ। ਸੰਮਤ ੧੬੪੩ ਚ ਸ੍ਰੀ ਸੰਤੋਖਸਰ ਸਾਹਿਬ ਜੀ,੨੫ ਵੇਂ ਸਾਲ ਦੀ ਉਮਰ ਚ ੧੬੪੫ ਬਿ:ਨੂੰ,ਹਰੀਰੂਪ ਅਤਿਅੰਤ ਸੁੰਦਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਸ਼ੁਭ ਸੱਚੀ ਸੇਵਾ ਅਰੰਭੀ। ੧੬੪੭ ਬਿ: ਨੂੰ ਸ੍ਰੀ ਤਰਨਤਾਰਨ ਸਾਹਿਬ ਜੀ, ੧੬੫੦ ਬਿ: ਨੂੰ ਸ੍ਰੀ ਕਰਤਾਰਪੁਰ ਸਾਹਿਬ ਜੀ (ਜਲੰਧਰ) ਵਸਾਏ,੧੬੫੨ ਬਿ:ਨੂੰ ਛਿਹਰਟਾ ਸਾਹਿਬ ਜੀ, ੧੬੫੬ ਬਿ: ਨੂੰ ਸ੍ਰੀ ਬਉਲੀ ਸਾਹਿਬ ਜੀ (ਲਹੌਰ), ੧੬੫੯-੧੬੬੦ਬਿ:ਨੂੰ ਸ੍ਰੀ ਰਾਮਸਰ ਸਾਹਿਬ ਜੀ ਅਤੇ ਵਾਹਿਗੁਰੂ ਮਹੱਲੇ ਪਹਿਲੇ ਜੀ ਦੇ ਅਵਤਾਰ ਅਸਥਾਨ ਸ੍ਰੀ ਨਨਕਾਣੇ ਸਾਹਿਬ ਜੀ ਆਦਿ ਹੋਰ ਬੇਅੰਤ ਅਸਥਾਨਾਂ ਦੀ ਸ਼ੁਭ ਸੱਚੀ ਸੇਵਾ ਕਰਵਾਈ। ਪਿੰਡ ਡੱਲੇ ਵਿਖੇ ਸ੍ਰੀ ਬਉਲੀ ਸਾਹਿਬ ਜੀ ਬਣਾਏ। ਵਾਹਿਗੁਰੂ ਸ਼੍ਰੀ ਰਾਮਸਰ ਸਾਹਿਬ ਜੀ ਵਿਖੇ ਸ੍ਰੀ ਸੁਖਮਨੀ ਸਾਹਿਬ ਜੀ ਬਾਣੀ ਉਚਾਰੇ।

੪੬.ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਪੰਜ ਪਿਆਰੇ:- [੧]ਭਾਈ ਬਿਧੀਚੰਦ ਜੀ, [੨]ਭਾਈ ਜੇਠਾ ਜੀ, [੩]ਭਾਈ ਲੰਙਾਹਾ ਜੀ, [੪]ਭਾਈ ਪਿਰਾਣਾ ਜੀ, [੫]ਭਾਈ ਪੈੜਾ ਜੀ। ਇਹ ਪੰਜੇ ਗੁਰਮੁਖਿ ਸੱਚੇ ਸਤਿਗੁਰੂ ਸਾਹਿਬ ਜੀ ਨਾਲ ਸ਼ਹੀਦੀ ਦੇਣ ਗਏ, ਪਰ ਸੱਚੇ ਪਾਤਿਸਾਹ ਜੀ ਨੇ ਇਨ੍ਹਾਂ ਨੂੰ ਸ਼ਹੀਦੀ ਦੇਣ ਤੋਂ ਵਰਜਿਆ ਤੇ ਫ਼ੁਰਮਾਇਆ, "ਹੇ ਗੁਰਮੁਖਿ ਪਿਆਰਿਓ! ਆਪ ਜੀ ਨੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਨਾਲ ਧਰਮ ਯੁੱਧ ਜਿੱਤਣੇ ਹਨ।" ਸੱਚੇ ਸਤਿਗੁਰੂ ਸਾਹਿਬ ਜੀ ਦਾ ਹੁਕਮ ਸਿਰ ਮੱਥੇ 'ਤੇ ਮੰਨਦਿਆਂ, ਇਹ ਪੰਜੇ ਮਹਾਂਪੁਰਸ਼ ਅਕਾਲੀ ਫ਼ੌਜ ਦੇ ਮੁਖੀ ਜੱਥੇਦਾਰ ਬਣੇ।

੪੭.ਪਰਮਪੂਜਨੀਕ ਪੂਰਨ ਬ੍ਰਹਮਗਿਆਨੀ ਭਾਈ ਗੁਰਦਾਸ ਸਾਹਿਬ ਜੀ:-ਆਪ ਜੀ,ਸੱਚੇ ਸਤਿਗੁਰੂ ਤੀਜੇ ਪਾਤਿਸਾਹ ਜੀ ਦੇ ਪਿਆਰੇ ਭਰਾਤਾ ਬਾਬੇ ਈਸ਼ਰਦਾਸ ਜੀ ਦੇ ਲਾਇਕ ਸਪੂਤ ਹਨ। ੧੬੩੬ ਬਿ: ਨੂੰ ਵਾਹਿਗੁਰੂ ਚੌਥੇ ਪਾਤਿਸਾਹ ਜੀ ਨੇ,ਗੁਰ ਸਤਿਗੁਰ ਕਾ ਜੋ ਸਿਖੁ ਅਖਾਏ;ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥ਸ਼ਬਦ ਇਨ੍ਹਾਂ ਨੂੰ ਬਖ਼ਸ਼ ਕੇ, ਪਿਆਰੀ ਸਿੱਖੀ ਬਖ਼ਸ਼ੀ। ਸੱਚੇ ਸਤਿਗੁਰੂ ਸਾਹਿਬ ਜੀ ਦੇ ਅਨਿੰਨ ਭਗਤ ਨਿਸ਼ਕਾਮੀ ਸੇਵਾਦਾਰ ਧੀਰਜਧਾਰੀ ਪਰਉਪਕਾਰੀ,੪੦ ਵਾਰਾਂ,੬੭੫ ਕਬਿੱਤ ਸਵੱਯੇ ਦੇ ਲਿਖਾਰੀ ਭਾਈ ਸਾਹਿਬ ਜੀ ਨੇ ਲਹੌਰ ਆਗਰੇ ਕਾਂਸ਼ੀ ਆਦਿ ਇਲਾਕਿਆਂ ਚ ਗੁਰਸਿੱਖੀ ਦਾ ਬਹੁਤ ਪ੍ਰਚਾਰ ਕੀਤਾ।

ਭਾਈ ਸਾਹਿਬ ਜੀ ਦੀ ਬਾਣੀ ਨੂੰ ਵਾਹਿਗੁਰੂ ਪੰਜਵੇਂ ਪਾਤਿਸਾਹ ਜੀ ਦਾ ਵਰ,ਗੁਰੂ ਗ੍ਰੰਥ ਸਾਹਿਬ ਦੇ ਇਤਿਹਾਸ 'ਚ ਪੜ੍ਹੋ:-।}

੪੮.ਵਾਹਿਗੁਰੂ॥ ਭਾਈ ਲੱਖੂ ਜੀ ਨੇ ਕਿਹਾ, "ਬੁੱਧੂ ਦਾ ਆਵਾ ਕੱਚਾ।" ਸੱਚਮੁੱਚ ਆਵਾ ਕੱਚਾ ਨਿਕਲਿਆ। ਭਾਈ ਬੁੱਧੂ ਜੀ ਨੇ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਪਾਸ ਆ ਕੇ ਕਿਹਾ, "ਆਪ ਜੀ ਨੇ ਸ਼ੁਭ ਬਚਨ ਕਹੇ ਸਨ, ਕਿ ਬੁੱਧੂ ਤੇਰਾ ਆਵਾ ਪੱਕ ਜਾਵੇ, ਭਾਈ ਲੱਖੂ ਜੀ ਨੇ ਇਹ ਬਚਨ ਉਲੱਦ ਦਿਤੇ ਹਨ।" ਸ਼ਹਿਨਸ਼ੀਲਤਾ ਨਿਮ੍ਰਤਾ ਹਲੀਮੀ ਗ੍ਰੀਬੀ ਖਿਮਾ ਆਦਿ ਕੋਟਾਨ ਕੋਟਿ ਗੁਣਾਂ ਦੇ ਦਾਤੇ ਗੁਰੂ ਪ੍ਰਮੇਸਰ ਜੀ ਨੇ ਕਿਹਾ, ਮੇਰੀ ਬਾਂਧੀ ਭਗਤੁ ਛਡਾਵੈ; ਬਾਂਧੈ ਭਗਤੁ. ਨ ਛੂਟੈ ਮੋਹਿ॥ ਏਕ ਸਮੈ ਮੋਕਉ ਗਹਿ ਬਾਂਧੈ; ਤਉ ਫੁਨਿ ਮੋ ਪੈ ਜਬਾਬੁ ਨ ਹੋਇ॥(੧੨੫੨) ਅਨੁਸਾਰ "ਦਾਸ ਦੀ ਮਾਰੀ ਨੂੰ ਸਿੱਖ ਹਰੀ ਕਰ ਸਕਦਾ ਹੈ, ਦਾਸਨਦਾਸ ਸਿੱਖ ਦੀ ਮਾਰੀ ਨੂੰ ਹਰੀ ਨਹੀਂ ਕਰ ਸਕਦਾ। ਚੰਗਾ ਭਾਈ! ਤੇਰਾ ਆਵਾ ਪੱਕਿਆਂ ਦੇ ਭਾਅ ਵਿਕ ਜਾਵੇਗਾ।"

੪੯. ਪ੍ਰੇਮੀ ਸਿੱਖ ਭਾਈ ਬਹਿਲੋ ਜੀ:- ਵਾਹਿਗੁਰੂ॥ ਪਰਮਪੂਜਨੀਕ ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਦੇ ਪ੍ਰੇਮੀ ਸਿੱਖ ਭਾਈ ਬਹਿਲੋ ਜੀ ਨੂੰ ਸਤਿਸੰਗਤ ਜੀ ਨੇ ਆ ਕੇ ਨਮਸਕਾਰ ਕੀਤੀ, ਭਾਈ ਸਾਹਿਬ ਜੀ ਨੇ ਆਪਣੇ ਪ੍ਰੇਮੀ ਸੇਵਕ ਨੂੰ ਕਿਹਾ, "ਭਾਈ! ਦਾਸ ਦੇ ਘਰ ਜਾ ਕੇ ਵੱਡੀ ਪਰਾਂਤ ਲਿਆਉ, ਜਿਸ ਨਾਲ ਸਤਿਸੰਗਤ ਜੀ ਦੇ ਚਰਨ ਧੋਈਏ।" ਸੇਵਕ ਨੇ ਆ ਕੇ ਕਿਹਾ, "ਆਪ ਜੀ ਦੀ ਨੂੰਹ ਨੇ ਕਿਹਾ ਹੈ ਕਿ ਪਰਾਂਤ ਵਿਹਲੀ ਨਹੀਂ, ਮੈਂ ਆਪਣੇ ਤਿੰਨ ਬੱਚੇ ਨੁਹਾ ਰਹੀ ਹਾਂ।" ਇਹ ਸੁਣ ਕੇ ਭਾਈ ਸਾਹਿਬ ਜੀ ਨੇ ਕਿਹਾ, "ਬੇਮੁਖਤਾ ਗੁਰ ਤੇ ਇਨ ਧਾਰੀ। ਪੁਤ੍ਰਨਿ ਹਿਤ ਬੋਲਤਿ ਹੰਕਾਰੀ। ਤੌ ਬਾਲਕ ਮ੍ਰਿਤੁ ਪਾਇ ਸਿਧੈ ਹੈਂ। ਇਹਾ ਪਰਾਂਤ ਭਰੀ ਰਹਿ ਜੈ ਹੈ॥੧੨॥ ਸਤਿਸੰਗਤਿ ਤੇ ਸੁਤ ਸ਼ੁਭ ਜਾਨੇ। ਤਿਨ ਕੀ ਹੋਏ ਆਰਬਲ ਹਾਨੇ।" ਧੰਨ ਮਹਾਂਪੁਰਖ ਬਾਬਾ ਜੀ ਨੇ ਸਤਿਸੰਗਤ ਜੀ ਦੇ ਸੱਚੇ ਦਿਲੀ ਪਿਆਰ ਚ ਆਪਣੇ ਪੋਤ੍ਰਿਆਂ ਦਾ ਲਿਹਾਜ ਨਹੀਂ ਕੀਤਾ। ਸੱਚਮੁੱਚ ਪਰਾਂਤ ਵਿਹਲੀ ਹੋ ਗਈ।

੫੦.ਪਤੀਬ੍ਰਤਾ ਬੀਬੀ ਰਾਜ ਕੌਰ (ਰਜਨੀ) ਜੀ। ਰਾਜ ਪੁੱਤ੍ਰੀ ਹੁੰਦਿਆਂ, ਆਪਣੇ ਪਿੰਗਲੇ ਪਤੀ ਜੀ ਨੂੰ ਖਾਰੀ ਚ ਰੱਖ ਕੇ, ਪਿੰਡ ੨ ਭਿੱਖਿਆ ਮੰਗ ਕੇ ਉਸ ਦੀ ਸੇਵਾ ਕੀਤੀ। ਦੁੱਖ ਭੰਜਨੀ ਬੇਰੀ ਹੇਠਾਂ ਪਤੀ ਜੀ ਦੀ ਖਾਰੀ ਰੱਖ ਕੇ, ਤੁੰਗ ਪਿੰਡ ਚੋਂ ਭਿੱਖਿਆ ਮੰਗਣ ਗਏ। ਦੁੱਖ ਭੰਜਨੀ ਬੇਰੀ ਹੇਠਾਂ ਛੋਟੀ ਛਪੜੀ ਚ ਅੰਮ੍ਰਿਤ ਸੀ, ਵਸਾਖੀ ਦੀ ਸੰਗਰਾਂਦ ਸੀ, ਇਸ ਨੇ ਖਾਰੀ ਚ ਬੈਠਿਆਂ ਅਸਚਰਜ ਕੌਤਕ ਦੇਖਿਆ, ਕਾਂ ਅੰਮ੍ਰਿਤ ਚ ਨਹਾ ਕੇ, ਹੰਸ ਬਣ ਰਹੇ ਹਨ। ਇਸ ਪਿੰਗਲੇ ਨੇ ਚਾਅ ਨਾਲ ਇਸ਼ਨਾਨ ਕਰ ਲਿਆ। ਸ੍ਰੀਰ ਦਾ ਕੋਹੜ ਦੂਰ ਹੋ ਗਿਆ। ਚਾਅ ਨਾਲ ਖ਼ੁਸ਼ੀ ੨ ਖਾਰੀ ਮੂਧੀ ਕਰਕੇ ਉੱਪਰ ਬੈਠ ਗਿਆ। ਬੀਬੀ ਜੀ ਭਿੱਖਿਆ ਮੰਗ ਕੇ ਆਏ। ਇਹ ਹੱਸਿਆ, ਬੀਬੀ ਜੀ ਨੇ ਤਾੜ ਕੇ ਕਿਹਾ, "ਮੇਰਾ ਪਿੰਗਲਾ ਪਤੀ ਕਿੱਥੇ ਹੈ?" "ਤੇਰੇ ਸਤ ਨੂੰ ਭਾਗ ਲੱਗੇ ਹਨ, ਮੈਂ ਹੀ ਤੇਰਾ ਪਤੀ ਹਾਂ।" ਇਸ ਨੇ ਕਿਹਾ, "ਤੂੰ ਮੇਰੇ ਰੂਪ 'ਤੇ ਮਾੜੀ ਨਿਗ੍ਹਾ ਕੀਤੀ ਹੈ, ਮੈਂ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਪਾਸ ਫਰਿਆਦ ਕਰਾਂਗੀ।" ਰੌਲ਼ਾ ਸੁਣ ਕੇ ਸੰਗਤ ਇਕੱਠੀ ਹੋ ਗਈ। ਸੰਗਤ ਸਮੇਤ ਸਤਿਗੁਰਾਂ ਦੇ ਸੱਚੇ ਚਰਨ ਕਮਲਾਂ ਚ ਪਹੁੰਚੇ। ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਠੀਕ ਉਸੇ ਅਸਥਾਨ 'ਤੇ

ਆਏ, ਸਮਾਧੀ ਚ ਬੈਠਣ ਤੋਂ ਇਹ ਤੁਕ ਦਿਲ ਦਿਮਾਗ਼ ਚ ਆਈ। ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ; ਜਿਤੁ ਨਾਤੈ ਕਊਆ ਹੰਸੁ ਹੋਹੈ॥ਸ੍ਰੀ ਗੁਰੂ ਜੀ ਨੇ ਇਹ ਸ਼ੁਭ ਵੀਚਾਰ ਕੀਤੀ, ਧੰਨ ਵਾਹਿਗੁਰੂ ਸਤਿਗੁਰੂ ਰਾਮਦਾਸ ਸਾਹਿਬ ਜੀ ਨੇ ਅੰਮ੍ਰਿਤ ਸ੍ਰੋਵਰ ਦੀ ਮਹਿਮਾ ਲਿਖੀ ਹੈ,ਕਿ ਜਿਸ ਚ ਨ੍ਹਉਣੇ ਕਰਕੇ ਕਾਂ ਭੀ ਹੰਸ ਹੋ ਜਾਂਦੇ ਹਨ, ਕਿਹਾ, "ਹੇ ਵੱਡਭਾਗਣ! ਤੇਰਾ ਇਹ ਹੀ ਪਿੰਗਲਾ ਪਤੀ ਹੈ।ਤੇਰੇ ਪਤੀਬ੍ਰਤਾ ਧਰਮ 'ਤੇ ਗੁਰੂ ਭਗਤੀ ਦੀ ਦ੍ਰਿੜਤਾ 'ਤੇ ਪਰਮ-ਪ੍ਰਸੰਨ ਹੋ ਕੇ,ਧੰਨ ਸਤਿਗੁਰੂ ਰਾਮਦਾਸ ਸਾਹਿਬ ਜੀ ਨੇ ਭਾਗ ਲਾਏ ਹਨ,ਜਿਸ ਕਰਕੇ ਸਤਿਗੁਰੂ ਰਾਮਦਾਸ ਸ੍ਰੋਵਰ ਭੀ ਪ੍ਰਗਟ ਹੋ ਗਏ ਹਨ।" ਸਤਿਗੁਰੂ ਸਾਹਿਬ ਜੀ ਨੇ ਮਿਹਰ ਕਰਕੇ ਇਸ ਦੇ ਪਿਤਾ ਦੁਨੀਚੰਦ ਨੂੰ ਬੁਲਾ ਕੇ ਇਸ ਨੂੰ ਰਾਜ ਭੀ ਦੁਆ ਦਿਤਾ।

ਵਾਹਿਗੁਰੂ॥ਭਾਈ ਕਲਿਆਣਾ ਜੀ,ਰਾਜਾ ਰਾਮਸ਼ਰਨ ਜੀ,ਉੱਚੀ ਸੁੱਚੀ ਕਰਨੀ ਵਾਲੇ ਪ੍ਰੇਮੀ ਸਾਂਈਂ ਮੀਆਂ ਮੀਰ ਜੀ। ਭਗਤ ਸੰਮਨ ਮੂਸਨ ਜੀ,ਭਾਈ ਤਿਲੋਕਾ ਤੇ ਕਟਾਰੂ ਜੀ।ਸੰਤ ਮਾਧੋਦਾਸ ਜੀ ਨੇ ਰਾਜੇ ਸਮੇਤ ਕਸ਼ਮੀਰ ਤੋਂ ਆ ਕੇ ਨਮਸਕਾਰ ਕੀਤੀ,ਅੰਤਰਜਾਮੀ ਸੱਚੇ ਸਤਿਗੁਰੂ ਸਾਹਿਬ ਜੀ ਨੇ ਇਨ੍ਹਾਂ ਪਰਥਾਇ ਇਹ ਬਚਨ ਫ਼ੁਰਮਾਏ:-ਮੇਰੇ ਮਾਧਉ ਜੀ;ਸਤਸੰਗਤਿ ਮਿਲੇ ਸੁ ਤਰਿਆ॥ਗੁਰ ਪਰਸਾਦਿ ਪਰਮ ਪਦੁ ਪਾਇਆ;ਸੂਕੇ ਕਾਸਟ ਹਰਿਆ॥ਪੁਰੀਆ ਤੇ ਚੂਹੜ ਦੋਹਾਂ ਚੌਧਰੀਆਂ ਨੂੰ ਸੱਚ ਬੋਲਣ ਤੇ ਕਮਾਉਣ ਦੀ ਬਖ਼ਸ਼ਿਸ਼ ਕਰਕੇ ਤਾਰਿਆ,ਭਾਈ ਭਿਖਾਰੀ ਜੀ, ਬਹਿਲ ਗੋਤ ਚੰਗਾ ਜੀ ਆਦਿ ਆਪ ਜੀ ਦੇ ਬੇਅੰਤ ਪ੍ਰੇਮੀ ਬ੍ਰਹਮਗਿਆਨੀ ਸਿੱਖ ਹੋਏ ਹਨ ਜੀ।

੫੧.ਅਤੀਰਥ ਯੋਧੇ ਸੂਰਵੀਰ ਬਹਾਦਰ ਦਲੇਰ ਕੱਦਾਵਰ ਜੁਆਨ ਗੁਰੂ ਭਗਤ ਮਹਾਨ ਪਰਉਪਕਾਰੀ ਧੀਰਜਧਾਰੀ ਬ੍ਰਹਮਗਿਆਨੀ ਪਰਮਪੂਜਨੀਕ ਬਾਬਾ ਬਿਧੀਚੰਦ ਸਾਹਿਬ ਜੀ:- ਧਰਮ ਯੁੱਧ ਜਿੱਤਣ, ਨਾਮ ਜਪਣ ਜਪਾਉਣ, ਪਰਉਪਕਾਰ ਕਰਨ ਦੀ ਅਨੇਕ ਪ੍ਰਕਾਰ ਦੀ (ਬਿਧੀ) ਜੁਗਤੀ ਦੇ ਚੰਦ, ਜਿਨ੍ਹਾਂ ਦੀ ਗੁਰੂ ਭਗਤੀ ਬੀਰ ਰਸੀ ਦੀ ਮਹਾਂ ਚਾਨਣੀ ਤੇ ਅਨੰਤ ਸ਼ੁਭ ਗੁਣਾਂ ਦੀਆਂ ਕਿਰਨਾਂ ਹੁਣ ਸਭ ਪ੍ਰੇਮੀਆਂ ਦੇ ਮਨਾਂ 'ਤੇ ਪੈ ਰਹੀਆਂ ਹਨ। ਪਰਮਪੂਜਨੀਕ ਪਿਤਾ ਵਸਣ ਜੀ ਛੀਨਾ ਪਿੰਡ ਸੁਰਸਿੰਘ (ਅੰਮ੍ਰਿਤਸਰ), ਭਜਨਾਨੰਦੀ ਬਾਬੇ ਅਦਲੀ ਜੀ ਦੀ ਸੁਸੰਗਤ ਕਰਕੇ, ਵਾਹਿਗੁਰੂ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਦੇ ਪਰਮਪਵਿੱਤ੍ਰ ਸੱਚੇ ਦਰਸ਼ਨ ਕਰਕੇ ਪੂਰਨ ਮਹਾਂਪੁਰਸ਼ ਬਣੇ, ਸਤਿਗੁਰੂ ਸਾਹਿਬ ਜੀ ਦੇ ਨਾਲ ਸ਼ਹੀਦੀ ਦੇਣੀ ਚਾਹੀ, ਪਰ ਸਤਿਗੁਰੂ ਸਾਹਿਬ ਜੀ ਨੇ ਸੱਚੇ ਸਤਿਗੁਰੂ ਸਾਹਿਬ ਛੇਵੇਂ ਪਾਤਿਸਾਹ ਜੀ ਦੀ ਸੇਵਾ ਚ ਲਾਏ। ਸੱਚ ਦੇ ਚੰਦ, ਗੁਰੂ ਜਪੇ ਸਦਾ ਅਨੰਦ, ਪੱਟੀ ਤੋਂ ਦੁਸ਼ਾਲੇ ਲਿਆਏ। ਕਾਬਲੀ ਸਿੱਖਾਂ ਦੇ ਸੱਚੇ ਸਤਿਗੁਰੂ ਸਾਹਿਬ ਜੀ ਲਈ ਲਿਆਂਦੇ ਘੋੜੇ, ਲਹੌਰੀ ਹਾਕਮ ਨੇ ਖੋਹੇ, ਵੱਡੀ ਬਹਾਦਰੀ ਦਲੇਰੀ ਨਾਲ ਭਾਈ ਸਾਹਿਬ ਜੀ ਨੇ ਘੋੜੇ ਮੋੜ ਲਿਆਂਦੇ ਜੀ। ਐਸੇ ਬ੍ਰਹਮਗਿਆਨੀ ਮਹਾਂਪੁਰਸ਼ ਜੀ ਨੂੰ ਸਦ ਸਦਾ ਨਮਸਕਾਰ ਹੈ। ਯਥਾ:- ਬ੍ਰਹਮਗਿਆਨੀ ਕਉ; ਸਦਾ ਅਦੇਸੁ॥ ਇਨ੍ਹਾਂ ਨੇ ਰੋਮ ੨ ਕਰਕੇ ਪੂਰਨ ਪ੍ਰੇਮ ਸ਼ਰਧਾ ਸਹਿਤ ਸੱਚੇ ਸਤਿਗੁਰੂ ਸਾਹਿਬ ਜੀ ਦੀ ਆਗਿਆ ਮੰਨੀ, ਆਪ ਕੁੱਝ ਭੀ ਨਹੀਂ ਬਣੇ। ਗੁਰਸਿੱਖੀ ਦਾ ਬੇਅੰਤ ਹੀ ਪ੍ਰੇਮ ਪ੍ਰਚਾਰ ਕਰਕੇ, ਗੁਰੂ

ਘਰ ਚ ਬਹੁਤ ਵੱਡਾ ਆਦਰ ਮਾਣ ਰੁਤਬਾ ਪ੍ਰਾਪਤ ਕੀਤਾ। ਧਰਮਯੁੱਧ ਅੰਦਰ ਆਏ ਹਮਲਾਵਰਾਂ ਦੇ ਡੱਕਰੇ ੨ ਕਰਕੇ,ਸਦਾ ਜਿੱਤਦੇ ਰਹੇ,ਮਾਨੋ ਬੀਰਰਸ ਦੇ ਅਵਤਾਰ ਸਨ।ਹਰਦਮ ਸਿਮਰਨ ਕਰਦੇ ਅਤੇ ਸੱਚੇ ਸਤਿਗੁਰੂ ਸਾਹਿਬ ਜੀ ਦੀ ਆਗਿਆ ਹੱਸ ੨ ਕੇ ਮੰਨਦੇ,ਸਦਾ ਚੜ੍ਹਦੀ ਕਲਾ ਚ ਰਹਿੰਦੇ। ਜਿਹਬਾ ਏਕ;ਉਸਤਤਿ ਅਨੇਕ॥ਸਤਿ ਪੁਰਖ;ਪੂਰਨ ਬਿਬੇਕ॥ਆਪ ਜੀ ਆਪਣੇ ਪਰਮ ਮਿੱਤ੍ਰ ਸੁੰਦਰਸ਼ਾਹ ਸਮੇਤ ਦੇਉ ਨੱਗਰ(ਯੂਪੀ)ਵਿਖੇ ਭਾਦੋਂ ਸ਼ੁਦੀ ੩,੧੬੯੫ ਨੂੰ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਸੱਚੇ ਚਰਨ-ਕਮਲਾਂ ਚ ਲੀਣ ਹੋ ਗਏ।ਨਮਸਕਾਰ।ਅੱਜ ਕੱਲ੍ਹ ਇਨ੍ਹਾਂ ਗੁਰਮੁਖਾਂ ਦੀ ਨਿਹੰਗ ਸਿੰਘ ਜੱਥੇਬੰਦੀ ਧਰਮ-ਪ੍ਰਚਾਰ ਕਰ ਰਹੀ ਹੈ,ਪਰਮਪੂਜਨੀਕ ਗੁਰਮੁਖਿ ਬਾਬਾ ਦਇਆ ਸਿੰਘ ਜੀ ਮੁਖੀ ਜੱਥੇਦਾਰ ਹਨ।

੫੨.ਮਹੱਲੇ ਪੰਜਵੇਂ ਸਾਹਿਬਜੀ ਦਾ ਪੂਰਨ ਵੈਰਾਗਮਈ ਸ਼ਹੀਦੀ ਪ੍ਰਸੰਗ:ਸ੍ਰੀ ਸੁਖਮਨੀ ਸਾਹਿਬ ਜੀ ਦੇ ਅਰਥਾਂ 'ਚ ਪੜ੍ਹੋ

ਕੁੱਲ ਆਯੂ:- ਤਕਰੀਬਨ ੪੩ ਸਾਲ ੧ ਮਹੀਨਾ ੧੨ ਦਿਨ।ਗੁਰਤਾ ਸਮਾਂ:- ਤਕਰੀਬਨ ੨੪ ਸਾਲ ੯ ਮਹੀਨੇ ੨੧ ਦਿਨ।ਝੂਠਾ ਰਾਜ:- ਸੰਤ ਦੋਖੀ ਅਤਿ ਨੀਚ ਮਹਾਨ ਪਾਪੀ ਜਹਾਂਗੀਰ, ਜਿਸ ਨੇ ਪਾਰਬ੍ਰਹਮ ਪ੍ਰਮੇਸਰ ਸਰੂਪ ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੂੰ ਸ਼ਹੀਦ ਕਰਵਾਇਆ।

੫੩.ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਸ਼ੁਭ ਸੱਚੀ ਬੰਸਾਵਲੀ :- ਪੰਜਿ ਪਿਆਲੇ ਪੰਜ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ। ਪਰਮਪਵਿੱਤ੍ਰ ਸ਼ੁਭ ਸੱਚਾ ਅਵਤਾਰ:-ਗੁਰੂ ਨਾਨਕਸ਼ਾਹੀ ਸੰਮਤ ੧੨੬ ਅਤੇ ੧੬੫੨ ਬਿ: ਹਾੜ੍ਹ ਵਦੀ ਏਕਮ, ੨੧ ਹਾੜ੍ਹ, ਐਤਵਾਰ, ਪੁੰਨਿਆਂ ਦੀ ਰਾਤ ੬ ਜੂਨ ੧੫੯੫ ਈ: ਪੁਖ ਨਛੱਤਰ ਨੂੰ, ਪਰਮਪੂਜਨੀਕ ਵਾਹਿਗੁਰੂ ਸੱਚੇ ਪਾਤਿਸਾਹ ਜੀ ਨੇ, ਪਿੰਡ ਗੁਰੂ ਕੀ ਵਡਾਲੀ ਸਾਹਿਬ (ਸ੍ਰੀ ਅੰਮ੍ਰਿਤਸਰ ਸਾਹਿਬ ਜੀ) ਵਿਖੇ ਬਾਬੇ ਬੁੱਢੇ ਸਾਹਿਬ ਜੀ ਦੇ ਸ਼ੁਭ ਸੱਚੇ ਵਰ ਨਾਲ ਪਰਮਪਵਿੱਤ੍ਰ ਸ਼ੁਭ ਸੱਚਾ ਅਵਤਾਰ ਧਾਰਿਆ। ਸ੍ਰੀ ਅੰਮ੍ਰਿਤਸਰ ਸਾਹਿਬ ਜੀ ਤੋਂ ਚਾਰ ਮੀਲ 'ਤੇ ਪਰਮਪਵਿੱਤ੍ਰ ਅਵਤਾਰ ਅਸਥਾਨ ਗੁਰਦੁਆਰਾ ਸ੍ਰੀ ਅਟਾਰੀ ਸਾਹਿਬ ਜੀ ਹਨ। ਵਾਹਿਗੁਰੂ॥ ਆਪ ਜੀ ਦੇ ਅਵਤਾਰ ਦੀ ਖ਼ੁਸ਼ੀ ਚ ਸੱਚੇ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਨੇ ਖੂਹ ਛੇਹਰਟਾ ਸਾਹਿਬ ਜੀ ਲੁਆਏ, ਕਿਉਂ ਜੋ ਇਲਾਕੇ ਨੂੰ ਪਾਣੀ ਦੀ ਬਹੁਤ ਹੀ ਲੋੜ ਸੀ।ਪਰਮਪੂਜਨੀਕ ਪਿਤਾ ਧੰਨ ਵਾਹਿਗੁਰੂ ਸਤਿਗੁਰੂ ਧਰਨਿ ਗਗਨ.ਨਵ ਖੰਡ ਮਹਿ;ਜੋਤਿ ਸ੍ਵਰੂਪੀ.ਰਹਿਓ ਭਰਿ॥ਭਨਿ ਮਥੁਰਾ.ਕਛੁ ਭੇਦੁ ਨਹੀ;ਗੁਰੁ ਅਰਜੁਨੁ.ਪਰਤਖ੍ਹ ਹਰਿ॥ਸਾਹਿਬ ਜੀ।

੫੪.ਪਰਮਪੂਜਨੀਕ ਮਾਤਾ ਪ੍ਰੇਮਾ-ਭਗਤੀ ਚ ਲੀਨ ਜਗਤ ਮਾਤਾ ਗੰਗਾ ਜੀ। ੧੫ ਹਾੜ੍ਹ ਸੰਮਤ ੧੬੮੫ ਈ: ਨੂੰ, ਬਾਬੇ ਬਕਾਲੇ ਸਾਹਿਬ ਜੀ ਵਿਖੇ ਸੱਚਖੰਡ ਗਏ। ਪਰਮਪੂਜਨੀਕ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਨੇ ਆਪਣੇ ਪਰਮਪੂਜਨੀਕ ਮਾਤਾ ਜੀ ਦਾ ਆਪ ਹੱਥੀਂ ਸਸਕਾਰ ਕੀਤਾ। ਸ੍ਰੀ

ਗੁਰੂ ਜੀ ਨੇ ਆਪਣੇ ਮਾਤਾ ਜੀ ਦੇ ਨਮਿਤ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ, ਸ੍ਰੀ ਅਕਾਲ ਤਖਤ ਸਾਹਿਬ ਜੀ 'ਤੇ, ਭਾਈ ਗੁਰਦਾਸ ਸਾਹਿਬ ਜੀ ਤੋਂ ਅੰਮ੍ਰਿਤ ਸ੍ਰੀ ਸਹਿਜ ਪਾਠ ਸਾਹਿਬ ਜੀ ਕਰਵਾਏ। ਸੁਨੈਹਰੀ ਤਾਰਾਂ ਦੇ ਸੋਹਣੇ ਪ੍ਰਕਾਸ਼ ਵਾਲਾ ਚੋਲਾ ਭਾਈ ਗੁਰਦਾਸ ਸਾਹਿਬ ਜੀ ਨੂੰ ਬਖ਼ਸ਼ਿਆ, ਬੇਅੰਤ ਲੰਗਰ ਪੁੰਨ ਦਾਨ ਅਖੰਡ ਭਜਨ ਗੁਰਸਿੱਖੀ ਦਾ ਪ੍ਰਚਾਰ ਚਲਾਇਆ। ਤਾਏ ਬਾਬਾ ਮਹਾਂਦੇਵ ਜੀ ਤੇ ਪ੍ਰਿਥੀਆ। ਪਰਮਪੂਜਨੀਕ ਦਾਦੇ ਚੌਥੇ ਪਾਤਿਸਾਹ ਧੰਨ ਵਾਹਿਗੁਰੂ ਸਤਿਗੁਰੂ ਰਾਮਦਾਸ ਸਾਹਿਬ ਜੀ। ਪਰਮਪੂਜਨੀਕ ਦਾਦੀ ਪ੍ਰੇਮਾ-ਭਗਤੀ ਦੇ ਅਵਤਾਰ ਮਾਤਾ ਭਾਨੀ ਜੀ। ਦਾਦਕੇ ਚੂਨਾਂ ਮੰਡੀ ਲਹੌਰ, ਸ੍ਰੀ ਅੰਮ੍ਰਿਤਸਰ ਸਾਹਿਬ ਜੀ। ਪਿਆਰੇ ਪੜਦਾਦੇ:- ਪਰਮਪੂਜਨੀਕ ਬਾਬਾ ਹਰਿਦਾਸ ਜੀ, ਪੜਦਾਦੀ ਪਰਮਪੂਜਨੀਕ ਮਾਤਾ ਦਇਆ ਕੌਰ ਜੀ (ਖੇਮ ਕੌਰ ਜੀ)ਪਿਆਰੇ ਨਾਨਕੇ:-ਪਿੰਡ ਮਉ,ਪਿਆਰੇ ਨਾਨਾ ਜੀ ਬਾਬਾ ਕ੍ਰਿਸ਼ਨਚੰਦ ਜੀ,ਪਿਆਰੀ ਨਾਨੀ ਜੀ ਮਾਤਾ ਧੰਨਵੰਤੀ ਜੀ,ਪਿਆਰੀ ਮਾਸੀ ਹਰਿਹਾਂ ਜੀ। ਵਾਹਿਗੁਰੂ॥ ਆਪ ਜੀ ਦੇ ਖੋਟੇ ਤਾਏ ਪ੍ਰਿਥੀਏ  ਤਾਈ ਕਰਮੋਂ ਨੇ, ਆਪ ਜੀ ਨੂੰ ਸ਼ਹੀਦ ਕਰਨ ਲਈ ਸਪੇਰੇ ਤੋਂ ਸੱਪ ਛੁਡਾਇਆ, ਦਾਈ ਦੇ ਅਸਥਨਾਂ ਨੂੰ ਜ਼ਹਿਰ ਲਾ ਕੇ ਭੇਜੀ, ਖਿਡਾਵੇ ਤੋਂ ਦਹੀਂ ਚ ਜ਼ਹਿਰ ਪੁਆਈ ਪਰ ਵਾਹਿਗੁਰੂ ਮਹੱਲੇ ਪਹਿਲੇ ਜੀ ਨੇ ਰੱਖਿਆ ਕੀਤੀ। ਯਥਾ:- ਹਰਿ ਜਨ ਰਾਖੇ ਪਾਰਬ੍ਰਹਮਿ ਆਪਿ॥)ਹਰਿ ਜਨ ਰਾਖੇ ਗੁਰ ਗੋਵਿੰਦ॥ਆਪ ਜੀ ਦੇ ਬ੍ਰਹਮਵਿੱਦਿਆ ਦੇ ਦਾਤੇ:- ਬਾਬਾ ਬੁੱਢਾ ਸਾਹਿਬ ਜੀ। ਭਾਈ ਪਿਰਾਗਾ ਜੀ ਨੇ ਘੋੜ ਅਸਵਾਰੀ ਸਿੱਖਿਆ ਦਿਤੀ। ਭਾਈ ਜੇਠੇ ਜੀ ਨੇ ਸ਼ਸਤ੍ਰ ਵਿੱਦਿਆ ਸਿਖਾਈ, ਇਹ ਤਿੰਨੇ ਬ੍ਰਹਮਗਿਆਨੀ ਮਹਾਂਪੁਰਸ਼ ਹਨ ਜੀ। ਸ਼ਾਦੀ ਪਹਿਲੀ:- ਗੁਰੂ ਨਾਨਕਸ਼ਾਹੀ ਸੰਮਤ ੧੩੫ ਅਤੇ ੧੬੬੧ ਬਿ: ੧੨ ਭਾਦੋਂ ਨੂੰ, ੯ ਵੇਂ ਸਾਲ ਚ ਡੱਲੇ ਪਿੰਡ, ਨੇੜੇ ਸ੍ਰੀ ਸੁਲਤਾਨਪੁਰ ਸਾਹਿਬ ਜੀ ਵਿਖੇ ਹੋਈ। ਮਹਿਲ:- ਧੰਨ ਜਗਤ ਮਾਤਾ ਦਮੋਦਰੀ ਜੀ। ਪਰਮ ਪਿਆਰੇ ਸਾਢੂ:- ਡਰੋਲੀ ਭਾਈ ਤੋਂ ਅਤਿਅੰਤ ਸ਼ਰਧਾਵਾਨ ਭਾਈ ਸਾਂਈਂਦਾਸ ਜੀ, ਸਾਲੀ ਰਾਮ ਕੌਰ ਜੀ, ਦੋਵੇਂ ਸੱਚੇ ਪ੍ਰੇਮੀ ਭਗਤ ਸਨ। ਸਹੁਰਾ ਸਾਹਿਬ ਗੁਰੂ ਭਗਤ ਸਨਮੁਖ ਆਗਿਆਕਾਰੀ ਗੁਰਮੁਖਿ ਬਾਬਾ ਨਰਾਇਨਦਾਸ ਜੀ, ਸੱਸ ਮਾਤਾ ਭਾਗਭਰੀ ਜੀ।

ਦੂਜੀ ਸ਼ਾਦੀ:- ੮ ਵਿਸਾਖ ੧੬੭੦ ਬਿ: ਨੂੰ ਸ੍ਰੀ ਬਾਬੇ ਬਕਾਲੇ ਸਾਹਿਬ ਜੀ ਵਿਖੇ ਹੋਈ। ਪਰਮਪੂਜਨੀਕ ਮਹਿਲ:- ਧੰਨ ਜਗਤ ਮਾਤਾ ਨਾਨਕੀ ਜੀ। ਸਹੁਰਾ ਸਾਹਿਬ ਬਕਾਲਾ ਨਿਵਾਸੀ ਬਾਬਾ ਹਰੀਚੰਦ ਜੀ, ਸੱਸ ਮਾਤਾ ਹਰਦੇਈ ਜੀ।

ਤੀਜੀ ਸ਼ਾਦੀ:- ਗੁਰੂ ਨਾਨਕਸ਼ਾਹੀ ਸੰਮਤ ੧੪੬ ਅਤੇ ੧੧ ਸਉਣ ੧੬੭੨ ਬਿ: ਨੂੰ, ਰਾਵੀ ਤੋਂ ੪੩ ਕੋਹ 'ਤੇ ਪਿੰਡ ਮਡਿਆਲੀ ਵਿਖੇ ਹੋਈ। ਮਹਿਲ ਪਰਮਪੂਜਨੀਕ ਧੰਨ ਜਗਤ ਮਾਤਾ ਮਹਾਂਦੇਵੀ (ਮਰਵਾਹੀ ਜੀ)। ਸਹੁਰਾ ਸਾਹਿਬ ਬਾਬਾ ਦਇਆ ਰਾਮ ਦੁਆਰਕਾ ਦਾਸ ਦੁਆਰਾ ਜੀ ਸੱਸ ਧੰਨ ਮਾਤਾ ਭਾਗਣ ਜੀ।

ਪਪ.ਪਰਮਪੂਜਨੀਕ ਬੰਦਗੀ ਰੱਤੇ ਮਾਤਾ ਕੌਲਾਂ ਜੀ:- ਸਾਊ ਹਿੰਦੂ ਬੱਚੀ, ਹੰਕਾਰੀ ਕਾਜੀ ਰੁਸਤਮ ਖ਼ਾਂ (ਲਹੌਰ) ਨੇ ਮੁੱਲ ਲੈ ਕੇ ਆਪਣੀ ਗੋਲੀ ਬਣਾ ਕੇ, ਇਸਲਾਮੀ ਵਿੱਦਵਾਨ ਬਣਾਈ, ਸਾਂਈ

ਮੀਆਂ ਮੀਰ ਜੀ ਤੇ ਹੋਰ ਦਰਵੇਸ਼ਾਂ ਦੀ ਸੁਸੰਗਤ ਅਤੇ ਸ੍ਰੀ ਸੁਖਮਨੀ ਸਾਹਿਬ ਜੀ ਬਾਣੀ ਦਾ ਅਭਿਆਸ ਕਰਕੇ, ਮਨ ਅਤਿਅੰਤ ਉੱਜਲ ਹੋ ਗਿਆ। ਗੁਰਬਾਣੀ ਦੇ ਮੰਨਣ ਪੂਜਣ ਤੋਂ ਕਾਜ਼ੀ ਨੇ ਅਤਿ ਸਖ਼ਤੀ ਕਰਕੇ, ਇਸ ਨੂੰ ਕੋਰੜੇ ਮਰਵਾਏ, ਦੁੱਖ ਦੀ ਸਤਾਈ ਸਾਂਈਂ ਮੀਆਂ ਮੀਰ ਜੀ ਨਾਲ, ਸ੍ਰੀ ਅੰਮ੍ਰਿਤਸਰ ਸਾਹਿਬ ਜੀ ਪਰਮਪੂਜਨੀਕ ਸਤਿਗੁਰੂ ਛੇਵੇਂ ਪਾਤਿਸਾਹ ਜੀ ਦੀ ਸ਼ਰਨ ਆਈ। ਗੁਰੂ ਸੇਵਾ ਪ੍ਰੇਮਾ-ਭਗਤੀ ਕਰਕੇ, ਸਤਿਗੁਰੂ ਸਾਹਿਬ ਜੀ ਦੀ ਮਹਾਨ ਖ਼ੁਸ਼ੀ ਪ੍ਰਾਪਤ ਕੀਤੀ, ਸੱਚੇ ਸਤਿਗੁਰੂ ਸਾਹਿਬ ਜੀ ਨੇ ਪਰਮ ਪ੍ਰਸੰਨ ਹੋ ਕੇ, ਇਨ੍ਹਾਂ ਦੇ ਨਾਮ 'ਤੇ ਕੌਲਸਰ ਸ੍ਰੋਵਰ ਰਚੇ, ਸੰਮਤ ੧੬੯੬ ਨੂੰ ਸ੍ਰੀ ਕਰਤਾਰਪੁਰ ਸਾਹਿਬ (ਜਲੰਧਰ) ਵਿਖੇ ਸੱਚਖੰਡ ਗਏ। ਪਰਮਪੂਜਨੀਕ ਛੇਵੇਂ ਪਾਤਿਸਾਹ ਜੀ ਨਾਲ ਮਾਤਾ ਕੌਲਾਂ ਜੀ ਦੀ ਸ਼ਾਦੀ ਨਹੀਂ ਸੀ ਹੋਈ, ਮਾਤਾ ਜੀ ਨੇ ਸੱਚੇ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਚ ਰਹਿ ਕੇ, ਨਿਸ਼ਕਾਮ ਸੇਵਾ ਗੁਰੂ ਪ੍ਰੇਮਾ-ਭਗਤੀ ਕਰਕੇ ਖੁਦਾ ਜੀ ਦੀ ਪ੍ਰਾਪਤੀ ਕਰਕੇ ਜੀਵਨ ਸਫਲਾ ਕੀਤਾ।

**੫੬.ਸ਼ੰਕੇ ਦੀ ਨਿਵਿਰਤੀ:-** ਸੱਚੇ ਸਤਿਗੁਰੂ ਸਾਹਿਬ ਜੀ ਦੇ ਨਿੰਦਕਾਂ ਨੇ ਗੁਰੂ ਇਤਿਹਾਸ ਚ ਕੁੱਝ ਗਲਤ ਗੱਲਾਂ ਪਾ ਦਿਤੀਆਂ ਹਨ। ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਨੂੰ, ਆਪ ਵਾਹਿਗੁਰੂ ਪੰਜਵੇਂ ਪਾਤਿਸਾਹ ਜੀ ਨੇ ਸੀਸ 'ਤੇ ਹੱਥ ਰੱਖ ਕੇ, ਗੁਰਤਾ ਬਖ਼ਸ਼ ਕੇ ਨਿਵਾਜਿਆ, ਬਾਬੇ ਬੁੱਢੇ ਸਾਹਿਬ ਜੀ ਨੇ ਗੁਰਤਾ ਤਿਲਕ ਲਾਇਆ, ਆਪ ਜੀ ਚੌਥੇ ਪਾਤਿਸਾਹ ਜੀ ਦੇ ਪਿਆਰੇ ਪੋਤ੍ਰੇ, ਸੱਚੇ ਸਤਿਗੁਰੂ ਸੱਤਵੇਂ ਪਾਤਿਸਾਹ ਜੀ ਦੇ ਦਾਦਾ ਜੀ ਸੱਚੇ ਸਤਿਗੁਰੂ ਅਠੱਵੇਂ ਪਾਤਿਸਾਹ ਜੀ ਦੇ ਪਰਮਪੂਜਨੀਕ ਪੜਦਾਦਾ ਜੀ, ਸੱਚੇ ਸਤਿਗੁਰੂ ਨੌਂਵੇਂ ਪਾਤਿਸਾਹ ਜੀ ਦੇ ਪਰਮਪੂਜਨੀਕ ਪਿਤਾ ਜੀ, ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਦੇ ਪਰਮਪੂਜਨੀਕ ਬਾਬਾ ਜੀ, ਸ਼ਹੀਦ ਏ ਆਜ਼ਮ ਚੌਹਾਂ ਸਾਹਿਬਜ਼ਾਦਿਆਂ ਦੇ ਪਰਮਪੂਜਨੀਕ ਪੜਦਾਦੇ ਜੀ। ਜਿਨ੍ਹਾਂ ਦੇ ਪਰਮਪਵਿੱਤ੍ਰ ਦਰਸ਼ਨਾਂ ਚੋਂ ਗੁਰੂ ਪ੍ਰਗਟ ਹੋਏ ਹੋਣ, ਜੋਧੇ ਸ਼ਹੀਦ ਬ੍ਰਹਮਗਿਆਨੀ ਪੈਦਾ ਹੋਏ ਹੋਣ, ਜਿਨ੍ਹਾਂ ਨੇ ਸੰਤ ਦੋਖੀ ਪਾਪੀ ਚੰਦੂ ਦੇ ਨੱਕ ਚ ਨੱਥ ਪਾਈ, ਉਨ੍ਹਾਂ 'ਤੇ ਸ਼ੰਕਾ ਨਾ ਕਰੋ ਜੀ, ਨਮਸਕਾਰ। ਸਤਿਗੁਰੂ ਸਾਹਿਬਾਨ ਜੀ ਦੇ ਨਿੰਦਕ, ਨਿੰਦਾ ਕਰਕੇ, ਸਿੱਖਾਂ ਦੇ ਮਨ 'ਤੇ ਸੱਟ ਮਾਰਦੇ ਹਨ, ਕੱਚੇ ਮਨਾਂ ਵਾਲਿਆਂ ਦੀ ਸ਼ਰਧਾ ਇਕਾਗ੍ਰਤਾ ਕਲਿਆਣ ਚ ਵਿਘਨ ਪਾਉਂਦੇ ਹਨ। ਗੁਰੂ ਜੀ ਦੇ, ਉੱਲੂ ਨਿੰਦਕਾਂ ਨੂੰ ਪਤਾ ਨਹੀਂ ਕਿ ਵਾਹਿਗੁਰੂ ਜੀ ਆਪ ਗੁਰੂ ਅਵਤਾਰ ਚ ਪ੍ਰਗਟ ਹੋ ਕੇ ਨਾਮ ਰੰਗਿ; ਸਰਬ ਸੁਖੁ ਹੋਇ॥ ਦੀ ਬਖ਼ਸ਼ਿਸ਼ ਕਰਕੇ ਅਨਿਕ ਭੋਗ; ਬਿਖਿਆ ਕੇ ਕਰੈ॥ ਨਹ ਤ੍ਰਿਪਤਾਵੈ; ਖਪਿ ਖਪਿ ਮਰੈ॥) ਕੇਤੇ;ਖਪਿ ਤੁਟਹਿ ਵੇਕਾਰ॥ਅਨੁਸਾਰ ਵਿਕਾਰਾਂ ਦੀ ਅੱਗ ਤੋਂ ਬਚਾਉਂਦੇ ਹਨ ਜੀ।

**੫੭.ਪਰਮਪੂਜਨੀਕ ਸੱਚੇ ਪਾਤਿਸਾਹ ਜੀ ਦੀ ਸ਼ੁਭ ਸੰਤਾਨ:-** ਪਰਮਪੂਜਨੀਕ ਮਾਤਾ ਦਮੋਦਰੀ ਜੀ ਤੋਂ, ਗੁਰੂ ਨਾਨਕਸ਼ਾਹੀ ਸੰਮਤ ੧੪੫ ਅਤੇ ਕੱਤਕ ਸ਼ੁਦੀ ੧੫, ੧੬੭੦ ਬਿ: ਨੂੰ, ਸ੍ਰੀ ਬਾਬਾ ਗੁਰਦਿਤਾ ਜੀ, ਡਰੋਲੀ ਵਿਖੇ ਪ੍ਰਗਟੇ, ੧੬੭੨ ਬਿ: ਨੂੰ ਬੀਬੀ ਵੀਰੋ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਪ੍ਰਗਟੇ, ਇਨ੍ਹਾਂ ਦੀ ਸ਼ੁਭ ਸ਼ਾਦੀ ਮੱਲੇਪੁਰ ਗ੍ਰਾਮ ਚ ਨੇਕ ਸਾਊ ਸਾਦੇ ਜੀ ਦੇ ਸਪੁੱਤ੍ਰ ਗੁਰਮੁਖਿ ਸਨਮੁਖ

ਗੁਰਾਂ ਦੇ ਖ਼ਾਸ ਪ੍ਰੇਮੀ ਪੂਰਨ ਮਹਾਂਪੁਰਸ਼ ਭਾਈ ਸਾਧੂ ਜੀ ਨਾਲ ਹੋਈ। ਅਤਿਅੰਤ ਸ਼ਰਧਾਲੂ ਨੰਦ ਕੌਰ ਆਪ ਜੀ ਦੇ ਕੁੜਮਣੀ ਜੀ ਸਨ।

੫੮.ਵਾਹਿਗੁਰੂ॥ ਸੱਚੇ ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਨੇ ਆਪਣੀ ਅਤੀ ਪਿਆਰੀ ਬੱਚੀ, ਬੀਬੀ ਵੀਰੋ ਜੀ ਦਾ ਸ਼ੁਭ ਅਨੰਦ ਕਾਰਜ ਕਰਕੇ, ਇਹ ਸ਼ੁਭ ਸੱਚਾ ਉਪਦੇਸ਼ ਬਖ਼ਸ਼ਿਆ:- ਚੌਪਈ॥ ਸੁਨ ਬੀਬੀ! ਮੈਂ ਤੁਝਹਿ ਸੁਨਾਊਂ॥ ਪਤਿ ਕੀ ਮਹਿਮਾ; ਕਹਿ ਤੱਕ ਗਾਊਂ॥ ਪਤਿ ਕੀ ਸੇਵਾ; ਕਰਨੀ ਸਫਲੀ॥ ਪਤਿ ਬਿਨ; ਔਰ ਕਰੈ ਸਭ ਨਿਫਲੀ॥੧੦੮॥ ਯਾ ਤੇ; ਪਤਿ ਕੀ ਸੇਵ ਕਰੀਜੈ॥ ਪਾਦ ਪਖਾਰ; ਇਸ਼ਨਾਨ ਕਰੀਜੈ॥ [1]ਗੁਰ [2]ਜਨ ਕੀ; ਇਜ਼ਤ ਬਹੁ ਕਰਨੀ॥ ਸਾਸ ਸੇਵ; ਰਿਦ ਮਾਂਹਿ ਸੁ ਧਰਨੀ॥੧੦੯॥ [1]ਵੱਡੇ [2]ਬਜ਼ੁਰਗਾਂ।

੫੯.ਪਰਮਪੂਜਨੀਕ ਮਾਤਾ ਦਮੋਦਰੀ ਜੀ ਵੱਲੋਂ ਸ਼ੁਭ ਸੱਚਾ ਉਪਦੇਸ਼:- ਚੌਪਈ॥ ਸੁਨ ਪੁਤ੍ਰੀ; ਪ੍ਰਾਨਨ ਤੇ ਪਯਾਰੀ॥ ਜਿਸ 'ਤੇ; ਬੈਸ ਬਿਤੈ ਸੁਖਕਾਰੀ॥ ਕੁਲ ਕੀ ਬਾਤ; ਚਿੱਤ ਮੇਂ ਧਰਨੀ॥ ਖੋਟੀ ਸੰਗਤਿ; ਨਹੀਂ ਸੁ ਕਰਨੀ॥੧੧੩॥ ਪ੍ਰਾਤੈ ਉੱਠ ਕਰ; ਮੱਜਨ ਕਰੀਯੋ॥ ਗੁਰਬਾਨੀ ਕੋ; ਮੁਖ ਤੇ ਰਰੀਯੋ॥ ਪੁਨਾ ਔਰ; ਵਿਹਾਰ ਜੋ ਹੋਈ॥ ਭਲੋ ਸੰਭਾਲਹੁ; ਨੀਕੇ ਸੋਈ॥੧੧੪॥ ਮੋ ਢਿਗ; ਉਪਾਲੰਭ ਨਹੀਂ ਆਵੈ॥ ਐਸੀ ਭਾਂਤ; ਸਰਬ ਸੁਖ ਪਾਵੈਂ॥(ਗੁਰ ਬਿ:ਪਾ:੬)

੬੦.ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਪੰਜ ਦੋਹਤ੍ਰੇ:-ਸਤਿਗੁਰੂ ਛੇਵੇਂ ਪਾਤਿਸਾਹ ਜੀ ਦੀ ਲਾਇਕ ਸਪੁੱਤ੍ਰੀ, ਸਤਿਗੁਰੂ ਪੰਜਵੇਂ ਪਾਤਿਸਾਹ ਜੀ ਦੀ ਪਿਆਰੀ ਪੋਤ੍ਰੀ, ਸਤਿਗੁਰੂ ਚੌਥੇ ਪਾਤਿਸਾਹ ਜੀ ਦੀ ਪਿਆਰੀ ਪੜੋਤੀ, ਸਤਿਗੁਰੂ ਨੌਵੇਂ ਪਾਤਿਸਾਹ ਜੀ ਦੇ ਪਿਆਰੇ ਭੈਣ ਜੀ, ਦਸਵੇਂ ਪਾਤਿਸਾਹ ਜੀ ਦੀ ਪਿਆਰੀ ਭੂਆ ਬੀਬੀ ਵੀਰੋ ਜੀ ਨੇ ਆਪਣੇ ਪਰਮਪੂਜਨੀਕ ਭਰਾਤਾ ਗੁਰੂ ਨੌਵੇਂ ਪਾਤਿਸਾਹ ਜੀ ਦੀ ਵੈਰਾਗਮਈ ਸ਼ਹੀਦੀ ਹੋਣ ਤੋਂ ਮਗਰੋਂ ਭਾਰੀ ਦੁੱਖ ਮੰਨਿਆ, -ਜਿਸ ਜ਼ੁਲਮੀ ਤਖਤ ਨੇ ਮੇਰੇ ਪਰਮਪੂਜਨੀਕ ਦਾਦੇ ਪੰਜਵੇਂ ਪਾਤਿਸਾਹ ਜੀ ਨੂੰ ਅਤੇ ਪਰਮਪੂਜਨੀਕ ਭਰਾਤਾ ਨੌਵੇਂ ਪਾਤਿਸਾਹ ਜੀ ਨੂੰ ਸ਼ਹੀਦ ਕੀਤਾ ਹੈ, ਇਹ ਜ਼ੁਲਮੀ ਤਖਤ ਉਲਟਾਉਣਾ ਚਾਹੀਦਾ ਹੈ,- ਇਸ ਕਰਕੇ ਆਪਣੇ ਪੰਜ ਸਪੁੱਤ੍ਰ, ਮਹਾਂ ਬਲੀ ਯੋਧੇ ਸੂਰਵੀਰ ਬਹਾਦਰ ਆਪਣੇ ਪਿਆਰੇ ਭਤੀਜੇ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਖ਼ਾਲਸਾ ਜੀ ਦੇ ਚਰਨ ਕਮਲਾਂ ਚ ਭੇਟਾ ਕੀਤੇ। ਜੋ ਪੰਜਾਂ ਪਾਂਡਵਾਂ ਵਾਂਗ ਬਹਾਦਰ ਸਨ, ਜਿਨ੍ਹਾਂ ਨੇ ਭੰਗਾਣੀ ਦੇ ਯੁੱਧ ਚ ਬਹੁਤ ਹੀ ਬਹਾਦਰੀ ਦਿਖਾਈ। ਸ੍ਰੀ ਸਤਿਗੁਰੂ ਸਾਹਿਬ ਜੀ ਨੇ ਇਨ੍ਹਾਂ ਦੇ ਜੰਗ ਨੂੰ ਬੜਾ ਭਾਰੀ ਸਲਾਹਿਆ ਹੈ, ਪਹਿਲੇ ਦਾ ਨਾਮ ਸੰਗੋਸ਼ਾਹ ਜੀ ਸੀ, ਇਨ੍ਹਾਂ ਨੂੰ ਸ਼ਾਹਸੰਗਰਾਮ (ਸੰਗਰਾਮ) ਜੰਗ ਦਾ (ਸ਼ਾਹ) ਬਾਦਿਸ਼ਾਹ ਕਿਹਾ ਹੈ। ੨) ਜੀਤਮੱਲ ਜੀ ੩) ਗੰਗਾ ਰਾਮ ਜੀ ੪) ਗੁਲਾਬਚੰਦ ਜੀ ੫) ਮਾਹਰੀਚੰਦ ਜੀ।

ਪਰਮਪੂਜਨੀਕ ਧੰਨ ਜਗਤ ਮਾਤਾ ਨਾਨਕੀ ਜੀ ਤੋਂ ਬਾਬਾ ਅਟੱਲ ਜੀ ਅਤੇ ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਸ੍ਰੀ ਗੁਰੂ ਤੇਗਬਹਾਦਰ ਜੀ ਗੁਰੂ ਕੇ ਮਹਿਲੀਂ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ ਪ੍ਰਗਟੇ।ਵਾਹਿਗੁਰੂ॥ ਪਰਮਪੂਜਨੀਕ ਮਾਤਾ ਮਹਾਂਦੇਵੀ (ਮਰਵਾਹੀ) ਜੀ ਤੋਂ, ਬਾਬਾ ਸੂਰਜਮੱਲ ਜੀ

੧੬੭੪ ਬਿ: ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਪ੍ਰਗਟੇ ਅਤੇ ਬਾਬਾ ਅਣੀਰਾਏ ਜੀ ਪ੍ਰਗਟੇ।

੬੧.ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੀਆਂ ਨੂੰਹਾਂ:- ਵੱਡੇ ਮਾਤਾ ਨਿਹਾਲ ਕੌਰ (ਅਨੰਤੀ, ਨੱਤੀ ਜੀ) ਜੋ ਸੱਚੇ ਸਤਿਗੁਰੂ ਸੱਤਵੇਂ ਪਾਤਿਸਾਹ ਜੀ ਦੇ ਪਰਮਪੂਜਨੀਕ ਮਾਤਾ ਜੀ ਹਨ। ਪਰਮਪੂਜਨੀਕ ਮਾਤਾ ਗੁਜਰੀ ਕੌਰ ਜੀ। ਪਰਮਪੂਜਨੀਕ ਸੂਰਜਮੱਲ ਜੀ ਦੇ ਮਹਿਲ, ਮਾਤਾ ਖੇਮ ਕੌਰ ਜੀ। ਪਿਆਰੇ ਪੋਤ੍ਰੇ:- ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ, ਸੱਚੇ ਸਤਿਗੁਰੂ ਸੱਤਵੇਂ ਪਾਤਿਸਾਹ ਜੀ, ਦੀਪਚੰਦ ਜੀ ਅਤੇ ਹੰਕਾਰੀ ਧੀਰਮੱਲ। ਪਿਆਰੇ ਪੜੋਤੇ:- ਬਾਬੇ ਸੂਰਜਮੱਲ ਜੀ ਦੇ ਪਿਆਰੇ ਸਪੁੱਤ੍ਰ ਦੀਪਚੰਦ ਜੀ ਦੇ ਪਿਆਰੇ ਸਪੁੱਤ੍ਰ ਬਾਬਾ ਸ਼ਾਮ ਸਿੰਘ ਤੇ ਗੁਲਾਬ ਸਿੰਘ ਜੀ ਪੜੋਤੇ ਹਨ। ਇਨ੍ਹਾਂ ਨੇ ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਤੋਂ ਅੰਮ੍ਰਿਤ ਛਕਿਆ ਸੀ। ਆਪ ਜੀ ਦੇ ਪੜੋਤੇ ਰਾਮਰਾਏ ਤੇ ਪਰਮਪੂਜਨੀਕ ਸੱਚੇ ਸਤਿਗੁਰੂ ਅੱਠਵੇਂ ਪਾਤਿਸਾਹ ਜੀ ਅਤੇ ਸ੍ਰੀ ਚਮਕੌਰ ਸਾਹਿਬ ਜੀ ਤੇ ਸਰਹਿੰਦ ਚ ਸ਼ਹੀਦ ਹੋਣ ਵਾਲੇ ਪਰਮਪੂਜਨੀਕ ਚਾਰੇ ਸਾਹਿਬਜ਼ਾਦੇ ਸਾਹਿਬਾਨ ਜੀ।

੬੨.ਗੁਰਤਾ ਗੱਦੀ ਬਿਰਾਜਮਾਨ:-ਪਰਮਪੂਜਨੀਕ ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੇ ਗੁਰੂ ਨਾਨਕਸ਼ਾਹੀ ਸੰਮਤ ੧੩੭।੧੬੬੩ਬਿ:ਜੇਠ ਵਦੀ ਅਸਟਮੀ,੧੫ ਮਈ ੧੬੦੬ ਈ:ਨੂੰ ਸ੍ਰੀ ਕੋਠੜੀ ਸਾਹਿਬ ਜੀ ਸ੍ਰੀ ਅਕਾਲ ਤਖ਼ਤ ਸਾਹਿਬ ਜੀ ੧੨ ਵੇਂ ਸਾਲ ਚ ਗੁਰਤਾ ਬਖ਼ਸ਼ੀ। ਚੰਦਨ ਕੇਸਰ ਘਸਾ ਕੇ,ਬਾਬੇ ਬੁੱਢੇ ਸਾਹਿਬ ਜੀ ਨੇ ਗੁਰਤਾ ਤਿਲਕ ਲਾਇਆ।

੬੩.ਵਾਹਿਗੁਰੂ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਨੇ,ਪਰਮਪੂਜਨੀਕ ਹਰੀ ਰੂਪ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਸਤਿਕਾਰ ਨੂੰ ਮੁਖ ਰੱਖਦਿਆਂ,ਹਰੀ ਰੂਪ ਦਰਸ਼ਨੀ ਡਿਉਢੀ ਦੇ ਸੱਜੇ ਹੱਥ ਸਾਹਮਣੇ ੧੬੬੫ ਬਿ:ਚ,ਸ੍ਰੀ ਅਕਾਲ ਤਖਤ ਸਾਹਿਬ ਜੀ ਰਚੇ,ਆਪ ਜੀ ਦੀ ਪਰਮ ਪ੍ਰਸੰਨਤਾ ਲੈਣ ਲਈ,ਬਾਬੇ ਬੁੱਢੇ ਸਾਹਿਬ ਤੇ ਭਾਈ ਗੁਰਦਾਸ ਸਾਹਿਬ ਜੀ ਨੇ ਉਸਾਰੀ ਦੀ ਸ਼ੁਭ ਸੱਚੀ ਸੇਵਾ ਕੀਤੀ। ਯਥਾ:-ਕਿਸੀ ਰਾਜ ਨਹਿ ਹਾਥ ਲਗਾਯੇ। ਬੁੱਢਾ ਔ ਗੁਰਦਾਸ ਬਣਾਯੇ। ਜੋ ਪਛੱਮ ਚ ਸ਼ੋਭਨੀਕ ਹੋ ਰਹੇ ਹਨ।ਆਪ ਜੀ ਇੱਥੇ ਸਵੇਰੇ ਸ਼ਾਮ ਸੁੰਦਰ ਦੀਵਾਨ ਸਜਾਉਂਦੇ, ਰਾਗੀਆਂ ਢਾਡੀਆਂ ਦੁਆਰਾ ਅਤੇ ਆਪ, ਸਤਿਸੰਗਤ ਜੀ ਨੂੰ ਬੀਰ ਰਸੀ ਸਤਿ ਧਰਮ ਦਾ ਪਰਮਪਵਿੱਤ੍ਰ ਸ਼ੁਭ ਸੱਚਾ ਉਪਦੇਸ਼ ਸੁਣਾ ਕੇ ਦਰਸ਼ਨ ਬਖ਼ਸ਼ ਕੇ ਨਿਹਾਲ ਕਰਦੇ। ਇੱਥੇ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਤੇ ਉਨ੍ਹਾਂ ਦੇ ਅਤਿਅੰਤ ਪਿਆਰਿਆਂ ਧਰਮਵੀਰ ਸ਼ਹੀਦਾਂ ਦੇ ਅਮੋਲਕ ਸ਼ਸਤ੍ਰਾਂ ਦੇ ਦਰਸ਼ਨ, ਸ੍ਰੀ ਰਹਰਾਸਿ ਸਾਹਿਬ ਜੀ ਪਿੱਛੋਂ ਨਿਤਾ ਪ੍ਰਤੀ ਕਰਾਏ ਜਾਂਦੇ ਹਨ।

੬੪.ਵਾਹਿਗੁਰੂ॥ ਆਪ ਜੀ ਨੇ ਪਰਮਪੂਜਨੀਕ ਧਰਮੀ ਪਿਤਾ ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਦੇ ਸ਼ਹੀਦੀ ਅਸਥਾਨ (ਗੁਰਦੁਆਰਾ ਸ੍ਰੀ ਡੇਹਰਾ ਸਾਹਿਬ ਜੀ, ਲਹੌਰ) ੧੬੬੯ ਬਿ: ਨੂੰ ਰਚੇ। ਬਾਬੇ ਲੰਙਾਹੇ ਜੀ ਨੂੰ ਇਸ ਦੀ ਸ਼ੁਭ ਸੱਚੀ ਸੇਵਾ ਚ ਲਾਇਆ। ਯਥਾ:- ਦੋਹਿਰਾ॥ ਸ੍ਰੀ ਗੁਰ ਹਰਿਗੋਬਿੰਦ ਜੀ; ਸੁਜਸ ਜਗਤ ਪਰ ਛਾਇ॥ ਕਿਤਕ ਦਿਵਸ ਮਹਿ ਨਿਜ ਪਿਤਾ; ਸ਼ਹੀਦੀ ਸਥਾਨ ਤਿਆਰ ਕਰਾਇ॥

੬੫.ਵਾਹਿਗੁਰੂ॥ਆਪ ਜੀ ਨੇ ਕਹਿਲੂਰ ਦੇ ਰਾਜੇ ਤਾਰਾਚੰਦ ਤੋਂ ਜ਼ਮੀਨ ਖਰੀਦ ਕੇ,੧੬੮੩ ਬਿ:ਨੂੰ ਸਤਲੁਜ ਕਿਨਾਰੇ ਸ੍ਰੀ ਕੀਰਤਪੁਰ ਸਾਹਿਬ ਜੀ ਵਸਾਏ।੧੬੮੪ਬਿ:ਨੂੰ ਮੋਹਨ ਅਤੇ ਕਾਲੇ ਦੀ ਮਦਦ ਕਰਕੇ,ਮਾਲਵੇ ਚ ਮੇਹਰਾਜ ਪਿੰਡ ਵਸਾਇਆ। ੧੬੮੫ 'ਚ ਬਿਬੇਕੀ ਸਿੱਖਾਂ ਲਈ ਸ੍ਰੀ ਬਿਬੇਕਸਰ ਸਾਹਿਬ ਜੀ ਰਚੇ।

ਮੀਰੀ ਪੀਰੀ ਦੇ ਮਾਲਕ ਧੰਨ ਵਾਹਿਗੁਰੂ ਸੱਚੇ ਪਾਤਿਸਾਹ ਜੀ ਨੇ ਅਥਾਹ ਬੀਰਰਸ ਧਾਰਿਆ,ਸ਼ਸਤ੍ਰ ਅਭਿਆਸ ਆਪ ਕੀਤਾ ਤੇ ਸਿੱਖਾਂ ਤੋਂ ਕਰਵਾਇਆ,ਪਰਮਪੂਜਨੀਕ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਰਚੇ, ਅਤੀ ਪਿਆਰੀ ਸਿੱਖੀ ਫੈਲਾਈ, ਸਿੱਖ ਫੌਜ ਤਿਆਰ ਕੀਤੀ, ਸਿੱਖੀ ਲਈ ਸਭ ਤੋਂ ਅੱਗੇ ਹੋ ਕੇ ਚਾਰ ਵੱਡੇ ਧਰਮ ਯੁੱਧ ਜਿੱਤੇ, ਗ੍ਰੀਬਾਂ ਦੀਆਂ ਬਹੂ ਬੇਟੀਆਂ ਦੀ ਰੱਖਿਆ ਕੀਤੀ। ਬਹੁਤ ਭਾਰੀ ਉੱਦਮ ਪ੍ਰਾਕਰਮ ਨਾਲ ਭਜਨ ਸਿਮਰਨ ਸੇਵਾ ਕੀਤੀ ਤੇ ਕਰਵਾਈ, ਜਿਸ ਦਾ ਅੰਤ ਨਹੀਂ ਪਾਇਆ ਜਾਂਦਾ।

੬੬.ਸਾਖੀ ਰੂਪਚੰਦ ਜੀ:- ਪਿੰਡ ਵੱਡਾ ਘਰ (ਮੋਗਾ) ਤੋਂ, ਗੁਰਮੁਖਿ ਭਾਈ ਆਕਲ ਜੀ, ਸੱਚੇ ਸਤਿਗੁਰੂ ਸਾਹਿਬ ਜੀ ਦੇ ਪ੍ਰੇਮੀ ਸਿੱਖ ਨੇ, ਅਨਜਾਣਪੁਣੇ ਵਿੱਚ ਆਪਣੀ ਪਿਆਰੀ ਅਤੇ ਲਾਇਕ ਗੁਰਮੁਖਿ ਸਾਊ ਸਪੁੱਤ੍ਰੀ, ਬੀਬੀ ਸੂਰਤੀ ਜੀ ਨੂੰ ਤੁਕਲਾਣੀ ਪਿੰਡ ਦੇ, ਭਾਈ ਸਾਧੂ (ਸੱਧੂ) ਜੀ ਨਾਲ ਵਿਆਹ ਦਿਤਾ। ਜੋ ਸਾਦੇ ਦਾ ਪੁੱਤ੍ਰ ਸੁਲਤਾਨੀਆ ਸੀ। ਨੇਕ ਸਾਊ ਬੀਬੀ ਸੂਰਤੀ ਜੀ ਆਪਣੇ ਪਤੀ ਜੀ ਨੂੰ, ਸੱਚੇ ਸਤਿਗੁਰੂ ਸਾਹਿਬ ਜੀ 'ਤੇ ਪੂਰਨ ਸ਼ਰਧਾ ਬੰਨ੍ਹਾ ਕੇ, ਸਤਿਗੁਰੂ ਛੇਵੇਂ ਪਾਤਿਸਾਹ ਜੀ ਦੇ ਚਰਨਾਂ ਚ ਡਰੋਲੀ ਪਿੰਡ ਲਿਆਈ। ਸੱਚੇ ਸਤਿਗੁਰੂ ਸਾਹਿਬ ਜੀ ਨੇ ਨਦਰ ਕਰਕੇ ਆਪਣੇ ਸਿੱਖ ਬਣਾਏ, ਧੀਰਜ ਬਖ਼ਸ਼ ਕੇ ਗੁਰਮੁਖਿ ਪਦਵੀ ਬਖ਼ਸ਼ੀ। ਪਤੀ ਸਤੀ ਸੱਚੇ ਸਤਿਗੁਰੂ ਸਾਹਿਬ ਜੀ ਦੀ ਪ੍ਰੇਮਾ ਭਗਤੀ ਕਰਕੇ ਨਿਹਾਲ ਹੋਏ। ਸੋਲ਼ਾਂ ਸੌ ਇਕਹੱਤਰ ਬਿ: ਵਿੱਚ, ਸਤਿਗੁਰ ਸਾਚੈ ਦੀਆ ਭੇਜਿ॥ਅਨੁਸਾਰ ਸੱਚੇ ਸਤਿਗੁਰੂ ਸਾਹਿਬ ਜੀ ਨੇ ਸੁੰਦਰ ਬਾਲਕ ਬਖ਼ਸ਼ਿਆ, ਪਤੀ ਸਤੀ ਦੋਵੇਂ ਆਪਣੇ ਬੱਚੇ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ ਸਤਿਗੁਰੂ ਸਾਹਿਬ ਜੀ ਦੇ ਸੱਚੇ ਮਿੱਠੇ ਚਰਨਕਮਲਾਂ ਚ ਲਿਆਏ, ਸਤਿਗੁਰੂ ਸਾਹਿਬ ਜੀ ਬਹੁਤ ਹੀ ਪ੍ਰਸੰਨ ਹੋਏ, ਚਰਣਾਮ੍ਰਿਤ ਬਖ਼ਸ਼ ਕੇ ਅਤੀ ਸੁੰਦਰ ਬੱਚੇ ਦਾ ਨਾਮ ਰੂਪਚੰਦ ਜੀ ਰੱਖਿਆ, ਜੋ ਬਹੁਤ ਕਰਨੀ ਵਾਲੇ ਗੁਰਮੁਖਿ ਮਹਾਂਪੁਰਸ਼ ਹੋਏ,ਖਿਨ ਮਹਿ;ਨੀਚ ਕੀਟ ਕਉ ਰਾਜ॥ਅਨੁਸਾਰ ਸਤਿਗੁਰੂ ਸਾਹਿਬ ਜੀ ਨੇ ਪਰਮਪ੍ਰਸੰਨ ਹੋ ਕੇ ਰੂਪਚੰਦ ਜੀ ਨੂੰ ਭਾਈ ਪਦ ਬਖ਼ਸ਼ਿਆ, ਇਨ੍ਹਾਂ ਦੇ ਨਾਮ 'ਤੇ ਸੰਮਤ ੧੬੮੮ ਵਿੱਚ ਭਾਈ ਰੂਪਾ ਨੱਗਰ ਵਸਾਇਆ। ਸੱਚੇ ਸਤਿਗੁਰੂ ਸਾਹਿਬ ਜੀ ਨੇ ਇੱਕ ਖੰਡਾ ਅਤੇ ਗੁਰੂ ਕਾ ਲੰਗਰ ਚਲਾਉਣ ਲਈ ਇੱਕ ਕੜਛਾ ਬਖ਼ਸ਼ਿਆ, ਜੋ ਹੁਣ ਪਿੰਡ ਬਾਗੜੀਆਂ ਵਿਖੇ ਸਨਮਾਨ ਨਾਲ ਰੱਖੇ ਹੋਏ ਹਨ। ਸੱਚੇ ਸਤਿਗੁਰੂ ਸਾਹਿਬ ਜੀ ਦੀ ਬਖ਼ਸ਼ਿਸ਼ ਦਾ ਸਦਕਾ ਭਾਈ ਰੂਪਚੰਦ ਜੀ ਦੇ ਸੱਤ ਸਪੁੱਤ੍ਰ ਹੋਏ, ਜਿਨ੍ਹਾਂ ਚੋਂ ਭਾਈ ਪਰਮ ਸਿੰਘ ਜੀ ਭਾਈ ਧਰਮ ਸਿੰਘ ਜੀ ਨੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਤੋਂ ਅੰਮ੍ਰਿਤ ਛਕਿਆ ਅਤੇ ਸੱਚੇ ਸਤਿਗੁਰੂ ਸਾਹਿਬ ਜੀ ਦੀ ਸੇਵਾ ਕਰਕੇ ਪੂਰਨ ਪ੍ਰਸੰਨਤਾ ਲਈ। ਭਾਈ ਧਰਮ ਸਿੰਘ ਜੀ ਸੱਚੇ ਸਤਿਗੁਰੂ ਸਾਹਿਬ

ਜੀ ਦੀ ਆਗਿਆ ਪਾ ਕੇ ਵਾਪਿਸ ਘਰੇ ਆਏ। ਇਨ੍ਹਾਂ ਨੂੰ ਵਿਦਾ ਕਰਨ ਵੇਲੇ ਸੱਚੇ ਸਤਿਗੁਰੂ ਸਾਹਿਬ ਜੀ ਨੇ ਇੱਕ ਪੋਥੀ ਸਾਹਿਬ ਜੀ, ਇੱਕ ਛੋਟੀ ਕਰਦ ਸਾਹਿਬ ਜੀ, ਇੱਕ ਛੋਟਾ ਖੰਡਾ ਸਾਹਿਬ ਜੀ ਅਤੇ ਇੱਕ ਸ੍ਰੀ ਸਾਹਿਬ ਜੀ ਬਖ਼ਸ਼ੇ। ਭਾਈ ਰੂਪਚੰਦ ਜੀ ਸਾਵਨ ਵਦੀ ੧ ਸੰਮਤ ੧੭੯੬ ਨੂੰ ਸੱਚਖੰਡ ਪਹੁੰਚੇ, ਜਿੱਥੇ ਸਮਾਧ ਬਣੀ, ਉੱਥੇ ਉਨ੍ਹਾਂ ਦੇ ਨਾਮ 'ਤੇ ਭਾਈ ਕੀ ਸਮਾਧ ਪਿੰਡ ਵਸਿਆ ਹੋਇਆ ਹੈ।

੬੭.ਵਾਹਿਗੁਰੂ॥ ਆਪ ਜੀ ਦਾ ਅਤਿਅੰਤ ਸੁੰਦਰ ਬ੍ਰਹਮ ਬੀਰਰਸੀ ਸਰੂਪ:- ਪਰਮਪੂਜਨੀਕ ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਦੀ ਅਦੁੱਤੀ ਸ਼ਹੀਦੀ ਮਗਰੋਂ, ਪੰਜੇ ਬ੍ਰਹਮਗਿਆਨੀ ਸਿੱਖ, ਲਹੌਰੋਂ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਜਦੋਂ ਆਏ, ਤਦੋਂ ਆਪ ਜੀ ਗਿਆਰਾਂ ਸਾਲ ਦੀ ਆਯੂ ਚ ਅਤਿਅੰਤ ਸੁੰਦਰ ਦੀਵਾਨ ਸਜਾਈ ਬੈਠੇ ਸਨ। ਇਨ੍ਹਾਂ ਪੰਜਾਂ ਨੂੰ ਉਦਾਸ ਦੇਖ ਕੇ ਅਕਸਮਾਤ੍ਰ ਸਭ ਦੇ ਮਨ ਉਦਾਸ ਹੋ ਗਏ, ਆਪ ਜੀ ਦੇ ਪੁੱਛਣ ਤੋਂ, ਪਹਿਲਾਂ ਬਾਬੇ ਬਿਧੀਚੰਦ ਜੀ ਫੇਰ ਭਾਈ ਪਿਰਾਣੇ ਜੀ ਨੇ ਧੀਰਜ ਧਾਰ ਕੇ, ਸੱਚੇ ਸਤਿਗੁਰੂ ਸਾਹਿਬ ਜੀ ਦੀ ਅਤਿਅੰਤ ਦੁਖੱਲੀ ਅਤੇ ਪੂਰਨ ਵੈਰਾਗਮਈ ਅਦੁੱਤੀ ਸ਼ਹੀਦੀ ਦਾ ਅਤਿਅੰਤ ਹੀ ਪ੍ਰੇਮ ਵੈਰਾਗ ਸਹਿਤ ਸੰਪੂਰਨ ਪ੍ਰਸੰਗ ਸੁਣਾਇਆ। ਆਪ ਜੀ ਅਤੇ ਪਰਮਪੂਜਨੀਕ ਮਾਤਾ ਗੰਗਾ ਜੀ ਅਤੇ ਸਮੂੰਹ ਸਤਸੰਗਤ ਜੀ ਨੇ ਬਹੁਤ ੨ ਵੈਰਾਗ ਕੀਤਾ। ਆਪ ਜੀ ਦਾ ਸੁੰਦਰ ਨੂਰੋ ਨੂਰ ਚਿਹਰਾ, ਅੰਗਿਆਰ ਵਾਂਗ ਭਖ ਉੱਠਿਆ, ਡੌਲੇ ਬੁੱਲ੍ਹ ਫਰਕੇ, ਭਾਰੀ ਬੀਰਰਸ ਧਾਰ ਕੇ ਦੰਦ ਕਰੀਚੇ। ਯਥਾ:- ਫਰਕੀ ਦੋਨੋ ਬਾਹੁ ਬਿਸਾਲਾ। ਦ੍ਰਿਗ ਜਲ ਹੋਤਿ, ਅਧਰ ਚਲ ਚਾਲਾ। ਬਦਨ ਬਿਲੋਚਨ ਲਾਲ [1]ਕਰਾਲੇ। ਭ੍ਰਿਕੁਟੀ ਬੰਕ ਚਾਂਪ ਕੀ ਢਾਲੇ॥੨੯॥ [1]ਭਿਆਨਕ) ਬੀਰਰਸ ਚ ਗੱਜ ਕੇ ਬੋਲੇ, "ਕਰਹਿਂ ਕ੍ਰਿਤ ਪਿਤ ਆਇਸੁ ਕੋ ਲੇ। ਜੇ ਨਹਿ ਚੰਦੂ ਕੋ ਹਮ ਗਹੈਂ। ਮੁਸ਼ਕੈਂ ਬੰਧੀ ਜਿ ਨਾ ਜੱਗ ਲਹੈ॥੩੦॥ ਤੌ ਹਮਰੇ ਸਿਰ ਦੋਸ਼ ਬਿਸਾਲੇ। ਚਢਹੁ ਜਿਨਹੁ ਫਲ ਦੁਖਦ ਕਰਾਲੇ। ਜੇ ਨਿੱਤ ਵਿਸ਼ਿਅਨ ਪਰੇ ਪਰ ਦਾਰਾ। ਕੈ ਪਰ ਦਰਬ ਚੋਰ [2]ਬਟਪਾਰਾ॥੩੧॥ [2]ਰਾਹਮਾਰ।) ਗੁਰ ਤੇ ਬੇਮੁਖ ਕੁਟਿਲ ਕੁਚਾਲੇ। ਕੂਰੇ ਕਾਇਰ ਕੁਮਤਿ ਕਰਾਲੇ। ਲੱਗਹਿਂ ਦੋਸ਼ ਅਸ ਪਾਪ ਉਦਾਰਾ। ਜੇ ਨ ਕਰੌਂ ਚੰਦੂ ਮੁਖ ਕਾਰਾ॥੩੨॥ ਮਿੱਤ੍ਰਨਿ ਦ੍ਰੋਹ ਅਕਾਰਣ ਦ੍ਰੋਹੀ। ਅਪਨਿ ਭਰੋਸੇ ਦੇ ਕਰਿ ਧ੍ਰੋਹੀ। ਪਰ ਸੰਪਤਿ ਕੋ ਦੇਖਤਿ ਜਰਨਾ। ਪਰ ਜਸੁ ਸੁਨਤਿ ਰਿਦੈ ਨਹਿਂ ਜਰਨਾ। ੩੩। ਗੁਰ ਨਿੰਦਕ, ਲੋਲਪ ਕੁਲਘਾਤੀ। ਮਾਤ ਪਿਤਾ ਦੁਖਦਾਯਕ ਛਾਤੀ। ਇਨ ਅਘ ਫਲ; ਤੌ ਹਮ ਹੀ ਪਾਂਵੈਂ। ਜੇ ਨ ਚੰਦੁ ਸਿਰ; ਪਨਹਿ ਲਗਾਵੈਂ॥੩੪॥"

ਵਾਹਿਗੁਰੂ॥ਓਪਤਿ ਪਰਲਉ;ਖਿਨ ਮਹਿ ਕਰਤਾ॥ਆਪਿ ਅਲੇਪਾ;ਨਿਰਗੁਨੁ ਰਹਤਾ॥)ਖਿਨ ਮਹਿ;ਥਾਪਿ ਉਥਾਪਨਹਾਰਾ॥ਵਾਹਿਗੁਰੂ ਬ੍ਰਹਮ ਬੀਰ ਰਸ ਦੇ ਦਾਤੇ ਸੱਚੇ ਪਾਤਿਸਾਹ ਜੀ ਦੀ ਬੀਰਰਸੀ ਦਾ ਕਥਨ ਕਿਵੇਂ ਹੋਵੇ? ਸੱਚੇ ਸਤਿਗੁਰੂ ਸਾਹਿਬ ਜੀ ਦਾ ਖਾਣਾ ਪੀਣਾ ਪਹਿਨਣਾ ਬੋਲਣਾ ਸੁਣਨਾ ਅਤੇ ਸਾਰਾ ਵਾਤਾਵਰਣ ਭਗਤੀ ਸਹਿਤ ਬੀਰ ਰਸ ਚ ਰੰਗਿਆ ਗਿਆ।ਵਾਹਿਗੁਰੂ॥ ਮਸੰਦਾਂ ਤੋਂ ਲਿੱਸੀਆਂ ਗੱਲਾਂ ਸੁਣ ਕੇ, ਪਰਮਪੂਜਨੀਕ ਮਾਤਾ ਗੰਗਾ ਜੀ ਦੇ ਚਿੰਤਾ ਕਰਨ ਤੋਂ ਆਪ ਜੀ ਨੇ ਇਹ ਬੀਰਰਸੀ

ਦਲੇਰੀ ਦੇ ਬਚਨ ਕਹੇ:- "ਨਹਿਂ ਚਿੰਤਾ; ਚਿੱਤ ਕੀਜਹਿ ਮਾਈ॥ ਹਮਰੇ; ਪੁਰਖੁ ਅਕਾਲ ਸਹਾਈ॥ ਰਿਦੇ ਅਲਪ ਜਿ ਅਹੈਂ ਮਸੰਦ॥ ਸੁਨਿ ਰਣ ਕੋ ਡਰ ਧਰਹਿ ਬਿਲੰਦ॥ ਮੈਂ ਪਰਬਤ ਕੋ ਗਰਦ ਮਿਲਾਵੌਂ। ਰਜ ਕਨ ਕੋ; ਸਮ ਮੇਰੁ ਬਨਾਵੌਂ।(ਸ੍ਰੀ ਗੁ: ਪ੍ਰ: ਸੂ:)"

੬੮.ਵਾਹਿਗੁਰੂ॥(ਸੇਲ੍ਹੀ):-ਵੈਰਾਗ ਤਿਆਗ ਦਾ ਚਿੰਨ੍ਹ,ਕਾਲ਼ੀ ਉਨ ਜਾਂ ਰੇਸ਼ਮੀ ਗੁੰਦੀ ਹੋਈ ਰੱਸੀ,ਸੇਲ੍ਹੀ ਨੂੰ ਫਕੀਰ ਸਾਫੇ ਜਾਂ ਟੋਪੀ 'ਤੇ ਬੰਨ੍ਹਦੇ ਜਾਂ ਗਲ਼ ਚ ਪਾਉਂਦੇ। ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਤੱਕ ਸੇਲ੍ਹੀ ਰਹੀ। ਆਪ ਜੀ ਲਈ, ਮਸੰਦ ਸੇਲ੍ਹੀ ਲਿਆਏ। ਆਪ ਜੀ ਨੇ ਨਮਸਕਾਰ ਕਰਕੇ ਤੋਸ਼ੇਖਾਨੇ ਚ ਰਖਵਾ ਦਿਤੀ ਤੇ ਬੀਰ ਰਸੀ ਸਹਿਤ ਗੱਜ ਕੇ ਕਿਹਾ, "ਸੰਤਨਿ ਕੇਰਿ; ਬਿਰੋਧੀ ਮਾਰੌਂ। ਗਹੌਂ ਸ਼ਸ਼ਤ੍ਰ; ਸੰਗ ਮਾਲਾ ਧਾਰੌਂ।"ਵਾਹਿਗੁਰੂ॥ ਬਾਬੇ ਬੁੱਢੇ ਸਾਹਿਬ ਜੀ ਨੇ ਆਪ ਜੀ ਦੇ ਸੁਨਹਿਰੀ ਤਾਰਾਂ ਵਾਲੀ ਸੁੰਦਰ ਦਸਤਾਰ ਸਜਾਈ।

ਵਾਹਿਗੁਰੂ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਹੁਕਮ ਅਨੁਸਾਰ ਬਾਬੇ ਬੁੱਢੇ ਸਾਹਿਬ ਜੀ ਨੇ ਸੁਨਹਿਰੀ ਮੁੱਠੇ ਵਾਲੀਆਂ ਸੱਜੇ ਖੱਬੇ ਦੋ ਸ੍ਰੀ ਸਾਹਿਬਾਂ ਪਹਿਨਾਈਆਂ। ਯਥਾ:- ਦੋਹਿਰਾ:- ਦੁਇ ਤਰਵਾਰੈਂ ਧਾਰ ਕੇ; ਬਹੈਂ ਸੁ ਤਖਤ ਅਕਾਲ॥ ਸੰਤਨ ਕੋ ਸੁਖਦਾਇ ਅਤਿ;ਸਤ੍ਰਨ ਕੋ ਸਮ ਕਾਲ॥)ਦੋ ਤਲਵਾਰੀ ਬੱਧੀਆਂ,ਇਕ ਮੀਰੀ ਦੀ ਇਕ ਪੀਰੀ ਦੀ। ਇਕ ਅਜ਼ਮਤ ਦੀ,ਇਕ ਰਾਜ ਦੀ; ਇਕ ਰਾਖੀ ਕਰੇ ਵਜ਼ੀਰ ਦੀ।[੫]ਹਿੰਮਤ ਬਾਹਾਂ ਕੋਟ ਗੜ੍ਹ;ਦਰਵਾਜ਼ਾ ਬਲਖ ਬਖੀਰ ਦੀ। [੬]ਨਾਲ ਸਿਪਾਹੀ ਨੀਲ ਨਲ;ਮਾਰ ਦੁਸਟਾਂ ਕਰੇ ਤਗੀਰ ਦੀ।[੭]ਪੱਗ ਤੇਰੀ ਕੀ,ਜਹਾਂਗੀਰ ਦੀ? ਇੱਕ ਸ੍ਰੀ ਸਾਹਿਬ ਜੀ ਸਾਰੀ ਰਚਨਾ ਦੀ(ਮੀਰੀ)ਪਾਤਿਸ਼ਾਹੀ ਰਾਜ ਦੇ ਹਨ। ਦੂਜੇ ਸ੍ਰੀ ਸਾਹਿਬ ਜੀ ਖੰਡ ਬ੍ਰਹਮੰਡ ਰਚਣ ਤੇ ਲੈ ਕਰਨ ਵਾਲੀ ਅਨਤਕਲਾਵਾਨ (ਪੀਰੀ) ਸ਼ਕਤੀ (ਅਜ਼ਮਤ) ਕਰਾਮਾਤ ਸਹਿਤ ਹਨ। ਇਕ ਵਾਹਿਗੁਰੂ ਜੀ ਦੇ (ਵਜ਼ੀਰ) ਸੰਤ ਦੀ ਰੱਖਿਆ ਕਰਦੇ ਹਨ। ੫.ਖੁਰਾਸਾਨ ਭਾਵ ਅਫ਼ਗਾਨੀ ਤੁਰਕਸਿਤਾਨ ਦੇ ਸ਼ਹਿਰ ਬਲਖ ਅਤੇ ਬਖੀਰ ਦੇ ਕਿਲਿਆਂ ਦੇ ਦਰਵਾਜ਼ੇ ਭੰਨਣ ਅਤੇ ਕ੍ਰੋੜਾਂ ਕਿਲੇ ਜਿੱਤਣ ਦੀ, ਆਪ ਜੀ ਦੀਆਂ ਬਾਹਾਂ ਚ ਹਿੰਮਤ ਹੈ।੬, ਆਪ ਜੀ ਦੇ ਨਾਲ,ਨਲ ਨੀਲ ਨਾਲੋਂ,ਵੱਧ ਬਹਾਦਰ ਸੂਰਵੀਰ ਹਨ,ਜੋ(ਤਗੀਰ)ਬਦਚਲਣ ਦੀ ਕਿਰਿਆ ਕਰਨ ਵਾਲੇ ਦੁਸ਼ਟਾਂ ਦੇ ਮਾਰਨ ਦੀ ਬਹਾਦਰੀ ਕਰਦੇ ਹਨ।੭,ਹੇ ਦਾਤੇ ਸਤਿਗੁਰੂ ਸਾਹਿਬ ਜੀ! ਸੱਚੀ ਪਾਤਿਸਾਹੀ ਜੀ ਦੇ ਉੱਚੇ ਰੁਤਬੇ ਇੱਜ਼ਤ ਸਤਿਕਾਰ ਅਤੇ ਪੰਜਾਂ ਵਿਕਾਰਾਂ ਨੂੰ ਜਿੱਤਣ ਵਾਲੀ,ਸਦਾ ਲਈ ਧਰਮਯੁੱਧ ਜਿੱਤਣ ਵਾਲੀ ਜੈਸੀ ਆਪ ਜੀ ਦੀ ਪੱਗ ਹੈ,ਵੈਸੀ ਜਹਾਂਗੀਰ ਦੀ ਪੱਗ ਕੀ ਹੋ ਸਕਦੀ ਹੈ?

ਵਾਹਿਗੁਰੂ॥ਪ੍ਰੇਮੀ ਸਿੱਖਾਂ ਨੇ ਸੱਚੇ ਸਤਿਗੁਰੂ ਸਾਹਿਬ ਜੀ ਦਾ ਪੂਰਨ ਧਿਆਨ ਧਾਰ ਕੇ ਨਿਹਾਲ ਹੋਣਾ ਹੈ। ਆਪ ਜੀ ਨੇ ਪ੍ਰੇਮੀਆਂ ਦੀ ਕਲਿਆਣ ਹਿਤ ਪ੍ਰੇਮੀਆਂ ਅੰਦਰ ਬੀਰਰਸ ਸ਼ਾਂਤ ਰਸ ਪ੍ਰੇਮਾ-ਭਗਤੀ ਆਦਿ ਅਨੇਕਾਂ ਗੁਣ ਬਖ਼ਸ਼ਣ ਲਈ ਸੁੰਦਰ ਸੋਹਣਾ ਮਨ ਮੋਹਣਾ ਬੀਰਰਸੀ ਅਤਿਅੰਤ ਪਿਆਰਾ ਗੁਰਮੁਖੀ ਬਾਣਾ ਪਹਿਰਿਆ, ਬਹੁਤੇ ਪੱਲਿਆਂ ਵਾਲਾ ਸੁੰਦਰ ਚੋਲ਼ਾ ਤੇ ਅਤਿਅੰਤ ਮਜ਼ਬੂਤ

ਕਮਰਕਸਾ ਸਜਾਇਆ।ਯਥਾ:-ਸੁੰਦਰ ਸਰੂਪ ਹੈਂ ਕਿ ਭੂਪਨ ਕੋ ਭੂਪ ਹੈਂ;ਕਿ ਰੂਪ ਹੂੰ ਕੋ ਰੂਪ ਹੈਂ,ਕੁਮੱਤ ਕੋ ਪ੍ਰਹਾਰ ਹੈਂ॥ਦੀਨਨ ਕੋ ਦਾਤਾ ਹੈ;ਗਨੀਮਨ ਕੋ ਗਾਰਕ ਹੈਂ;ਸਾਧਨ ਕੋ ਰੱਛਕ ਹੈਂ,ਗੁਨਨ ਕੋ ਪਹਾਰ ਹੈਂ॥(ਸ੍ਰੀ ਦਸਮ ੩੭) ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ, ਮੈ ਗੁਰ ਮਿਲਿ ਉਚ ਦੁਮਾਲੜਾ॥(੭੪) ਅਨੁਸਾਰ ਸੁੰਦਰ ਦੁਮਾਲਾ ਸਜਾਇਆ। ਸੁੰਦਰ ਦੁਮਾਲੇ ਚ ਮੋਤੀਆਂ ਦੇ ਗੁੱਛਿਆਂ ਸਹਿਤ ਉੱਚੀ ਕਲਗੀ ਸਜਾਈ, ਹੀਰੇ ਜੜਤ ਚੱਕ੍ਰ, ਜਿਨ੍ਹਾਂ ਨੂੰ ਦੇਖ ਕੇ ਪ੍ਰੇਮੀਆਂ ਦੇ ਦਿਲ ਖਿੜ ਜਾਂਦੇ, ਪਾਪੀਆਂ ਦੇ ਦਿਲ ਕੰਬ ਜਾਂਦੇ, ਜੰਗ ਚ ਸੱਚੇ ਸਤਿਗੁਰੂ ਸਾਹਿਬ ਜੀ'ਤੇ ਵਾਰ ਕਰਨ ਸਮੇਂ ਵੈਰੀ ਦਾ ਨਿਸ਼ਾਨਾ ਉੱਕ ਜਾਂਦਾ, (ਕਲਗੀ) ਰਤਨਾਂ ਨਾਲ ਜੜਾਉ ਖੰਭਦਾਰ ਇੱਕ ਭੂਸ਼ਨ। ਪ੍ਰਗਟੇ ਗੁਪਾਲ; ਮਹਾਂਤ ਕੈ ਮਾਥੇ॥ ਅਨੁਸਾਰ ਨੂਰੋ ਨੂਰ ਚਮਕਦਾ ਚੌੜਾ ਮੱਥਾ ਜਿਸ 'ਤੇ ਕਦੇ ਤਿਉੜੀ ਨਹੀਂ ਪਈ, ਜਿਹੜਾ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਸਾਹਿਬ ਜੀ ਤੋਂ ਬਿਨਾ ਕਿਸੇ ਅੱਗੇ ਨਹੀਂ ਝੁਕਿਆ, ਜਿਹੜਾ ਮੱਥਾ ਕਰਮ ਲੇਖ ਤੋਂ ਅਲੇਖ ਹੈ। ਯਥਾ:- ਆਪਿ ਅਲੇਖੁ ਕੁਦਰਤਿ ਕਰਿ ਦੇਖੈ; ਹੁਕਮਿ ਚਲਾਏ ਸੋਈ ਜੀਉ॥)ਨਾਮੁ ਜਪਤ ਕੋਟਿ ਸੂਰ ਉਜਾਰਾ;ਬਿਨਸੈ ਭਰਮੁ ਅੰਧੇਰਾ॥)ਨਮੋ ਸੂਰਜ ਸੂਰਜੇ; ਨਮੋ ਚੰਦ੍ਰ ਚੰਦ੍ਰੇ॥ ਅਨੁਸਾਰ ਕੋਟਿ ਸੂਰਜਾਂ ਚੰਦਾਂ ਨੂੰ ਪ੍ਰਕਾਸ਼ਣ ਵਾਲਾ ਨੂਰੋ ਨੂਰ ਮੱਥਾ ਹੈ। ਯਥਾ:-ਹਉ ਵਾਰਿਆ ਗੁਰੂ ਦੇ ਮੱਥੇ ਤੋਂ;ਮੱਥੇ ਨੂਰ ਝਮੱਕੇ ਤੋਂ।ਪਰਮਪਵਿੱਤ੍ਰ ਮੋਢਿਆਂ ਤੋਂ ਸਵਾ ਗਿੱਠ ਉੱਚੀ ਗਰਦਨ ਚ ਚਮਕਦੇ ਦਮਕਦੇ ਮੋਤੀਆਂ ਦੀ ਸੁੰਦਰ ਮਾਲਾ।

੬੯.ਵਾਹਿਗੁਰੂ॥ ਆਪ ਜੀ ਦੇ ਪਹਿਰਨ ਵਾਲੇ ਪਰਮਪੂਜਨੀਕ ਸ਼ਸਤ੍ਰ:- ਇੱਕ ਗੁਰਜ ਸੋਲ਼ਾਂ ਸੇਰ ਪੱਕੇ ਦੀ, ਕਟਾਰ, ਦੋਧਾਰਾ ਖੰਡਾ, ਦੋ ਸ੍ਰੀ ਸਾਹਿਬਾਂ, ਢਾਲ, ਇੱਕ ਪਸਤੌਲ, ਇੱਕ ਪੇਸ਼ਕਬਜ, ਤੀਰਾਂ ਦਾ ਭਰਿਆ ਭੱਥਾ, ਹੱਥ 'ਚ ਸੋਹਣਾ ਧਨੁਸ਼, ਸੰਜੋਅ, ਸੁੰਦਰ ਦੁਮਾਲੇ ਦੇ ਸਾਹਮਣੇ ਛੋਟਾ ਚੱਕ੍ਰ, ਕ੍ਰਿਪਾਨ ਖੰਡਾ। ਗੋਡਿਆਂ ਤੱਕ ਲੰਮੀਆਂ ਬਾਂਹਾਂ ਚ ਹਿਫਾਜ਼ਤ ਲਈ ਸਰਬ ਲੋਹ ਦੇ ਕੜੇ। ਸੀਸ 'ਤੇ ਸੁਨਹਿਰੀ ਛਤ੍ਰ, ਡੌਲਿਆਂ ਦੇ ਬਹੁਟੇ, ਸਨੱਧ ਬੱਧ ਹੋ ਕੇ ਸੁੰਦਰ ਘੋੜੇ 'ਤੇ ਅਸਵਾਰ ਹੋਏ, ਜਿਸ 'ਤੇ ਸੁੰਦਰ ਦੁਸ਼ਾਲੇ ਤੇ ਨਵੀਆਂ ਗੱਦੀਆਂ 'ਤੇ ਸਵਾ ਲੱਖ ਦੀ ਸੁਨਹਿਰੀ ਕਾਠੀ, ਦੋਵੇਂ ਰਕਾਬਾਂ ੧੪ ਸੇਰ ਕੱਚੇ ਦੀਆਂ, ਘੋੜੇ ਦੇ ਝਾਂਜਰਾਂ, ਗਲ਼ ਚ ਹਮੇਲਾਂ ਪਾਈਆਂ। ਉਪ੍ਰੋਕਤ ਬੀਰਰਸੀ ਬਾਣਾ ਪਾ ਕੇ, ਜਹਾਂਗੀਰ ਦੀਆਂ ਲਾਈਆਂ ਪਾਬੰਦੀਆਂ ਚੁੱਕ ਦਿਤੀਆਂ।

੭੦.ਵਾਹਿਗੁਰੂ॥ ਮੀਰੀ ਪੀਰੀ ਦੀਆਂ ਦੋ ਸ੍ਰੀ ਸਾਹਿਬਾਂ ਪਹਿਨ ਕੇ, ਭਾਰੀ ਬੀਰਰਸ ਧਾਰ ਕੇ ਆਪ ਜੀ ਨੇ ਕਿਹਾ, "ਪਰਮਪੂਜਨੀਕ ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੇ ਸ਼ਾਂਤ ਰਸ ਚ ਰਹਿ ਕੇ, ਅਕਾਲਪੁਰਖੁ ਜੀ ਦਾ ਭਾਣਾ ਮੰਨ ਕੇ, ਵਿਆਪਕ ਵਾਹਿਗੁਰੂ ਜੀ ਚ ਲੀਣਤਾ ਸਹਿਤ ਆਪਣੀ ਕੁਰਬਾਨੀ ਦਿਤੀ ਹੈ, ਹੁਣ ਆਪਾਂ ਧਰਨਿ ਗਗਨ. ਨਵ ਖੰਡ ਮਹਿ; ਜੋਤਿ ਸ੍ਵਰੂਪੀ. ਰਹਿਓ ਭਰਿ॥ ਭਨਿ ਮਥੁਰਾ. ਕਛੁ ਭੇਦੁ ਨਹੀ; ਗੁਰੁ ਅਰਜੁਨੁ. ਪਰਤਖੵ ਹਰਿ॥ਜੀ ਦੀ ਕੁਰਬਾਨੀ ਨੂੰ ਹਰ ਵੇਲੇ ਜਪ ਧਿਆ ਕੇ, ਸੱਚੇ ਸਤਿਗੁਰੂ ਸਾਹਿਬ ਜੀ ਦੇ ਪਰਮਪਵਿੱਤ੍ਰ ਸ਼ੁਭ ਹੁਕਮ ਨੂੰ ਕਮਾਉਂਣਾ ਹੈ, ਬਚਨ ਕਮਾਉਂਣ ਤੋਂ ਬਿਨਾ ਧਰਮ ਨਹੀਂ ਰਹਿ ਸਕਦਾ। ਪਰਮਪੂਜਨੀਕ ਪਿਤਾ ਜੀ ਆਪ ਸੀਸ ਕੁਰਬਾਨ

ਕਰਕੇ, ਜਉ ਤਉ;ਪ੍ਰੇਮ ਖੇਲਣ ਕਾ ਚਾਉ॥ਸਿਰੁ ਧਰਿ ਤਲੀ;ਗਲੀ ਮੇਰੀ ਆਉ॥ਇਤੁ ਮਾਰਗਿ;ਪੈਰੁ ਧਰੀਜੈ॥ ਸਿਰੁ ਦੀਜੈ; ਕਾਣਿ ਨ ਕੀਜੈ॥ਅਨੁਸਾਰ ਸੀਸ ਮੰਗ ਰਹੇ ਹਨ, ਸਤਿਗੁਰੂ ਸਾਹਿਬ ਜੀ ਨੂੰ ਆਪਣੇ ਸੀਸ ਅਰਪ ਕੇ, ਸੀਸ ਨੂੰ ਮਹਿੰਗੇ ਮੁੱਲ ਵੇਚੋ ”

੭੧.ਹੁਕਮ ਨਾਮੇ ਭੇਜਣੇ,ਨਵੇਂ ਜੁਆਨ ਭਰਤੀ ਕਰਕੇ,ਸਖ਼ਤ ਕਸਰਤ ਸ਼ਸ਼ਤ੍ਰ ਅਭਿਆਸ ਕਰਵਾ ਕੇ,ਤਿਆਰ ਬਰ ਤਿਆਰ ਖ਼ਾਲਸਾ ਫ਼ੌਜ ਰਚਣੀ:-ਵਾਹਿਗੁਰੂ॥ ਆਪ ਜੀ ਨੇ ਆਪਣੀਆਂ ਪਿਆਰੀਆਂ ਸੰਗਤਾਂ ਨੂੰ ਹੁਕਮ ਨਾਮੇ ਭੇਜੇ, “ਸੁੰਦਰ ਕੀਮਤੀ ਘੋੜੇ ਸ਼ਸਤ੍ਰ ਤੇ ਆਪਣੇ ਸਪੁੱਤ੍ਰ ਭੇਟਾ ਲਿਆਵੋ। ਸੱਚੇ ਸਤਿਗੁਰੂ ਸਾਹਿਬ ਜੀ ਦੀਆਂ ਖ਼ੁਸ਼ੀਆਂ ਪਾਵੋ। ਨਿਹਾਲ ਹੋਇ ਜਾਵੋ।”

ਵਾਹਿਗੁਰੂ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਹੁਕਮਨਾਮੇ ਸੁਣ ਕੇ ਦੂਰੋਂ ੨ ਯੋਧੇ ਆ ਕੇ, ਸਪੁੱਤ੍ਰਾਂ ਸ਼ਸਤ੍ਰਾਂ ਅਸਵਾਰੀਆਂ ਬਸਤ੍ਰਾਂ ਜ਼ਮੀਨ ਸੋਨਾ ਹੀਰੇ ਲਾਲਾਂ ਅਨੇਕ ਪ੍ਰਕਾਰ ਦੀਆਂ ਪ੍ਰੇਮ ਭੇਟਾਵਾਂ ਆਪ ਜੀ ਦੇ ਚਰਨਾਂ ਚ ਅਰਪਣ ਲੱਗੇ। ਬੇਅੰਤ ਪ੍ਰੇਮੀ ਪ੍ਰਵਾਰ ਸਮੇਤ ਚਰਨ ਕਮਲਾਂ ਚ ਆ ਕੇ ਗੁਰੂ ਘਰ ਦੀ ਸ਼ੁਭ ਸੱਚੀ ਸੇਵਾ ਚ ਲੱਗ ਗਏ, ਰਾਤ ਦਿਨੇ ਅਥੱਕ ਸੇਵਾ ਕੀਤੀ, ਬੇਅੰਤ ਪ੍ਰੇਮੀਆਂ ਨੇ ਜਾਇਦਾਦਾਂ ਸਮੇਤ ਸ੍ਵੰਸ ਕੁਰਬਾਨ ਕੀਤਾ। ਸਾਰੀ ਜ਼ਿੰਦਗੀ ਸੇਵਾ ਸਿਮਰਨ ਕਰਕੇ, ਗੁਰੂ ਅਰਥ ਧਰਮ ਯੁੱਧਾਂ ਚ ਸ਼ਹੀਦ ਹੋਏ। ਗ਼ੁਲਾਮ ਗ੍ਰੀਬ ਸਾਊ ਨੇਕ ਧੂੜ ਚ ਰੁਲਣ ਵਾਲੇ, ਜਿਨ੍ਹਾਂ ਨੂੰ ਸਰਕਾਰ ਨੌਕਰ ਭੀ ਨਹੀਂ ਰੱਖਦੀ ਸੀ, ਸੱਚੇ ਪਾਤਿਸਾਹ ਜੀ ਦੇ ਚਰਨ ਕਮਲਾਂ ਚ ਆ ਕੇ, ਫ਼ੌਜ ਚ ਭਰਤੀ ਹੋਣ ਲੱਗੇ। ਸੱਚੇ ਸਤਿਗੁਰੂ ਸਾਹਿਬ ਜੀ ਨੇ ਉਨ੍ਹਾਂ ਨੂੰ ਸ਼ਸਤ੍ਰ ਘੋੜੇ ਗੁਰਬਾਣੀ ਬਖ਼ਸ਼ ਕੇ, ਬਿਨਾ ਪ੍ਰਿਥਵੀ ਦੇ ਰਾਜੇ ਬਣਾ ਦਿੰਦੇ। ਯਥਾ:- ਜਿਸੁ ਨਾਮੁ ਰਿਦੈ; ਸੋਈ ਵਡ ਰਾਜਾ॥

ਵਾਹਿਗੁਰੂ॥ਹਰਖਹੁ ਸੋਗਹੁ ਬਾਹਰਾ;ਹਰਣ ਭਰਣ ਸਮਰਥੁ ਸਰੰਦਾ।ਰਸ ਕਸ ਰੂਪ ਨ ਰੇਖਿ ਵਿਚਿ;ਰਾਗ ਰੰਗ ਨਿਰਲੇਪੁ ਰਹੰਦਾ।(ਵਾਰ ੨੪)ਉਪ੍ਰੋਕਤ ਗੁਣਾਂ ਸਹਿਤ ਚਵਰ ਤਖ਼ਤ ਛਤ੍ਰ ਦੇ ਮਾਲਕ ਸੱਚੇ ਸਤਿਗੁਰੂ ਸਾਹਿਬ ਜੀ, ਦੋ ਵੇਲੇ ਸੁੰਦਰ ਦੀਵਾਨ ਸਜਾਉਂਦੇ।

ਵਾਹਿਗੁਰੂ॥ਦਸਤਗੀਰ ਹੁਇ ਪੰਜ ਪੀਰ;ਹਰਿ ਗੁਰੁ ਹਰਿਗੋਬਿੰਦ ਅਤੋਲਾ।ਦੀਨ ਦੁਨੀ ਦਾ ਪਾਤਸਾਹ;ਪਾਤਸਾਹਾਂ ਪਾਤਸਾਹ ਅਡੋਲਾ।(ਵਾਰ ੩੯) ਉਪ੍ਰੋਕਤ ਗੁਣਾਂ ਵਾਲੇ ਸੱਚੇ ਸਤਿਗੁਰੂ ਸਾਹਿਬ ਜੀ ਨੇ ਸ਼ਸਤ੍ਰ ਅਭਿਆਸ ਤੇ ਪਹਿਲਵਾਨੀ ਅਖਾੜਾ ਲਾ ਦਿਤਾ। ਆਪਣੇ ਪ੍ਰੇਮੀਆਂ ਨੂੰ ਹੁਕਮ ਕਰਕੇ ਕਸਰਤ ਕਰਾ ਕੇ ਸ਼ਸਤ੍ਰ ਅਭਿਆਸ ਕਰਵਾਇਆ। ਆਪ ਜੀ ਯੋਧਿਆਂ ਦਾ ਮੁਕਾਬਲਾ ਕਰਾਉਂਦੇ, ਜੇਤੂ ਯੋਧਿਆਂ ਨੂੰ ਇਨਾਮ ਤੇ ਉੱਚੇ ਔਹੁਦੇ ਬਖ਼ਸ਼ਦੇ।

ਵਾਹਿਗੁਰੂ ਸਤਿਗੁਰੂ ਸਾਹਿਬ ਜੀ ਨੇ ਸਮੂੰਹ ਪਹਿਲਵਾਨਾਂ ਚੋਂ ੫੨ ਚੋਣਵੇਂ ਬਹਾਦਰ ਪਹਿਲਵਾਨ ਆਪਣੇ ਅੰਗ ਰੱਖਿਅਕ ਬਣਾ ਲਏ।

ਵਾਹਿਗੁਰੂ॥ਦਲ ਭੰਜਨ ਗੁਰੁ ਸੂਰਮਾ,ਵਡ ਜੋਧਾ ਬਹੁ ਪਰਉਪਕਾਰੀ।ਸੱਚੇ ਸਤਿਗੁਰੂ ਸਾਹਿਬ ਜੀ,ਹਉ ਗੋਸਾਈ ਦਾ ਪਹਿਲਵਾਨੜਾ॥ਅਨੁਸਾਰ ਆਪ ਜੀ ਮਹਾਨ ਬਲਵਾਨ ਅਜਿੱਤ ਪਹਿਲਵਾਨ ਭੀ ਬਣੇ।ਨਿਮਕ ਹਰਾਮੀ ਪੈਂਦਾ ਆਪ ਜੀ ਨਾਲ ਘੁਲ਼ਦਾ,ਢਹਿਣ ਤੋਂ ਕਹਿੰਦਾ,“ਮੇਰੇ ਸ੍ਰੀਰ ਚ ਤਾਕਤ

ਵੱਧ ਹੈ,ਤੁਸੀਂ ਮੈਨੂੰ ਕਰਾਮਾਤ ਨਾਲ ਢਾਹੁੰਦੇ ਹੋਂ।"ਆਪ ਜੀ ਨੇ ਬਾਹਰਲੇ ਅਤੇ ਅੰਦਰਲੇ ਪਹਿਲਵਾਨਾਂ,ਪੰਜਾਂ ਵਿਕਾਰਾਂ ਨੂੰ ਭੀ ਜਿੱਤਿਆ।ਯਥਾ:-(ਵੱਜਨਿ,ਮੱਲ,ਨਿਹ-ਤੇ)ਵਾਤ ਵਜਨਿ ਟੰਮਕ ਭੇਰੀਆ॥ਮਲ ਲਥੇ ਲੈਦੇ ਫੇਰੀਆ॥ਨਿਹਤੇ ਪੰਜਿ ਜੁਆਨ ਮੈ;ਗੁਰ.ਥਾਪੀ ਦਿਤੀ ਕੰਡਿ ਜੀਉ॥੧੮॥

ਵਾਹਿਗੁਰੂ॥ਆਪ ਜੀ ਅਤੇ ਸਮੂੰਹ ਯੋਧੇ ਵੱਡੇ ਤੜਕੇ ਉੱਠ ਕੇ, ਵਾਹਿਗੁਰੂ ਮੰਤ੍ਰ ਜੀ ਦਾ ਜਾਪ, ਗੁਰਬਾਣੀ ਅਭਿਆਸ, ਬਹੁਤ ਲੰਮਾ ਸਮਾਂ ਸ਼ਸਤ੍ਰ ਅਭਿਆਸ ਕਸਰਤ ਕਰਦੇ। ਹੋਰ ਵਿਸ਼ੇਸ਼ ਵਡਿਆਈ ਇਹ ਸੀ, ਜਦੋਂ ਸੂਰਬੀਰ ਕਸਰਤ ਸ਼ਸਤ੍ਰ ਅਭਿਆਸ ਕਰਕੇ ਥੱਕ ਜਾਂਦੇ, ਤਦੋਂ ਆਪ ਜੀ ਬਹੁਤ ਭਾਰੀ ਪ੍ਰਾਕਰਮ ਧਾਰ ਕੇ ਮੂੰਗਲੀਆਂ ਫੇਰਦੇ, ਗੁਰ ਅੰਮ੍ਰਿਤ ਭਿੰਨੀ ਦੇਹੁਰੀ;ਚੋਂ ਮੁੜਕਾ ਚੋਂਦਾ,ਥਾਂ ਭਿੱਜ ਜਾਂਦਾ,ਸ੍ਰੀਰ ਚੋਂ ਬੀਰਰਸੀ ਚਮਕਾਰੇ ਪੈਂਦੇ। ਬੀਰਰਸੀ ਸਹਿਤ ਚਮਕਦੀ ਨੂਰੋ ਨੂਰ ਪਰਮਪਵਿੱਤ੍ਰ ਉੱਚੀ ਸੁੱਚੀ ਅੰਮ੍ਰਿਤ ਭਿੰਨੀ ਦੇਹ ਨੂੰ ਦੇਖ ਕੇ, ਯੋਧਿਆਂ ਦੇ ਦਿਲ ਬੀਰਰਸ ਨਾਲ ਭਰ ਜਾਂਦੇ। ਥਕਾਵਟ ਦੂਰ ਹੋ ਜਾਂਦੀ, ਮਨ ਇਕਾਗ੍ਰ ਹੋ ਜਾਂਦੇ। ਸੱਚੇ ਸਤਿਗੁਰੂ ਸਾਹਿਬ ਜੀ ਨੇ ਹਰ ਪ੍ਰਕਾਰ ਦੀ ਸ੍ਰੀਰਕ ਕਸਰਤ ਕਰਕੇ ਆਪਣੇ ਸ੍ਰੀਰ ਨੂੰ ਖ਼ੂਬ ਕਮਾਇਆ, ਭਾਵੇਂ ਆਪ ਜੀ ਦਾ ਸ੍ਰੀਰ ਬਹੁਤ ਨਿੱਗਰ ਨਵਾਂ ਨਿਰੋਆ ਬਹੁਤ ਹੀ ਭਾਰਾ ਸੀ, ਪਰ ਜੰਗ ਸਮੇਂ ਬਹੁਤ ਹੀ ਤੇਜ਼ ਫੁਰਤੀਲੇ ਸਨ। ਜਿਸ ਦਾ ਪ੍ਰਮਾਣ ਇਹ ਹੈ, ਆਹਮੋ ਸਾਹਮਣੇ ਮੁਕਾਬਲੇ ਜੰਗ ਚ, ਨਿਮਕ ਹਰਾਮੀ ਪੈਂਡੇ ਨੇ ਸੱਚੇ ਸਤਿਗੁਰੂ ਸਾਹਿਬ ਜੀ ਦੇ ਪੱਟ ਤੇ ਤਲਵਾਰ ਦਾ ਵਾਰ ਕੀਤਾ, ਤਾਂ ਆਪ ਜੀ ਨੇ ਆਪਣੇ ਚਰਨ ਸਮੇਤ ਰਕਾਬ ਅੱਗੇ ਕਰ ਦਿਤੀ, ਵਾਰ ਖਾਲੀ ਗਿਆ। ਆਪ ਜੀ ਨੇ ਆਪ ਸ਼ਸਤ੍ਰ ਵਿੱਦਿਆ ਨਾਮ ਅਭਿਆਸ ਅਤੇ ਕਸਰਤ ਅਭਿਆਸ ਕਰਕੇ ਸਿੱਖਾਂ ਨੂੰ ਦਿਖਾਇਆ। ਦਿੱਲੀ ਜ਼ੁਲਮੀ ਤਖ਼ਤ ਨਾਲ ਮੱਥਾ ਲਾਉਣਾ ਕੋਈ ਮਾਮੂਲੀ ਗੱਲ ਨਹੀਂ ਸੀ। ਜਿਵੇਂ ੨੧ ਮਣ ਲੋਹਾ ਕੁੱਟ ੨ ਕੇ ਚਾਰ ਸੇਰ ਸਾਰ ਲੋਹਾ ਰਹਿ ਜਾਂਦਾ ਹੈ, ਤਿਵੇਂ ਆਪ ਜੀ ਨੇ ਆਪਣੇ ਯੋਧਿਆਂ ਨੂੰ ਕੁੱਟ ੨ ਕੇ ਐਸੀ ਸਖਤ ਕਸਵੱਟੀ 'ਤੇ ਲਾਇਆ, ਜਿਸ ਕਰਕੇ ਸਾਰੇ ਸਿੱਖ ਮਿਹਨਤ ਮਸ਼ੱਕਤ ਕਸਰਤ ਨਾਮ ਅਭਿਆਸ ਕਰਕੇ, ਨਾਮੀ ਯੋਧੇ ਬਣ ਗਏ।

ਵਾਹਿਗੁਰੂ॥ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੀ ਪਰਮਪਵਿੱਤ੍ਰ ਧਰਤੀ 'ਤੇ, ਆਪ ਜੀ ਆਪਣੇ ਸੂਰਬੀਰਾਂ ਬਹਾਦਰਾਂ ਨਾਮ ਅਭਿਆਸੀ ਅਨੰਨ ਭਗਤਾਂ ਬ੍ਰਹਮਗਿਆਨੀਆਂ ਸਮੇਤ, ਸੋਭਾ ਸਹਿਤ ਸਜ ਰਹੇ ਸਨ, ਪ੍ਰਤੱਖ ਸੱਚਖੰਡ ਦੇ ਨਜ਼ਾਰੇ ਬਣ ਰਹੇ ਸਨ। ਇੱਕ ਪਾਸੇ ਗੁਰੂ ਕਾ ਲੰਗਰ, ਦੂਜੇ ਪਾਸੇ ਗੁਰੂ ਕਾ ਦੀਵਾਨ, ਢਾਡੀ ਵਾਰਾਂ, ਸ੍ਰੋਵਰ ਇਸ਼ਨਾਨ, ਮੱਲ ਅਖਾੜਿਆਂ ਚ ਕੁਸ਼ਤੀਆਂ ਲੜ ਰਹੇ ਸਨ, ਸ੍ਰੀ ਅੰਮ੍ਰਿਤਸਰ ਸਾਹਿਬ ਜੀ ਸਾਰਾ ਬ੍ਰਹਮੰਡ ਬੀਰਰਸੀ ਜੈਕਾਰਿਆਂ ਕੀਰਤਨ ਦੀਆਂ ਧੁਨਾਂ ਢਾਡੀਆਂ ਦੀਆਂ ਵਾਰਾਂ ਨਾਲ ਗੁਰੂ ਭਗਤੀ ਦੀ ਸੁਗੰਧੀ ਸਹਿਤ ਗੂੰਜ ਉੱਠਿਆ।

ਵਾਹਿਗੁਰੂ॥ਜਾ ਕਉ.ਹਰਿ ਰੰਗੁ ਲਾਗੋ ਇਸੁ ਜੁਗ ਮਹਿ;ਸੋ ਕਹੀਅਤ ਹੈ ਸੂਰਾ॥ਅਨੁਸਾਰ ਸੂਰਵੀਰ ਬਹਾਦਰ ਸੱਚੇ ਸਤਿਗੁਰੂ ਸਾਹਿਬ ਜੀ ਆਪਣੇ ਯੋਧਿਆਂ ਦੀ ਮਜਲਸ ਚ ਸਨੱਧ ਬੱਧ ਸ਼ਸਤ੍ਰ ਧਾਰ ਕੇ ਕੇਹਰੀ ਸ਼ੇਰ ਵਾਂਗ ਗੱਜਦੇ, ਬੀਰਰਸੀ ਬੋਲੇ ਅਤੇ ਪ੍ਰਚਾਰ ਸੁਣਾ ਕੇ ਜੈਕਾਰੇ ਗਜਾਉਂਦੇ, ਜਿਨ੍ਹਾਂ

ਨੂੰ ਸੁਣ ਕੇ ਸਭ ਦੇ ਦਿਲ ਬਸੰਤ ਰੁੱਤ ਦੇ ਫੁੱਲਾਂ ਵਾਂਗ ਭਾਰੀ ਬੀਰਰਸ ਸਹਿਤ ਖਿੜਦੇ, ਕਮਜ਼ੋਰ ਦਿਲ ਸੂਰਵੀਰ ਬਹਾਦਰ ਦਲੇਰ ਉਦਾਰ ਸ਼ੇਰ ਬਣ ਜਾਂਦੇ। ਯਥਾ:- ਸੀਹਾਂ ਵਾਂਗੂ ਗੱਜਨ; ਸਭੇ ਸੂਰਮੇ॥) ਜੋਧੇ ਜੇਡੁ ਮੁਨਾਰੇ; ਦਿੱਸਨ ਖੇਤ ਵਿਚਿ॥ ਧਰਮਯੁੱਧ ਜਿੱਤਣ, ਸਤਿਗੁਰੂ ਸਾਹਿਬ ਜੀ ਤੋਂ ਕੁਰਬਾਨ ਹੋਣ ਲਈ ਸਮੂੰਹ ਯੋਧਿਆਂ ਨੂੰ ਬੀਰਰਸੀ ਲਾਲੀਆਂ ਚੜ੍ਹ ਗਈਆਂ। ਗੁਰੂ ਕੇ ਯੋਧਿਆਂ ਅੰਦਰ ਬੀਰਰਸੀ ਸਮੁੰਦ੍ਰ ਠਾਠਾਂ ਮਾਰਨ ਲੱਗਿਆ।

੭੨.ਸਾਖੀ ਗੁਰਪ੍ਰਸਾਦਿ॥ਵਾਹਿਗੁਰੂ॥ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ੫੨ ਉਮਰ ਕੈਦੀ ਰਾਜੇ ਛੁਡਾ ਕੇ ਬੰਦੀ ਛੋੜ ਦਾਤੇ ਕਹਾਏ:- ਸੱਚੇ ਪਾਤਿਸਾਹ ਜੀ ਨਾਲ ਅਕਾਰਣ ਵੈਰ ਕਰਨ ਵਾਲੇ ਵੈਰੀ, ਹੰਕਾਰੀ ਈਰਖਾਲੂ ਪਾਪੀ ਸੰਤ ਦੋਖੀ ਜਹਾਂਗੀਰ ਨੇ, ਪਰਮਪੂਜਨੀਕ ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੂੰ ਸ਼ਹੀਦ ਕੀਤਾ। ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਨੇ ਪਰਮਪੂਜਨੀਕ ਪਿਤਾ ਪੰਜਵੇਂ ਪਾਤਿਸਾਹ ਜੀ ਦੇ ਹੁਕਮ ਅਨੁਸਾਰ ਸਾਵਧਾਨ ਹੋ ਕੇ ਭਾਰੀ ਬੀਰਰਸ ਧਾਰ ਕੇ, ਸਿੱਖ ਫ਼ੌਜ ਤਿਆਰ ਕੀਤੀ। ਈਰਖਾ ਕਰਕੇ ਜਹਾਂਗੀਰ ਨੇ ਛੇਵੇਂ ਪਾਤਿਸਾਹ ਜੀ ਨੂੰ ਗਵਾਲੀਅਰ ਦੇ ਕਿਲੇ ਚ ਕੈਦ ਕੀਤਾ। ਯਥਾ:-;ਗੜਿ ਚੜਿਆ ਪਾਤਿਸਾਹ ਚੜਾਇਆ।(ਵਾਰ ੨੬) ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਬਾਬੇ ਬੁੱਢੇ ਸਾਹਿਬ ਜੀ ਨੇ ਸਵੇਰ ਸ਼ਾਮ ਸ਼ਬਦ ਚੌਂਕੀ ਕੱਢਣੀ ਆਰੰਭ ਕੀਤੀ, ਚੌਂਕੀ ਦਾ ਭਾਵ ਰੋਸ ਜਲੂਸ ਸੀ। ਗੁਰੂ ਘਰ ਦੇ ਪ੍ਰੇਮੀ ਹਿੰਦੂ ਮੁਸਲਮਾਨ ਸਿੱਖ ਇਸ ਰੋਸ ਚ ਚੌਂਕੀਆਂ ਕੱਢਣ ਲੱਗੇ। ਇੱਕ ਪਿੰਡ ਤੋਂ ਦੂਜੇ ਪਿੰਡ ਜਾਣ ਲੱਗੇ, ਰਾਤ ਨੂੰ ਜਗਦੀ ਮਸਾਲ ਤੇ ਨਿਸ਼ਾਨ ਸਾਹਿਬ ਜੀ ਫੜ ਕੇ ਅੰਮ੍ਰਿਤ ਕੀਰਤਨ ਕਰਦੇ, ਬਾਬੇ ਬੁੱਢੇ ਸਾਹਿਬ ਜੀ ਅਤੇ ਭਾਈ ਗੁਰਦਾਸ ਸਾਹਿਬ ਜੀ ਆਦਿ ਮਹਾਂਪੁਰਸ਼ਾਂ ਦੀ ਬੜੀ ਗੰਭੀਰ ਸੋਚਣੀ ਕਰਨੀ ਅਨੁਸਾਰ ਸਾਰੇ ਦੇਸ਼ ਚ ਰੋਸ ਚੌਂਕੀਆਂ ਨਿਕਲਣ ਲੱਗੀਆਂ। ਇੱਕ ਸ਼ਹਿਰ ਤੋਂ ਦੂਜੇ ਸ਼ਹਿਰ ਜਾਣ ਲੱਗੇ, ਇਸ ਤਰ੍ਹਾਂ ਸੱਚੇ ਪਾਤਿਸਾਹ ਜੀ ਦੇ ਪਿਆਰ ਸਤਿਕਾਰ ਚ ਗਵਾਲੀਅਰ ਤੱਕ ਪਹੁੰਚ ਗਏ। ਬਾਬਾ ਜੀ ਅਤਿਅੰਤ ਬ੍ਰਿਧ ਅਵਸਥਾ ਚ ਆਪ ਗਵਾਲੀਅਰ ਪਹੁੰਚੇ। ਪ੍ਰੇਮੀ ਕਿਲੇ ਦੀਆਂ ਪ੍ਰਕਰਮਾਂ ਕਰਕੇ ਕੰਧਾਂ ਨੂੰ ਨਮਸਕਾਰਾਂ ਹੀ ਨਮਸਕਾਰਾਂ ਕਰਦੇ। ਕਿਲੇ ਦੇ ਬਾਹਰ ਗੁਰੂ ਕਾ ਲੰਗਰ ਚਲਾ ਦਿਤਾ, ਹਿੰਦ ਦੇ ਕੋਨੇ ੨ ਤੋਂ ਬੇਅੰਤ ਸੰਗਤਾਂ ਗਵਾਲੀਅਰ ਇਕੱਠੀਆਂ ਹੋ ਗਈਆਂ, ਜਿਨ੍ਹਾਂ ਅੰਦਰ ਸਤਿਗੁਰੂ ਸਾਹਿਬ ਜੀ ਤੋਂ ਕੁਰਬਾਨ ਹੋਣ ਦਾ ਜੋਸ਼ ਠਾਠਾਂ ਮਾਰਨ ਲੱਗਾ, ਬੇਅੰਤ ਸੰਗਤਾਂ ਸੂਰਬੀਰ ਬਹਾਦਰ ਇਕੱਤ੍ਰ ਹੋ ਗਏ, ਸਤਿਗੁਰੂ ਸਾਹਿਬ ਜੀ ਦੀ ਗ੍ਰਿਫਤਾਰੀ ਕਾਰਨ ਪ੍ਰੇਮੀਆਂ ਚ ਇਨਕਲਾਬ ਆ ਗਿਆ।

ਵਾਹਿਗੁਰੂ॥ਵਜ਼ੀਰ ਖ਼ਾਂ ਜੀ,ਸਾਈਂ ਮੀਆਂ ਮੀਰ ਤੇ ਨਿਜ਼ਾਮੁਦੀਨ ਔਲੀਆ ਜਿਹੇ ਖ਼ੁਦਾ ਦੇ ਬਖ਼ਸ਼ੇ ਮੁਸਲਮਾਨਾਂ ਨੇ ਭੀ ਇਸ ਇਨਕਲਾਬੀ ਲਹਿਰ ਚ ਬਹੁਤ ਭਾਰੀ ਉਤਸ਼ਾਹ ਨਾਲ ਹਿੱਸਾ ਪਾਇਆ।ਨੇਕ ਮਹਾਂਪੁਰਖਾਂ ਤੇ ਗੁਰੂ ਸੰਗਤਾਂ ਦੀਆਂ ਅਰਦਾਸਾਂ ਅਕਾਲ ਪੁਰਖੁ ਜੀ ਨੇ ਸੁਣੀਆਂ,ਪਰਮਪੂਜਨੀਕ ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਦੀ ਅਦੁੱਤੀ ਕੁਰਬਾਨੀ ਦੇ ਬਲ ਕਰਕੇ,ਸਾਰਾ ਦੇਸ਼ ਕੁਰਬਾਨੀ ਲਈ ਜਾਗ ਉੱਠਿਆ।ਸੱਚੇ ਸਤਿਗੁਰੂ ਸਾਹਿਬ ਜੀ ਦੀ ਸ਼ਹੀਦੀ ਨੇ ਬੱਚੇ

੨ ਦੇ ਦਿਲ ਚ ਕੁਰਬਾਨੀ ਦਾ ਜਜ਼ਬਾ ਭਰ ਦਿਤਾ, ਬਾਦਸ਼ਾਹ ਨੇ ਐਸੇ ਹਾਲਾਤ ਦੇਖ ਕੇ ਸੱਚੇ ਪਾਤਿਸਾਹ ਜੀ ਨੂੰ ਕਿਲੇ ਚੋਂ ਬਾਹਰ ਆਉਣ ਲਈ ਬੇਨਤੀ ਕੀਤੀ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ੫੨ ਉਮਰ ਕੈਦੀ ਰਾਜੇ ਛੁਡਾ ਕੇ ਬੰਦੀ ਛੋੜ ਦਾਤੇ ਕਹਾਏ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੀ ਸ਼ਹੀਦੀ ਦਾ ਐਸਾ ਬਲ ਪ੍ਰਤਾਪ ਵਧਿਆ, ਸਾਰੀ ਪ੍ਰਜਾ ਦੇਵੀ ਦੇਵਤੇ ਪੀਰ ਪੈਗੰਬਰ ਅਵਤਾਰ, ਸਤਿਗੁਰੂ ਸਾਹਿਬ ਜੀ ਦਾ ਜੈ ਜੈਕਾਰ ਕਰਨ ਲੱਗੇ।

੭੩.ਵਾਹਿਗੁਰੂ॥ਦੁਸ਼ਟ ਅਹੰਕਾਰੀ ਨੀਚ ਚੰਡਾਲ ਪਾਪੀ ਚੰਦੂ ਦੇ ਨਕੇਲ ਪਾਉਣੀ:-ਜਹਾਂਗੀਰ ਨੇ ਆਪਣੇ ਆਪ ਨੂੰ ਨਿਰਦੋਸ਼ ਸਾਬਤ ਕਰਨ ਲਈ, ਪਾਪੀ ਚੰਦੂ ਨੂੰ ਸੱਚੇ ਪਾਤਿਸਾਹ ਜੀ ਦੇ ਹਵਾਲੇ ਕਰ ਦਿਤਾ। ਗੁਰਮੁਖਿ ਸਿੰਘਾਂ ਨੇ ਸੱਚੇ ਸਤਿਗੁਰੂ ਸਾਹਿਬ ਜੀ ਦੇ ਹੁਕਮ ਨਾਲ ਪਾਪੀ ਦੇ ਨੱਕ ਚ ਨਕੇਲ ਪਾ ਲਈ,ਇਸ ਨੀਚ ਦੇ ਸਿਰ ਚ ਪਹਿਲਾਂ ਛਿੱਤ੍ਰ ਬਾਬੇ ਬਿਧੀ ਚੰਦ ਜੀ ਨੇ ਮਾਰਿਆ, ਕੁੱਤਿਆਂ ਨਾਲ ਬੰਨ੍ਹ ਦਿਤਾ।ਯਥਾ:-ਦੋਹਿਰਾ॥ ਸ੍ਰੀ ਗੁਰੂ ਹਰਿਗੋਬਿੰਦ ਜੀ;ਜਸ ਬਿਸਾਲ ਕੋ ਪਾਇ॥ ਉਮਰ ਕੈਦ ਤੇ ਨ੍ਰਿਪ ਮੁਚੇ; ਗਹਯੇ ਦੁਸ਼ਟ ਦੁਖਦਾਇ॥ ਦਿੱਲੀ ਅੰਮ੍ਰਿਤਸਰ ਲਹੌਰ ਦੀਆਂ ਗਲ਼ੀਆਂ ਚ ਫੇਰਿਆ। ਇਸ ਨੀਚ ਨੇ ਜਿਸ ਭੜਭੂੰਜੇ ਤੋਂ, ਸੱਚੇ ਸਤਿਗੁਰੂ ਸਾਹਿਬ ਜੀ'ਤੇ ਗਰਮ ਰੇਤਾ ਪੁਆਇਆ ਸੀ, ਜਦੋਂ ਇਹ ਉਸ ਦੇ ਪਾਸ ਗਿਆ, ਤਦੋਂ ਉਸ ਨੇ ਓਹੋ ਹੀ ਕੜਛਾ ਇਸ ਦੇ ਸਿਰ ਚ ਮਾਰਿਆ, ਜਿਸ ਕਰਕੇ ਮਰ ਗਿਆ।ਯਥਾ:-ਪਾਪੀ ਮੂਆ; ਗੁਰ ਪਰਤਾਪਿ॥)ਮੰਦਾ ਚਿਤਵਤ ਚਿਤਵਤ ਪਚਿਆ;ਜਿਨਿ ਰਚਿਆ ਤਿਨਿ ਦੀਨਾ ਧਾਕੁ॥

੭੪.ਜਹਾਂਗੀਰ ਨੇ ਪਰਖ ਲਈ ਬੇਗਮਾਂ ਭੇਜੀਆਂ,ਪੂਰਨ ਗੁਰੂ ਜੀ ਸੁਮੇਰ ਪਰਬਤ ਵਾਂਗ ਅਚੱਲ ਰਹੇ:-ਵਾਹਿਗੁਰੂ॥ਜਿਸ ਸਮੇਂ ਆਪ ਜੀ ਗੁਆਲੀਅਰ ਤੋਂ ਦਿੱਲੀ ਪਹੁੰਚੇ, ਜਹਾਂਗੀਰ ਨੇ ਸੱਚੇ ਸਤਿਗੁਰੂ ਸਾਹਿਬ ਜੀ ਦੀ ਪਰਖ ਲਈ ਅਪਣੀਆਂ ਬੇਗਮਾਂ ਭੇਜੀਆਂ। ਬੇਗਮਾਂ ਨੇ ਦਰਸ਼ਨ ਕਰਕੇ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ'ਤੇ ਮੋਹਿਤ ਹੋ ਕੇ ਹਾਵ ਭਾਵ ਕੀਤੇ। ਕੋਟਾਨ ਕੋਟਿ ਬ੍ਰਹਮੰਡਾਂ ਦੇ ਰਚਨਹਾਰ ਸੱਚੇ ਸਤਿਗੁਰੂ ਸਾਹਿਬ ਜੀ ਸੁਮੇਰ ਪਰਬਤ ਵਾਂਗ ਅਚੱਲ ਰਹੇ। ਆਪ ਜੀ ਨੇ ਬੇਗਮਾਂ ਨੂੰ ਇਹ ਵਿਸਮਾਦ ਧੀਰਜ ਬਖ਼ਸ਼ਿਆ, "ਚੌਰਾਸੀ ਲੱਖ ਜੂਨ ਭੋਗ ਕੇ, ਦੁਰਲੱਭ ਮਨੁੱਖਾ ਜਨਮ ਪਾ ਕੇ, ਇਸ ਨੂੰ ਵਿਸ਼ਿਆਂ ਚ ਨਾ ਖੋਵੋ, ਗੁਰੂ ਸੇਵਾ ਸਿਮਰਨ ਭਗਤੀ ਕਰੋ, ਪਤੀਬ੍ਰਤਾ ਧਰਮ ਦ੍ਰਿੜ ਰੱਖੋ। ੮੪ ਲੱਖ ਜੂਨ ਦੇ ਜਨਮ ਮਰਨ ਦੇ ਕਸ਼ਟ ਤੋਂ ਬਚਣ ਲਈ, ਖ਼ੁਦਾ ਦੇ ਦਰਵੇਸ਼ਾਂ ਦੀ ਸੰਗਤ ਕਰੋ, ਅੱਗ ਰੂਪ ਵਿਸ਼ੇ ਵਿਕਾਰ ਤਿਆਗ ਕੇ ਨਿਹਾਲ ਹੋਵੋ।" ਸੱਚੇ ਪਾਤਿਸਾਹ ਜੀ ਨੇ ਐਸੇ ਨ੍ਰਿਵਿਕਾਰ ਵਿਸਮਾਦ ਸੁੰਦਰ ਦਰਸ਼ਨ ਬਖ਼ਸ਼ੇ, ਬੇਗਮਾਂ ਦੇ ਮਨ ਸ਼ਾਂਤ ਹੋ ਗਏ, ਨ੍ਰਿਵਿਕਾਰ ਖ਼ੁਦਾ ਸਰੂਪ ਜਾਣ ਕੇ, ਸਭ ਬੇਗਮਾਂ ਨੇ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਮੱਥਾ ਟੇਕਿਆ।

੭੫.ਪੂਰਨ ਗੁਰੂ ਜੀ ਨੇ ਸ਼ੇਰ ਮਾਰਨਾ:-ਦਿੱਲੀਓਂ ਆਪ ਜੀ ਨਾਲ ਜਹਾਂਗੀਰ ਸ਼ਿਕਾਰ ਖੇਡਣ ਗਿਆ, ਤਾਂ ਆਪ ਜੀ ਨੇ ਭਿਆਨਕ ਸ਼ੇਰ ਦਾ ਸ਼ਿਕਾਰ ਕੀਤਾ। ਸ਼ੇਰ ਦੇ ਮਰਨ ਤੋਂ ਇਸ ਦੀ ਰੂਹ ਨੇ ਇਹ ਬਚਨ ਕਹੇ, "ਹੇ ਜਹਾਂਗੀਰ! ਤੇਰੇ ਪਿਤਾ ਅਕਬਰ ਦੇ ਕਬੀਲੇ ਚੋਂ ਮੈਂ ਉਸ ਦਾ ਭਾਈ ਲੱਗਦਾ

ਸਾਂ, ਮੇਰਾ ਨਾਮ ਕਾਸਮਬੇਗ ਸੀ। ਮੈਂ ਅਕਬਰ ਦੇ ਨਾਲ ਸ੍ਰੀ ਗੋਇੰਦਵਾਲ ਸਾਹਿਬ ਜੀ ਵਿਖੇ ਗਿਆ। ਸੱਚੇ ਸਤਿਗੁਰੂ ਤੀਜੇ ਪਾਤਿਸਾਹ ਜੀ ਦੀ ਨਿੰਦਾ ਕਰਕੇ, ਮੈਨੂੰ ਸ਼ੇਰ ਦੀ ਜੂਨ ਮਿਲੀ। ਸੱਚੇ ਸਤਿਗੁਰੂ ਤੀਜੇ ਪਾਤਿਸਾਹ ਜੀ ਦੇ ਦਰਸ਼ਨ ਕੀਤੇ ਦਾ ਫ਼ਲ ਮਿਲਿਆ ਕਿ ਮੈਨੂੰ ਹੁਣ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਨੇ ਮਾਰ ਕੇ ਮੇਰੀ ਕਲਿਆਣ ਕੀਤੀ ਹੈ।"

੭੬.ਪੂਰਨ ਸਿਦਕ ਭਰੋਸੇ ਵਾਲੇ ਗੁਰਮੁਖਿ ਭਾਈ ਸਾਧ ਜੀ:- ਕਾਬਲ ਚ ਰਹਿੰਦੇ ਸਨ। ਸੱਚੇ ਸਤਿਗੁਰੂ ਸਾਹਿਬ ਜੀ ਦਾ ਹੁਕਮ ਪਾ ਕੇ ਬਲਖ ਤੋਂ ਇਰਾਕੀ ਘੋੜੇ ਲਿਆਉਣ ਲਈ ਪਹਿਲੇ ਪੜਾਉ 'ਤੇ ਹੀ ਗਏ ਸਨ, ਮਗਰ ਸੁਨੇਹਾ ਗਿਆ, "ਤੇਰਾ ਬੱਚਾ ਮਰਣਾਊ ਪਿਆ ਹੈ, ਵਾਪਿਸ ਆ ਕੇ ਇਲਾਜ ਕਰਵਾ।" ਭਾਈ ਸਾਹਿਬ ਜੀ ਨੇ ਦੋਵੇਂ ਹੱਥ ਜੋੜ ਕੇ ਉੱਤ੍ਰ ਦਿਤਾ, "ਸੱਚੇ ਸਤਿਗੁਰੂ ਸਾਹਿਬ ਜੀ ਦੀ ਆਗਿਆ ਮੰਨ ਕੇ ਪ੍ਰਸੰਨਤਾ ਲੈਣੀ ਹੈ, ਇਸ ਕਰਕੇ ਦਾਸ ਵਾਪਿਸ ਨਹੀਂ ਜਾ ਸਕਦਾ। ਜੇ ਹੁਕਮ ਸੱਤ ਹੋ ਜਾਵੇ, ਤਾਂ ਭਾਣਾ ਮੰਨਣਾ, ਰੋਣਾ ਨਹੀਂ, ਸਸਕਾਰ ਕਰ ਦੇਣਾ।" ਬੱਚਾ ਚੜ੍ਹਾਈ ਕਰ ਗਿਆ, ਧੰਨ ਪ੍ਰੇਮ ਧੰਨ ਸਿੱਖੀ।

੭੭.ਪੂਜਾ ਦਾ ਧਾਨ ਜ਼ਹਿਰ ਹੈ:- ਗੁਰਦੁਆਰਾ ਕਲਿਆਣਸਰ ਪਿੰਡ ਲਧਾਈਕੇ (ਫਰੀਦਕੋਟ) ਵਿਖੇ ਆਪ ਜੀ ਨੇ ਕੀੜਿਆਂ ਵਾਲੇ ਫਨੀਅਰ ਸੱਪ ਦਾ ਫਣ ਆਪਣੇ ਚਰਨਕਮਲ ਨਾਲ ਫੇਹ ਦਿਤਾ, ਉਸ ਚੋਂ ਪ੍ਰਕਾਸ਼ ਵਾਲੀ ਰੂਹ ਨਿੱਕਲੀ, ਇਹ ਬਚਨ ਕਹੇ, "ਦਾਸ ਗੁਰੂ ਬਣ ਕੇ, ਭੋਲ਼ੇ ਲੋਕਾਂ ਦਾ ਧਨ ਪਦਾਰਥ ਛਲਦਾ ਸਾਂ।" ਅੰਤਿ ਕਾਲਿ ਜੋ ਲਛਮੀ ਸਿਮਰੈ; ਐਸੀ ਚਿੰਤਾ ਮਹਿ ਜੇ ਮਰੈ॥ ਸਰਪ ਜੋਨਿ; ਵਲਿ ਵਲਿ ਅਉਤਰੈ॥ਅਨੁਸਾਰ "ਦਾਸ ਸੱਪ ਬਣਿਆ, ਦਾਸ ਦਾ ਧਿਆਨ ਧਾਰਨ ਵਾਲੇ ਕੀੜੇ ਬਣ ਕੇ, ਹੁਣ ਦਾਸ ਦੇ ਸ੍ਰੀਰ ਨੂੰ ਖ਼ਾ ਰਹੇ ਸਨ। ਆਪ ਜੀ ਨੇ ਪਰਮਪਵਿੱਤ੍ਰ ਚਰਨ ਛੁਹਾ ਕੇ ਦਾਸਨਦਾਸ ਦੀ ਕਲਿਆਣ ਕੀਤੀ ਹੈ।" ਸੱਚੇ ਸਤਿਗੁਰੂ ਸਾਹਿਬ ਜੀ ਨੇ ਆਪਣੇ ਪ੍ਰੇਮੀਆਂ ਨੂੰ ਸ਼ੁਭ ਸਿੱਖਿਆ ਬਖ਼ਸ਼ੀ, "ਹੰਕਾਰ ਤਿਆਗ ਕੇ ਭਜਨ ਸਿਮਰਨ ਪਰਉਪਕਾਰ ਸਿੱਖੀ ਪ੍ਰਚਾਰ ਧਰਮ ਕ੍ਰਿਤ ਸ੍ਰਬੱਤ ਦੇ ਭਲੇ ਚ ਆਪਣਾ ਜੀਵਨ ਲਾਉਣਾ ਚਾਹੀਦਾ ਹੈ।"

੭੮.ਪਹਿਲਾ ਧਰਮ ਯੁੱਧ ਜਿੱਤਣਾ:- ਗੁਰੂ ਨਾਨਕਸ਼ਾਹੀ ਸੰਮਤ ੧੫੯ ਅਤੇ ੧੬੮੫ ਬਿ: ਨੂੰ ਅਹੰਕਾਰੀ ਸ਼ਾਹਜਹਾਨ ਨੇ ਗੱਦੀ 'ਤੇ ਬੈਠਦਿਆਂ ਹੀ ੭੦੦੦ ਫ਼ੌਜ ਦੇ ਕੇ ਲਹੌਰੀ ਸੂਬੇ ਮੁਗਲਸਖਾਂ ਤੋਂ ਸ੍ਰੀ ਅੰਮ੍ਰਿਤਸਰ ਸਾਹਿਬ ਜੀ 'ਤੇ ਹਮਲਾ ਕਰਵਾਇਆ। ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਜੀ, ਪਰਮਪੂਜਨੀਕ ਗੁਰੂ ਤੀਰਥ ਦੇ ਸਤਿਕਾਰ ਨੂੰ ਮੁਖ ਰੱਖ ਕੇ ਫ਼ੌਜ ਤੇ ਪ੍ਰਵਾਰ ਸਮੇਤ ਸ੍ਰੀ ਰਾਮਸਰ ਸਾਹਿਬ ਜੀ ਵਿਖੇ ਚਲੇ ਗਏ। ਬੀਬੀ ਵੀਰੋ ਜੀ ਗੁਰੂ ਕੇ ਮਹਿਲੀਂ ਚੁਬਾਰੇ ਚ ਰਹਿ ਗਏ। ਸੱਚੇ ਸਤਿਗੁਰੂ ਸਾਹਿਬ ਜੀ ਦੀ ਆਗਿਆ ਪਾ ਕੇ ਸੂਰਬੀਰ ਬਹਾਦਰ ਸਿੰਘਾ ਪ੍ਰੋਹਤ ਤੇ ਬਾਬਕ ਰਬਾਬੀ ਜੀ ਬੀਬੀ ਵੀਰੋ ਜੀ ਨੂੰ ਲੈ ਕੇ ਆਏ। ਪਰਮਪੂਜਨੀਕ ਸੂਰਬੀਰ ਬਹਾਦਰ ਨਿਰਭੈ ਯੋਧੇ ਸੱਚੇ ਸਤਿਗੁਰੂ ਸਾਹਿਬ ਜੀ ਨੇ, ਪੂਰਨ ਬੀਰਤਾ ਸਹਿਤ, ਆਪ ਹੱਥੀਂ ਮੁਗਲਸਖਾਂ ਨੂੰ ਝਟਕਾ ਕੇ ਸਦਾ ਲਈ ਜਿੱਤ ਪ੍ਰਾਪਤ ਕੀਤੀ।ਸੂਰਵੀਰ ਬਹਾਦਰ ਜੇਤੂ ਜਥੇਦਾਰ ਬਾਬੇ ਬਿਧੀਚੰਦ ਜੀ ਨੇ, ਨਾਮੀ ਯੋਧੇ ਸੁਲਤਨਬੇਗ ਨੂੰ

ਵੱਢਿਆ, ਤੁਰਕ ਸੈਨਾ ਦੇ ਸਾਰੇ ਜਰਨੈਲ ਸੂਰਵੀਰ ਬਹਾਦਰ, ਸਿੱਖਾਂ ਨੇ ਮਾਰ ਮੁਕਾਏ।

੭੯.ਲੋਹਗੜ੍ਹ ਕਿਲੇ ਦੇ ਨਾਮੀ ਸ਼ਹੀਦਾਂ ਜੀ ਦੇ ਪਰਮਪਵਿੱਤ੍ਰ ਨਾਮ:-ਭਾਈ ਦਯਾ ਚੰਦ ਜੀ,ਭਾਈ ਦੇਵੀ ਦਾਸ ਜੀ,ਭਾਈ ਜੈਤ ਜੀ,ਭਾਈ ਪਿਰਾਗਾ ਜੀ,ਭਾਈ ਪੈਦਾ ਜੀ,ਬਾਬਕ ਰਬਾਬੀ ਜੀ,ਪੈਂਦੇਖਾਂ,ਭਾਈ ਤਖਤੂ ਜੀ,ਭਾਈ ਮਲਕਜਾਤੀ ਜੀ,ਭਾਈ ਕ੍ਰਿਸ਼ਨਾ ਜੀ,ਭਾਈ ਉਦਾ ਜੀ,ਭਾਈ ਦਇਆਲਾ ਜੀ,ਭਾਈ ਭਾਗੂ ਜੀ,ਭਾਈ ਭੱਟੂ ਜੀ,ਭਾਈ ਬੀਰਾ ਜੀ,ਭਾਈ ਧੀਰਾ ਜੀ,ਭਾਈ ਛੱਜੂ ਜੀ,ਭਾਈ ਗੱਜੂ ਜੀ,ਭਾਈ ਨੰਦ ਲਾਲ(ਸੋਹਣਾ),ਭਾਈ ਮੇਹਰੂ ਜੀ, ਭਾਈ ਰੰਧਾਵਾ ਜੀ,ਭਾਈ ਸੁਜਾਨਾ ਜੀ,ਭਾਈ ਨੰਦਾ ਜੀ ਆਤਮਗਿਆਨੀ ਸੂਰਵੀਰ ਬਹਾਦਰ,ਮਿਰਜ਼ਾਬੇਗ ਨੂੰ ਮਾਰ ਕੇ ਸ਼ਹੀਦ ਹੋਏ।ਭਾਈ ਮੋਹਨ ਜੀ ਅਤੇ ਗੋਪਾਲਾ ਜੀ ਸਹਿਕ ਰਹੇ ਸਨ,ਇਨ੍ਹਾਂ ਦੋਹਾਂ ਨੂੰ ਸੱਚੇ ਸਤਿਗੁਰੂ ਸਾਹਿਬ ਜੀ ਪਾਸ ਲਿਆਂਦਾ,ਸੱਚੇ ਸਤਿਗੁਰੂ ਸਾਹਿਬ ਜੀ ਨੇ ਮਿਹਰ ਦੀ ਨਿਗ੍ਹਾ ਪਾ ਕੇ ਨਿਹਾਲ ੨ ਕਰ ਦਿਤੇ।ਯਥਾ:-ਨਾਨਕ ਨਦਰੀ;ਨਦਰਿ ਨਿਹਾਲ॥ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ ਆਪਣੇ ਸੁੰਦਰ ਰੁਮਾਲ ਨਾਲ ਇਨ੍ਹਾਂ ਦੇ ਚੇਹਰੇ ਪੂੰਝੇ,ਬਹੁਤ ੨ ਪਿਆਰ ਦਿਤਾ,ਕਿਹਾ,"ਭਾਈ!ਵਰ ਮੰਗੋ।"ਪ੍ਰੇਮੀਆਂ ਕਿਹਾ,"ਅਸੀਂ ਆਪਸ ਵਿੱਚੀਂ ਬਚਨ ਕਰਦੇ ਹੁੰਦੇ ਸਾਂ,ਕਿ ਸਤਿਗੁਰੂ ਸਾਹਿਬ ਜੀ ਲਈ ਸ਼ਹੀਦ ਹੋਈਏ ਤੇ ਅੰਤਮ ਸਮੇਂ ਸੱਚੇ ਸਤਿਗੁਰੂ ਸਾਹਿਬ ਜੀ ਦਰਸ਼ਨ ਬਖ਼ਸ਼ਣ, ਆਪ ਜੀ ਅੰਤਰਜਾਮੀ ਹੋਂ,ਆਪ ਜੀ ਨੇ ਸਾਡੀ ਇਹ ਇੱਛਾ ਪੂਰੀ ਕਰ ਦਿਤੀ ਹੈ। ਜਦੋਂ ੨ ਆਪ ਜੀ ਅਵਤਾਰ ਧਾਰੋਂ,ਤਦੋਂ ੨ ਦਾਸਾਂ ਨੂੰ ਭੀ ਨਾਲ ਲਿਆਇਆ ਕਰੋ ਜੀ,ਬਾਰ ੨ ਆਪ ਜੀ ਤੋਂ ਆਪਣੇ ਸਿਰ ਵਾਰਦੇ ਰਹੀਏ,ਜਿਤਨੇ ਸਿੱਖ ਮੱਚਦੇ ਜੰਗ ਅੰਦਰ ਸ਼ਹੀਦ ਹੋਏ ਹਨ,ਸਮੂੰਹ ਪਿਆਰਿਆਂ ਨੂੰ ਆਪਣੇ ਸੱਚੇ ਚਰਨ ਕਮਲਾਂ ਚ ਰੱਖਿਓ ਜੀ।"

ਸ਼ਹੀਦ ਸਿੰਘਾ ਪ੍ਰੋਹਤ ਜੀ ਮਹਾਂਵੀਰ,ਸੋਢੀਆਂ ਦੇ ਪਰੋਹਤ ਸਨ।ਇਨ੍ਹਾਂ ਦੇ ਸਪੁੱਤ੍ਰ ਬਹਾਦਰ ਮਲਕਜਾਤੀ, ਜਿਨ੍ਹਾਂ ਨੇ ਜੰਗ ਚ ਬਹਾਦਰੀ ਕਰਕੇ, ਸੱਚੇ ਸਤਿਗੁਰੂ ਸਾਹਿਬ ਜੀ ਦੀ ਮਹਾਨ ਖ਼ੁਸ਼ੀ ਪ੍ਰਾਪਤ ਕੀਤੀ। ਇਨ੍ਹਾਂ ਦੇ ਪੋਤ੍ਰੇ ਦਇਆ ਰਾਮ ਜੀ ਨੂੰ ਵਾਹਿਗੁਰੂ ਦਸਵੇਂ ਪਾਤਿਸਾਹ ਜੀ ਨੇ ਭੰਗਾਣੀ ਦਾ ਯੁੱਧ ਬਹਾਦਰੀ ਨਾਲ ਲੜਦਾ ਦੇਖ ਕੇ ਇਉਂ ਸਲਾਹਿਆ, ਕੁਪਿਓ ਦੇਵਤੇਸੰ; ਦਯਾਰਾਮ ਜੁੱਧੰ॥ ਕੀਯੋ ਦ੍ਰੋਣ ਕੀ ਜਿਉ; ਮਹਾਂ ਜੁੱਧ ਸੁੱਧੰ॥੬॥(ਸ੍ਰੀ ਦਸਮ ੬੦)

੮੦. ਦੂਜਾ ਧਰਮ ਜੰਗ ਜਿੱਤਣਾ:- ਗੁਰੂ ਨਾਨਕ ਸ਼ਾਹੀ ਸੰਮਤ ੧੬੧ ਅਤੇ ੧੬੮੭ ਬਿ: ਚ ਜਲੰਧਰੀ ਸੂਬੇ ਹੰਕਾਰੀ ਅਬਦੁਲ ਖ਼ਾਂ ਨੇ ੧੫ ਹਜ਼ਾਰ ਫ਼ੌਜ ਸਮੇਤ ਸ੍ਰੀ ਹਰਿਗੋਬਿੰਦਪੁਰ ਸਾਹਿਬ ਜੀ ਵਿਖੇ, ਆਪ ਜੀ 'ਤੇ ਜ਼ਬਰਦਸਤ ਹਮਲਾ ਕੀਤਾ। ਸੂਰਵੀਰ ਬਹਾਦਰ ਅਤੀਰਥ ਯੋਧੇ, ਸਤਿਗੁਰੂ ਸਾਹਿਬ ਜੀ ਦੇ ਅਨੁਸਾਰੀ, ਗੁਰਮੁਖਿ ਸਨਮੁਖ ਧੀਰਜਧਾਰੀ ਪਰਉਪਕਾਰੀ ਧਰਮੀ, ਸੁਆਸ ੨ ਗੁਰੂ ੨ ਜਪਣ ਵਾਲੇ, ਭਾਈ ਜੱਟੂ ਜੀ ਭਾਈ ਮਥੁਰਾ ਜੀ ਭਾਈ ਨਾਨੋ ਜੀ ਭਾਈ ਪਰਸਰਾਮ ਜੀ ਭਾਈ ਸਕਤੂ ਜੀ ਆਦਿ ਜੱਥੇਦਾਰ ਅਤੇ ਹੋਰ ਭੀ ਬਹੁਤ ਪ੍ਰੇਮੀ ਸਿੱਖ ਸ਼ਹੀਦ ਹੋਏ। ਅਹੰਕਾਰੀ ਸੂਬੇ ਅਬਦੁਲ ਖ਼ਾਂ ਦਾ ਕਪੁੱਤ ਨਬੀ ਬਖ਼ਸ਼ ਅਤੇ ਮੁਹੰਮਦ ਖ਼ਾਂ, ਬੈਰਮ ਖ਼ਾਂ, ਅਲੀ ਬਖ਼ਸ਼, ਇਮਾਮ ਬਖ਼ਸ਼ ਆਦਿ ਮੁਖੀ

ਜਰਨੈਲਾਂ ਸਮੇਤ ੧੪ ਹਜ਼ਾਰ ਤੁਰਕ ਮਰੇ, ਸ਼ਾਹੀ ਜਰਨੈਲ ਬਲਵੰਡ ਖ਼ਾਂ ਨੂੰ ਜੱਥੇਦਾਰ ਭਾਈ ਕਲਿਆਣਾ ਜੀ ਮਾਰ ਕੇ ਸ਼ਹੀਦ ਹੋ ਗਏ, ਹੰਕਾਰੀ ਸੂਬੇ ਅਬਦੁਲ ਖ਼ਾਂ, ਚੰਦੂ ਦੇ ਕਪੁੱਤ ਕਰਮ ਚੰਦ, ਘੇਰੜ ਦੇ ਕਪੁੱਤ ਰਤਨ ਚੰਦ, ਇਨ੍ਹਾਂ ਤਿੰਨਾਂ ਨੇ ਪਰਮਪੂਜਨੀਕ ਸੂਰਵੀਰ ਬਹਾਦਰ ਸੱਚੇ ਸਤਿਗੁਰੂ ਸਾਹਿਬ ਜੀ'ਤੇ ਹਮਲਾ ਕੀਤਾ। ਸੱਚੇ ਸਤਿਗੁਰੂ ਸਾਹਿਬ ਜੀ ਨੇ ਮੱਚਦੇ ਜੰਗ ਚ ਇਨ੍ਹਾਂ ਤਿੰਨਾਂ ਨੂੰ ਝਟਕਾ ਕੇ, ਇਨ੍ਹਾਂ ਦੀ ਕਲਿਆਣ ਕੀਤੀ। ਪਰਮਪੂਜਨੀਕ ਬਾਬੇ ਬਿਧੀਚੰਦ ਜੀ ਨੇ ਸਵਾ ਲੱਖ ਨਾਲ ਲੜਨ ਵਾਲੀ ਬਹਾਦਰੀ ਕੀਤੀ, ਅਬਦੁਲ ਖ਼ਾਂ ਦੇ ਕਪੁੱਤ ਕਰੀਮ ਬਖ਼ਸ਼ ਨੂੰ ਕ੍ਰਿਪਾਨ ਨਾਲ ਵੱਢਿਆ।ਸੱਚੇ ਸਤਿਗੁਰੂ ਸਾਹਿਬ ਜੀ ਦੀਆਂ ਲਾਡਲੀਆਂ ਫ਼ੌਜਾਂ ਨੇ ਚੜ੍ਹ ਕੇ ਆਏ ਜ਼ਾਲਮਾਂ ਦੇ ਵੱਢ ੨ ਕੇ ਡੱਕਰੇ ਕਰ ਦਿਤੇ। ਧਰਮ ਦੀ ਜਿੱਤ, ਪਾਪ ਦੀ ਹਾਰ ਹੋਈ। ਯਥਾ:-ਜੈਕਾਰੁ ਕੀਓ ਧਰਮੀਆ ਕਾ;ਪਾਪੀ ਕਉ ਡੰਡੁ ਦੀਓਇ॥

੮੧.ਤੀਜਾ ਧਰਮ-ਯੁੱਧ ਜਿੱਤਣਾ:-ਪਿੰਡ ਮੇਹਰਾਜ,ਰਾਮਪੁਰਾਫੂਲ ਰੇਲਵੇ ਸਟੇਸ਼ਨ ਤੋਂ ਚਾਰ ਮੀਲ ਉੱਤ੍ਰ ਪੱਛਮ ਹੈ, ਇਸ ਪਿੰਡ ਤੋਂ ਦੋ ਮੀਲ ਦੱਖਣ, ਗੁਰੂਸਰ ਦੇ ਮੁਕਾਮ 'ਤੇ, ਆਪ ਜੀ ਨੇ ਧਰਮਯੁੱਧ ਜਿੱਤਿਆ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ 'ਤੇ ਗੁਰੂ ਨਾਨਕਸ਼ਾਹੀ ਸੰਮਤ ੧੬੨ ਅਤੇ ੧੬੮੮ ਬਿ: ਨੂੰ, ਹੰਕਾਰੀ ਸ਼ਾਹਜਹਾਨ ਨੇ ਕਾਬਲੀਏ ਸੂਬੇ, ਲਲਾਬੇਗ ਨੂੰ ੩੫੦੦੦ ਫ਼ੌਜ ਦੇ ਕੇ ਲਹੌਰੋਂ ਭੇਜਿਆ। ਸੂਬੇ ਦੇ ਦੋ ਪੁੱਤ ਕਾਸਮ ਬੇਗ, ਸ਼ਮਸ਼ਬੇਗ ਅਤੇ ਇਸ ਦਾ ਭਾਈ ਕਮਰਬੇਗ ਅਤੇ ਭਾਣਜਾ ਕਾਬਲੀਬੇਗ ਜੋ ਸਾਬਤਾ ਬੱਕਰਾ ਖ਼ਾ ਜਾਂਦਾ ਸੀ, ਰੁਪੈ ਦੇ ਹਰਫ ਮੇਟ ਦਿੰਦਾ ਸੀ। ਇਸ ਨੂੰ ਸ਼ਾਹਜਹਾਂ ਨੇ ਕਿਹਾ, "ਜਾ ਕੇ ਸਤਿਗੁਰੂ ਸਾਹਿਬ ਜੀ ਨੂੰ ਫੜ ਕੇ ਮਾਰ ਦੇਵੀਂ।" ਮਹਾਂ ਬਲਵਾਨ ਜੋਧੇ ਜੋਧਰਾਇ ਨੇ, ਹੰਕਾਰੀ ਕਮਰਬੇਗ ਨੂੰ ਮਾਰਿਆ, ਸੂਰਵੀਰ ਬਾਬੇ ਬਿਧੀਚੰਦ ਜੀ ਨੇ ਕਾਸਮਬੇਗ ਨੂੰ ਮਾਰਿਆ। ਗੁਰੂ ਪਿਆਰੇ ਵੀਰ ਬਹਾਦਰ ਜਾਤੀ ਮਲਕ ਜੀ ਨੇ ਸ਼ਮਸ਼ਬੇਗ ਨੂੰ ਮਾਰਿਆ। ਸਭ ਤੋਂ ਤਕੜੇ ਕਾਬਲੀਬੇਗ ਨੂੰ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਨੇ ਮਾਰਿਆ, ਭਾਈ ਜੇਠਾ ਜੀ ਲਲਾਬੇਗ ਨਾਲ ਜੰਗ ਕਰਦੇ ਸ਼ਹੀਦ ਹੋਏ ਤਾਂ ਸੱਚੇ ਪਾਤਿਸਾਹ ਜੀ ਨੇ ਬੀਰਰਸ ਨਾਲ ਲਲਾਬੇਗ ਨੂੰ ਲਲਕਾਰਿਆ, ਆਹਮੋ ਸਾਹਮਣੇ ਜੰਗ ਕਰਕੇ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ ਲਲਾਬੇਗ ਨੂੰ ਮਾਰਿਆ, ਸੱਚੇ ਸਤਿਗੁਰੂ ਸਾਹਿਬ ਜੀ ਦੀ ਜਿੱਤ ਦੇ ਡੰਕੇ ਵੱਜ ਗਏ।

੮੨.ਚੌਥਾ ਧਰਮ-ਯੁੱਧ ਜਿੱਤਣਾ:- ਗੁਰੂ ਨਾਨਕਸ਼ਾਹੀ ਸੰਮਤ ੧੬੫ ਅਤੇ ੧੬੯੧ ਬਿ: ਚ ਹੰਕਾਰੀ ਸ਼ਾਹਜਹਾਨ ਨੇ ਕਾਲੇ ਖਾਂ ਤੋਂ ਹੱਲਾ ਕਰਵਾਇਆ। ਸ੍ਰੀ ਕਰਤਾਰਪੁਰ ਸਾਹਿਬ ਜੀ ਦੇ ਪੂਰਬ ਤੋਂ ਜਲੰਧਰੀ ਸੂਬਾ ਕੁਤਬ ਤੇ ਅਨਵਰ, ਅਸਮਾਨ ਖਾਂ ਨੇ ਦੱਖਣ ਤੋਂ, ਨਮਕ ਹਰਾਮੀ ਪੈਂਦੇ ਨੇ ਉੱਤ੍ਰ ਤੋਂ, ਪਸ਼ੌਰੀ ਸੂਬੇ ਕਾਲੇ ਨੇ ਪੱਛਮ ਤੋਂ, ਪੌਣੇ ਦੋ ਲੱਖ ਫ਼ੌਜ ਸਮੇਤ ਹੱਲਾ ਕੀਤਾ।

ਵਾਹਿਗੁਰੂ॥ਪੂਰਬ ਚ ਮਹਾਨ ਯੋਧਾ ਜਾਤੀ ਮਲਕ,ਨਿਰਭੈ ਯੋਧੇ ਮਿਹਰਚੰਦ ਤੇ ਅਮੀਆ ਜੀ ਦੱਖਣ,ਸ਼ੇਰ ਦਲੇਰ ਸੂਰਵੀਰ ਬਾਬਾ ਲੱਖੂ ਜੀ ਪੱਛਮ, ਬ੍ਰਹਮਗਿਆਨੀ ਮਹਾਂਬਲੀ ਬਾਬਾ ਬਿਧੀਚੰਦ ਜੀ ਉੱਤ੍ਰ ਦੀ ਤਰਫ ਆਪਣੀ ੨ ਫ਼ੌਜ ਸਮੇਤ ਯੁੱਧ ਕਰਨ ਲੱਗੇ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ

ਜੀ ਦੇ ਸੂਰਵੀਰ ਬਹਾਦਰਾਂ ਜੁਝਾਰੂਆਂ ਯੋਧਿਆਂ ਦਲੇਰਾਂ ਸ਼ੇਰਾਂ ਨੇ, ਮੋਰਚਿਆਂ ਚੋਂ ਗੋਲੀਆਂ ਮਾਰ ੨ ਕੇ ਵੈਰੀ ਭੁੰਨ ਦਿਤੇ, ਨਾਨੀ ਚੇਤੇ ਕਰਵਾ ਦਿਤੀ, ਲੋਹੇ ਦੇ ਚਣੇ ਚਬਾ ਦਿਤੇ। ਮਹਾਨ ਬਲਵਾਨ ਅਤੀਰਥ ਬਾਬੇ ਬਿਧੀਚੰਦ ਜੀ ਨੇ ਅਨਵਰ ਨੂੰ ਮਾਰਿਆ। ਯਥਾ:- ਦੋਹਿਰ॥ ਉਤਰ ਦਿਸ਼ਾ ਬਿਧੀਆ ਲਰੈ; ਲੀਓ ਅਨਵਰਹਿ ਘਾਇ॥ ਬਡ ਹੁਲਾਸ ਗੁਰ ਸੂਰਮਨ; ਤੁਰਕਨ ਮਨ ਮੁਰਝਾਇ॥

੯੩.ਵਾਹਿਗੁਰੂ ਮਹੱਲੇ ੯. ਜੀ ਦੀ ਮਹਾਨ ਬਹਾਦਰੀ:- ਵਾਹਿਗੁਰੂ ਸਰੂਪ ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਜੀ ਨੇ ਭੀ ਇਸ ਜੰਗ ਚ ਕ੍ਰਿਪਾਨ ਦੇ ਜੌਹਰ ਦਿਖਾ ਕੇ, ਮਹਾਨ ਬਹਾਦਰੀ ਕਰਕੇ ਪਰਮਪੂਜਨੀਕ ਗੁਰੂ ਪਿਤਾ ਜੀ ਦੀ ਮਹਾਨ ਖ਼ੁਸ਼ੀ ਲਈ। ਬਾਬੇ ਸੂਰਜਮੱਲ ਜੀ ਨੇ ਪੈਂਦੇ ਦੇ ਹੰਕਾਰੀ ਜਮਾਈ ਨੂੰ ਇਉਂ ਮਾਰਿਆ:- ਸ੍ਰੀ ਸੂਰਜਮੱਲ ਕ੍ਰੋਧਤ ਜੁੱਧ॥ ਲਯੋ [1]ਪਾਨ [2]ਖਪਰਾ ਇੱਕ ਸੁੱਧ॥ ਤਾਨ, ਖਾਨ ਕੌ ਮਾਰ ਗਿਰਾਯੋ॥ ਜੈ ਜੈ ਜੈ ਗੁਰ ਸਿੱਖਨ ਗਾਯੇ॥ [1]ਹੱਥ [2]ਤੀਰ)ਵਾਹਿਗੁਰੂ॥ ਆਹਮੋ ਸਾਹਮਣੇ ਜੰਗ ਕਰਦਿਆਂ, ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਨੇ ਪੈਂਦੇ ਦੇ ਤਲਵਾਰ ਮਾਰੀ, ਜਦੋਂ ਡਿੱਗਣ ਲੱਗਾ, ਸੱਚੇ ਸਤਿਗੁਰੂ ਸਾਹਿਬ ਜੀ ਨੇ ਕਿਹਾ, "ਕਲਮਾ ਪੜ੍ਹ।" ਅੱਗੋਂ ਇਹ ਉੱਤ੍ਰ ਦਿਤਾ:- ਦੋਹਿਰਾ॥ ਗਿਰ ਧਰ ਪੈਂਦ ਉਚਾਰਯੇ; ਸ੍ਰੀ ਗੁਰ ਤਵ ਤਰਵਾਰ॥ ਭਈ ਰੂਪ ਕਲਮਾ ਅਬੈ; ਕਰੀਅਹਿ ਮੋਹਿ ਸੰਭਾਰ॥ ਵਾਹਿਗੁਰੂ॥ ਸੱਚੇ ਸਤਿਗੁਰੂ ਸਾਹਿਬ ਜੀ ਨੇ ਜਲੰਧਰੀਏ ਸੂਬੇ ਕੁੱਤਬ ਖ਼ਾਂ ਨੂੰ ਤੀਰ ਨਾਲ ਮਾਰਿਆ, ਪਸ਼ੌਰ ਦੇ ਸੂਬੇ ਕਾਲੇ ਖ਼ਾਂ ਨੂੰ ਤਿੱਖੀ ਤਲਵਾਰ ਨਾਲ ਵੱਢ ਕੇ ਦੋ ਟੁਕੜੇ ਕਰ ਦਿਤੇ। ਇਹ ਦੇਖ ਕੇ ਸਿੱਖਾਂ ਨੇ ਜੈ ਜੈਕਾਰ ਕੀਤਾ। ਯਥਾ:- ਦੇਖ ਸਿੱਖਨ ਜੈਕਾਰ ਉਚਾਰਾ॥ ਬੱਜਯੋ ਫਤੇ ਕੋ ਅਧਕ ਨਗਾਰਾ॥

ਵਾਹਿਗੁਰੂ॥ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਜੀ ਨੇ ਆਪਣੇ ਪਿਆਰੇ ਸਿੱਖਾਂ ਅਤੇ ਤੁਰਕਾਂ ਦੀ ਇੱਕ ਸਾਰ ਖਬਰ ਲਈ। ਯਥਾ:- ਸਤਿਗੁਰ, ਘੈਲਨ ਕੀ; ਲੇ ਸਾਰਾ॥ ਸਿੱਖ ਤੁਰਕ; ਜਾਨੇ ਇਕ ਸਾਰਾ॥ ਜ਼ਖਮੀ ਤੁਰਕਾਂ ਨੇ ਪਾਪੀ ਸ਼ਾਹਜਹਾਨ ਪਾਸ ਜਾ ਕੇ ਸੱਚੇ ਪਾਤਿਸਾਹ ਜੀ ਦੀ ਬਹੁਤ ਹੀ ਸਿਫਤ ਕੀਤੀ। ਸਾਊ ਵਜ਼ੀਰ ਖਾਂ ਨੇ ਕਿਹਾ:- ਧੰਨ ਗੁਰ, ਤੁਰਕ ਜੁ ਜਖ਼ਮੀ ਪਾਲੇ॥ ਇਸ ਤੇ, ਤਿਨ ਕੀ ਗਾਥ ਨਿਰਾਲੇ॥ ਬਾਦਸ਼ਾਹ ਨੂੰ ਇਹ ਸੁਣ ਕੇ ਬਹੁਤ ਹੈਰਾਨੀ ਹੋਈ, ਜੋ ਸੱਚੇ ਪਾਤਿਸਾਹ ਜੀ, ਚੜ੍ਹ ਕੇ ਆਏ ਅਕਾਰਣ ਵੈਰ ਕਰਨ ਵਾਲੇ ਵੈਰੀਆਂ ਨਾਲ ਭੀ ਪਿਆਰ ਕਰਦੇ ਹਨ। ਯਥਾ:- ਨਾ ਕੋ ਬੈਰੀ ਨਹੀ ਬਿਗਾਨਾ; ਸਗਲ ਸੰਗਿ ਹਮ ਕਉ ਬਨਿ ਆਈ॥(੧੨੯੯) ਨਾ ਕੋ ਮੇਰਾ ਦੁਸਮਨੁ ਰਹਿਆ; ਨਾ ਹਮ ਕਿਸ ਕੇ ਬੈਰਾਈ॥ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ ਪੰਜਵਾਂ ਧਰਮਯੁੱਧ ਸ੍ਰੀ ਕੀਰਤਪੁਰ ਸਾਹਿਬ ਜੀ ਦੇ ਰਸਤੇ ਚ, ਜਮਾਨ ਵਲੀ ਅਹਿਮਦ ਨੂੰ ਸੱਤ ਹਜ਼ਾਰ ਫ਼ੌਜ ਸਮੇਤ ਜਿੱਤਿਆ।

੯੪.ਧੀਰਮੱਲ ਵੱਲੋਂ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇਣ ਤੋਂ ਜਵਾਬ:- ਜੰਗ ਜਿੱਤਣ ਤੋਂ ਮਗਰੋਂ ਸੱਚੇ ਸਤਿਗੁਰੂ ਸਾਹਿਬ ਜੀ ਨੇ ਸ੍ਰੀ ਕੀਰਤਪੁਰ ਸਾਹਿਬ ਜੀ ਨੂੰ ਜਾਣ ਦਾ ਹੁਕਮ ਦਿਤਾ। ਬੇਮੁਖ ਧੀਰਮੱਲ ਨੇ ਜਿੰਦਾ ਲਾ ਕੇ ਹਠ ਅਹੰਕਾਰ ਨਾਲ ਕਿਹਾ, "ਮੈਂ ਸਤਿਗੁਰੂ ਸਾਹਿਬ ਜੀ ਦਾ ਸਰੂਪ

ਨਹੀਂ ਦੇਣਾ, ਜੇ ਤੁਸੀਂ ਧੱਕੇ ਨਾਲ ਲਿਜਾਵੋਂਗੇ, ਤਾਂ ਮੈਂ ਆਪਣੇ ਪੇਟ ਚ ਕਟਾਰੀ ਮਾਰ ਕੇ ਮਰ ਜਾਵਾਂਗਾ।" ਇਹ ਗੱਲ ਸੁਣ ਕੇ ਪਰਮਪੂਜਨੀਕ ਬਾਬੇ ਗੁਰਦਿੱਤੇ ਜੀ ਨੇ ਬੀਰਰਸ ਧਾਰਿਆ ਤਾਂ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਨੇ ਕਿਹਾ, "ਬੱਚਾ ਖਿਮਾ ਕਰ, ਇਹ ਬੇਮੁਖ ਹੋ ਗਿਆ ਹੈ। ਦਸਵੇਂ ਜਾਮੇ ਅੰਦਰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੰਠੋਂ ਉਚਾਰਾਂਗਾ।"

ਵਾਹਿਗੁਰੂ॥ ਚੌਥਾ ਧਰਮ ਜੰਗ ਜਿੱਤ ਕੇ ਸ੍ਰੀ ਕੀਰਤਪੁਰ ਸਾਹਿਬ ਜੀ ਜਾ ਬਿਰਾਜੇ। ਇੱਥੋਂ ਕਸ਼ਮੀਰ, ਪੀਲੀਭੀਤ, ਬਾਰ ਅਤੇ ਮਾਲਵੇ ਚ ਜਾ ਕੇ ਲੱਖਾਂ ਪ੍ਰਾਣੀਆਂ ਨੂੰ ਮੁਕਤੀ ਦਾ ਰਾਹ ਦੱਸਿਆ। ਅਨੇਕਾਂ ਮੁਸਲਮਾਨਾਂ ਨੂੰ ਸਿੱਖੀ ਮੰਡਲ ਚ ਲਿਆਂਦਾ। ਉਦਾਸੀ ਪ੍ਰਚਾਰਕਾਂ ਨੂੰ ਦੇਸ਼ ਪ੍ਰਦੇਸ਼ ਭੇਜ ਕੇ ਸਿੱਖੀ ਦਾ ਨਿਸ਼ਾਨ ਝੁਲਾਇਆ।

੮੫.ਵਾਹਿਗੁਰੂ॥ ਢਾਡੀ ਭਾਈ ਅਬਦੁਲਾ ਤੇ ਨੱਥਾ ਜੀ ਨੇ ਸੱਚੇ ਸਤਿਗੁਰੂ ਸਾਹਿਬ ਜੀ ਦੇ ਜੰਗ ਦੀਆਂ ਵਾਰਾਂ ਸੁਣਾ ਕੇ, ਸਤਿਗੁਰੂ ਸਾਹਿਬ ਜੀ ਨੂੰ ਪਰਮ ਪ੍ਰਸੰਨ ਕੀਤਾ, ਯੋਧੇ ਸਨ, ਫ਼ੌਜ ਚ ਰੁਤਬੇ ਬੁਲੰਦ ਕਰ ਦਿਤੇ। ਇਨ੍ਹਾਂ ਨੂੰ ਹਾਥੀ ਘੋੜੇ ਅਤੇ ਬਸਤ੍ਰ ਦਾਨ ਦਿਤੇ। ਇਨ੍ਹਾਂ ਦੇ ਨਾਲ ਫ਼ੌਜ ਚੜ੍ਹਦੀ, ਇਨ੍ਹਾਂ ਨੂੰ ਦੇਖ ਕੇ ਪਿੰਡਾਂ ਦੇ ਲੋਕ ਡਰਦੇ, ਘਰ ਛੱਡ ਕੇ ਭੱਜ ਜਾਂਦੇ, ਤਾਂ ਇਹ ਪ੍ਰੇਮ ਗ੍ਰੀਬੀ ਸਹਿਤ ਇਉਂ ਕਹਿੰਦੇ:- "ਸ੍ਰੀ ਹਰਿਗੋਵਿੰਦ ਜੋਧਾ ਭਾਰੀ। ਹਮ ਤਿਸ ਕੇ ਚੱਲ ਜਾਂਹਿ ਭਿਖਾਰੀ।"

੮੬.ਵਾਹਿਗੁਰੂ॥ ਖਾਸ ਪ੍ਰੇਮੀ ਪਰਉਪਕਾਰੀ ਸਿੱਖ:- ਮਹਾਤਮਾ ਸ੍ਰੀ ਅਲਮਸਤ ਜੀ ਦੀ ਸ੍ਰੀ ਨਾਨਕਮੱਤੇ ਜਾ ਕੇ ਸਹਾਇਤਾ ਕੀਤੀ। ਯਥਾ:- ਪੁਨ ਅਲਮਸਤ ਸਾਧੁ ਕੋ ਧੀਰ;ਦੇ ਕਰਿ ਭਲੇ ਗੁਰੂ ਬਰ ਬੀਰ॥ ਭਾਈ ਤਖ਼ਤਮੱਲ ਜੀ ਮਸੰਦ ਨੇ ਕਾਬਲ ਚ ਸਿੱਖੀ ਦਾ ਪ੍ਰਚਾਰ ਕੀਤਾ।

੮੭.ਵਾਹਿਗੁਰੂ॥ ਕਸ਼ਮੀਰੀ ਖੁਆਜਾ ਨਾਮੇ ਪ੍ਰੇਮੀ ਦਰਸ਼ਨਾਂ 'ਤੇ ਐਸਾ ਮੋਹਿਤ ਹੋਇਆ, ਸਾਵਧਾਨ ਏਕਾਗਰ ਚੀਤ॥ ਹੋ ਕੇ ਸ਼ੁਭ ਸੇਵਾ ਕਰਦਾ। ਸੱਚੇ ਸਤਿਗੁਰੂ ਸਾਹਿਬ ਜੀ ਦੀ ਪਰਮ ਪ੍ਰਸੰਨਤਾ ਲੈ ਕੇ ਵਿਸਮਾਦ ਨਿਸ਼ਕਾਮ ਜੀਵਨ ਮੁਕਤ ਪੁਰਖ ਬਣ ਗਿਆ। ਇਹ ਪ੍ਰੇਮੀ ਘੋੜੇ ਦੇ ਨਾਲ ੨ ਭੱਜਦਾ, ਇਸ ਦਾ ਸ੍ਰੀਰ ਮੁੜਕੋ ਮੁੜਕੀ ਹੋ ਜਾਂਦਾ ਸੀ। ਇਸ ਦੀ ਸੰਗਤ ਕਰਕੇ, ਸਈਅਦ ਜਾਨੀ ਭੀ ਨਿਹਾਲ ਹੋਇਆ।

੮੮.ਵਾਹਿਗੁਰੂ॥ ਸਾਧੂ ਰਾਮਦਾਸ ਜੀ ਨੇ ਆਪ ਜੀ ਨੂੰ ਕਿਹਾ, "ਸਤਿਗੁਰੂ ਨਾਨਕ ਦੇਵ ਸਾਹਿਬ ਜੀ ਤਿਆਗੀ ਹਨ, ਆਪ ਜੀ ਘੋੜੇ ਫ਼ੌਜ ਸ਼ਸਤ੍ਰ ਰਖਦੇ ਹੋਂ?" ਤਾਂ ਉੱਤ੍ਰ, "ਬਾਤਨ ਫਕੀਰੀ ਜ਼ਾਹਰ ਅਮੀਰੀ, ਸ਼ਸਤ੍ਰ ਗਰੀਬ ਕੀ ਰੱਖਿਆ, ਜਰਵਾਣੇ ਕੀ ਭੱਖਿਆ। ਪਰਮਪੂਜਨੀਕ ਸੱਚੇ ਸਤਿਗੁਰੂ ਬਾਬੇ ਨਾਨਕ ਦੇਵ ਸਾਹਿਬ ਜੀ ਨੇ ਸੰਸਾਰ ਨਹੀਂ ਤਿਆਗਿਆ, ਮਾਇਆ ਤਿਆਗੀ ਹੈ।"ਭਾਈ ਗੜ੍ਹੀਆ ਜੀ ਆਪ ਜੀ ਦੇ ਸ਼ੁਭ ਸੱਚੇ ਦਰਸ਼ਨ ਕਰਕੇ ਬ੍ਰਹਮਗਿਆਨ ਨੂੰ ਪ੍ਰਾਪਤ ਹੋਏ, ਇਨ੍ਹਾਂ ਨੂੰ ਆਪ ਜੀ ਨੇ ਸਿੱਖੀ ਪ੍ਰਚਾਰ ਲਈ ਕਸ਼ਮੀਰ ਭੇਜਿਆ, ਗੁਜਰਾਤੀ ਸਾਹਦੌਲਾ ਇਨ੍ਹਾਂ ਤੋਂ ਸ੍ਰੀ ਸੁਖਮਨੀ ਸਾਹਿਬ ਜੀ ਸੁਣ ਕੇ ਸਿੱਖ ਬਣ ਗਏ। ਭਾਈ ਗੜ੍ਹੀਆ ਜੀ ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਜੀ ਦੀ ਭੀ ਸੇਵਾ ਕਰਦੇ ਰਹੇ। ਢਾਡੀ ਨੱਥਾ ਜੀ:- ਤੇਰਾ ਨਾਮ ਲਿਆਂ ਗੁਰੂ ਹਰਿਗੋਬਿੰਦ ਅਮਰਾਵਤਿ

ਪਉੜੀ ਚੜ੍ਹੀਦਾ। ਤੁਧ ਗੋਪ ਉਠਾਲੀ ਪ੍ਰਿਥਮੀ, ਕ੍ਰਿਸਾਣ ਜਿਵਾਵੇਂ ਰੜੀ ਦਾ। ਕਉਣ ਬੰਦਾ ਜੋ ਤੁਧ ਨਾਲ ਅੜੀਦਾ। (ਰੜੀ) ਰੋੜਾਂ ਚ ਖੇਤੀ ਪੈਦਾ ਕਰਦੇ ਹੋਂ, ਭਾਵ ਰੜੀ ਸੰਸਾਰ ਚ ਯੋਧਿਆਂ ਰੂਪੀ ਖੇਤੀ ਪੈਦਾ ਕੀਤੀ ਹੈ।

੮੯.ਵਾਹਿਗੁਰੂ॥ ਬ੍ਰਹਮ ਸਰੂਪ ਸੱਚੇ ਸਤਿਗੁਰੂ ਸਾਹਿਬ ਜੀ ਪਿੰਡ ਚੱਬੇ ਗਏ। ਇੱਕ ਪ੍ਰੇਮਣ ਮਾਤਾ ਜੀ ਨੇ ਪ੍ਰੇਮ ਨਾਲ ਸੇਵਾ ਕੀਤੀ, ਭਾਈ ਗੁਰਦਾਸ ਸਾਹਿਬ ਜੀ ਨੂੰ ਜੁਗਤੀ ਪੁੱਛੀ, ਤਾਂ ਭਾਈ ਸਾਹਿਬ ਜੀ ਨੇ ਕਿਹਾ, "ਦਦਾ. ਦਾਤਾ ਏਕੁ ਹੈ; ਸਭ ਕਉ ਦੇਵਨਹਾਰ॥ ਦੇਂਦੇ. ਤੋਟਿ ਨ ਆਵਈ; ਅਗਨਤ ਭਰੇ ਭੰਡਾਰ॥ ਅਨੁਸਾਰ ਮਹਾਰਾਜ ਖੰਡ ਬ੍ਰਹਮੰਡ ਨੂੰ ਦਾਨ ਦੇ ਕੇ ਤ੍ਰਿਪਤ ਕਰਦੇ ਹਨ, ਜੋ ਮੰਗੋਂਗੇ, ਬਖਸ਼ੀਸ਼ ਕਰਨਗੇ।" ਤਾਂ ਮਾਤਾ ਜੀ ਨੇ ਪ੍ਰੇਮ ਬੇਨਤੀ ਕੀਤੀ, "ਸੋਹਣੀਏ ਦਾਹੜੀਏ ਚਿੱਟੀਏ ਪੱਗੇ। ਅਰਜ਼ ਕਰੇਨੀ ਆਂ ਸਤਿਗੁਰੂ ਸਾਹਿਬ ਅੱਗੇ। ਨਾਉਂ ਸੁਲਖਣੀ ਪਿੰਡ ਮੇਰਾ ਚੱਬੇ। ਅਫਲ ਜਾਂਦੀ ਨੂੰ ਕੋਈ ਫਲ ਲੱਗੇ।" ਪਰਮ ਪ੍ਰਸੰਨ ਹੋ ਕੇ ਆਪ ਜੀ ਜਦੋਂ ਏਕਾ ਪਾਉਣ ਲੱਗੇ, ਤਾਂ ਘੋੜੇ ਦੇ ਪੌੜ ਹਿਲਾਉਣ ਤੋਂ ਸਾਤਾ ਪੈ ਗਿਆ। ਧੰਨ ਵਾਹਿਗੁਰੂ ਸਰੂਪ ਸੱਚੇ ਸਤਿਗੁਰੂ ਸਾਹਿਬ ਜੀ ਨੇ ਨਿਪੁੱਤੀ ਨੂੰ ਸੂਰਬੀਰ ਬਹਾਦਰ ਯੋਧੇ ਗੁਰਮੁਖਿ ਸਤ ਸਪੂਤ ਬਖ਼ਸ਼ੇ, ਜਿਨ੍ਹਾਂ ਨੇ ਗੁਰੂ ਪ੍ਰਮੇਸਰ ਜੀ ਨਾਲ ਧਰਮਯੁੱਧਾਂ ਚ ਨਾਮਣਾ ਖੱਟੀ।

੯੦.ਗੁਰੂ ਪਿਆਰੇ ਰਬਾਬੀ ਮਹਾਂ ਵਿਸਮਾਦ ਗੁਰੂ ਜਸ ਕਰਨਾ:- ਗੁਰਮੁਖਿ ਪਿਆਰੇ ਬਾਬਕ ਜੀ ਨੇ ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਦੇ ਜੋਤੀ ਜੋਤਿ ਸਮਾਉਂਣ ਸਮੇਂ ਕੀਰਤਨ ਕੀਤਾ। ਇਹ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਦੇ ਹਜੂਰੀ ਕੀਰਤਨੀਏ ਸਨ। ਇਸ ਸ਼ੇਰ ਬਹਾਦਰ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੇ ਜੰਗ ਚ ਵੱਡੀ ਬੀਰਤਾ ਦਿਖਾਈ, ਸੱਚੀ ਸੇਵਾ ਸਿਮਰਨ ਕੁਰਬਾਨੀ ਗੁਰੂ ਭਗਤੀ ਕਰਕੇ ੧੬੯੯ ਬਿ: ਨੂੰ ਸ੍ਰੀ ਕੀਰਤਪੁਰ ਸਾਹਿਬ ਜੀ ਵਿਖੇ ਸੱਚਖੰਡ ਗਏ। ਇਨ੍ਹਾਂ ਦੇ ਚੌਂਹ ਬੱਚਿਆਂ ਨੇ ਸੱਚੇ ਸਤਿਗੁਰੂ ਸਾਹਿਬ ਜੀ ਦੇ ਦਰਬਾਰ ਚ ਆ ਕੇ ਸਨਮੁਖ ਇਹ ਗੁਰੂ ਜਸ ਕੀਤਾ:- "ਖਰੇ ਹੋਇ ਕੈ;ਕਰੀ ਕਲ੍ਯਾਨ। ਗੁਰ ਸਾਹਿਬ; ਸੋਢੀ ਸੁਲਤਾਨ। ਸ੍ਰੀ ਗੁਰ ਰਾਮਦਾਸ ਕੋ; ਪੋਤਾ। ਦੀਨ ਦੁਨੀ; ਥੰਭਿ ਭਾਰ ਖਲੋਤਾ॥੨੪॥ ਸ੍ਰੀ ਗੁਰੂ ਅਰਜਨ ਸੁਤ;ਜੋਧਾ ਬਲੀ। ਦੁਸਟ ਮਾਰ ਕਰਿ ਕੀਰਤਿ ਭਲੀ। ਪੀਰੀ ਮੀਰੀ ਕੋ; ਬੱਡ ਥੰਭਾ। ਪਿਖਿ ਪ੍ਰਾਕਰਮ; ਸਭਿ ਜਗਤ ਅਚੰਭਾ॥੩੫॥ ਮੁਗਲਸਖਾਨ; ਜੰਗ ਕਰਿ ਮਾਰਯੋ। ਅਬਦੁਲਖਾਂ; ਜੁਤਿ ਚਮੂ ਸੰਘਾਰਯੋ। ਲਲਾਬੇਗ; ਸਹਿ ਕੰਬਰ ਘਾਤੀ। ਸ਼ਾਹਜਹਾਂ ਕੀ; ਦਾਹਸਿ ਛਾਤੀ॥੩੬॥ ਲੂਣਹਰਾਮੀ ਪੈਂਦਾ ਘਾਯੋ। ਪ੍ਰਤਿਪਾਲਕ; ਸੋ ਲਰਿਬੇ ਆਯੋ। ਅਰਯੋ ਸ਼ੱਤ੍ਰ; ਸਕਲ ਹੀ ਮਾਰੇ। ਮੌਨ ਸ਼ਾਹ ਭਾਈ ਮਾਨੀ ਹਾਰੇ॥੩੭॥ ਕੋ ਕੋ ਗੁਨ; ਰਾਵਰ ਕੇ ਕਹੈਂ। ਸ਼ੇਸ਼ ਸਾਰਦਾ; ਅੰਤ ਨ ਲਹੈਂ। ਗੁਰ ਜਸੁ ਕਹਿ; ਬੈਠੇ ਦਰਬਾਰ। ਲੱਗੇ; ਕੀਰਤਨਿ ਕਰਨ ਉਦਾਰ।"(ਰਾਸਿ ੮ ਅੰਸੁ ੩੯) ਇਉਂ ਕੀਰਤਨ ਕਰਕੇ ਨਿਤਾਪ੍ਰਤੀ ਸਤਿਸੰਗਤ ਸੱਚੇ ਸਤਿਗੁਰੂ ਸਾਹਿਬ ਜੀ ਦੀ ਪ੍ਰਸੰਨਤਾ ਲੈਣ ਲੱਗੇ।

੯੧.ਵਾਹਿਗੁਰੂ॥ ਖਾਸ ਪ੍ਰੇਮਣ ਮਾਤਾ ਭਾਗਭਰੀ ਜੀ ਨੇ ਆਪ ਜੀ ਦਾ ਸ਼ੁਭ ਸਿਮਰਨ ਕਰਕੇ, ਆਪ ਕੱਤ ਕੇ ਸੁੰਦਰ ਚੋਲ਼ਾ ਬਣਾਇਆ। ਇਸ ਦਾ ਸਪੁੱਤ੍ਰ ਭਾਈ ਸੇਵਾਦਾਸ ਜੀ ਸੀ। ਪ੍ਰੇਮ ਡੋਰ ਦੇ ਬੱਝੇ ਹੋਏ, ਆਪ ਜੀ ੧੬੭੨ ਬਿ: ਨੂੰ ਸ੍ਰੀ ਨੱਗਰ ਪਹੁੰਚੇ, ਇਨ੍ਹਾਂ ਦਾ ਅਰਪਿਆ ਚੋਲ਼ਾ ਪਹਿਨ ਕੇ ਇਨ੍ਹਾਂ ਨੂੰ ਨਿਹਾਲ ੩ ਕੀਤਾ।

ਗੁਰਬਾਣੀ ਬਾਰੇ:-ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮ ਪਾਕ ਸ਼ੁਭ ਸੱਚੇ ਇਤਿਹਾਸ 'ਚੋਂ ਪੜ੍ਹੋ।

ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਨੇ ਸ਼ੁੱਧ ਉਚਾਰਨ ਦੀ ਮਹਾਨ ਮਹਾਨਤਾ ਜਣਾਈ ਹੈ, ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਸ੍ਰੀ ਸੁਖਮਨੀ ਸਾਹਿਬਜੀ ਦੇ ਅਰਥਾਂ ਦੀ ਪੋਥੀ 'ਚੋਂ ਪੜ੍ਹੋ ਜੀ।

ਗੁਰਦਾਸ ਸਾਹਿਬ ਜੀ ਨਮਿਤ ਅੰਮ੍ਰਿਤ ਜੋਤੀ ਜੋਤਿ ਸਹਜ ਪਾਠ ਕਰਵਾਇਆ।ਜੋਤੀ ਜੋਤਿ ਸਹਜ ਪਾਠ ਮਰਯਾਦਾ ਪੋਥੀ 'ਚ ਪੜ੍ਹੋ।

ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ, ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਦਬ ਸਤਿਕਾਰ ਪੂਜਨ ਅਤਿਅੰਤ ਹੀ ਪ੍ਰੇਮ ਸਹਿਤ ਕਰਨਾ,ਗੁਰੂ ਗ੍ਰੰਥ ਸਾਹਿਬ ਜੀ ਇਤਿਹਾਸ 'ਚ ਪੜ੍ਹੋ।

੯੨.ਨੱਗਰ ਵਸਾਏ:-ਸ੍ਰੀ ਹਰਿਗੋਬਿੰਦਪੁਰ ੧੬੭੭ਬਿ:ਨੂੰ ਬਿਆਸ ਕਿਨਾਰੇ ਨੱਗਰ ਵਸਾਇਆ।ਇੱਕ ਧਰਮਸ਼ਾਲਾ, ਇੱਕ ਮਸੀਤ ਭੀ ਬਣਵਾਈ।ਇੱਕ ਗੁਰਦੁਆਰਾ ਸਾਹਿਬ ਜੀ ਬਣਾਏ।ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੇ ਉਦਾਲੇ ਇੱਕ ਪੱਕੀ ਕੰਧ ਕੱਢੀ,ਲੋਹਗੜ੍ਹ ਕਿਲਾ ਪੱਕਾ ਕੀਤਾ।ਅਕਾਲ ਬੁੰਗੇ ਨੇੜੇ ਖ਼ੂਹ ਤੇ ਬਾਗ ਲੁਆਇਆ।

੯੩.ਵੈਰਾਗਮਈ ਜੋਤੀ ਜੋਤਿ ਸਮਾਉਣਾ,ਖ਼ਾਸ ਪ੍ਰੇਮੀ ਰਾਜਾਰਾਮ ਜੀ ਨੇ ਮੱਚਦੀ ਚਿਖ਼ਾ 'ਚ ਛਾਲ਼ ਮਾਰਨੀ:-ਗੁਰੂ ਨਾਨਕਸ਼ਾਹੀ ਸੰਮਤ ੧੬੯।ਬਿ:੧੬੯੫ ਚੇਤ ਸ਼ੁਦੀ ੫।੨੮ ਮਾਰਚ ੧੬੩੮ਈ: ਸਵਾ ਪਹਿਰ ਅੰਮ੍ਰਿਤ ਵੇਲੇ,ਸਤਲੁਜ ਦਰਿਆ ਕਿਨਾਰੇ ਸ੍ਰੀ ਕੀਰਤਪੁਰ ਸਾਹਿਬ ਜੀ ਗੁਰਦੁਆਰਾ ਸ੍ਰੀ ਪਤਾਲਪੁਰੀ ਸਾਹਿਬ ਜੀ ਵਿਖੇ ਜੋਤੀ ਜੋਤਿ ਸਮਾਏ।ਜਿਵੇਂ ਪਤੰਗਾ ਲਾਈਟ'ਤੇ ਸੜਦਾ ਹੈ,ਤਿਵੇਂ ਗੁਰਮੁਖਿ ਸਨਮੁਖ ਜ਼ਿੰਦਾ ਸ਼ਹੀਦ ਰਾਜਪੂਤ ਰਾਜਾਰਾਮ ਜੀ ਨੇ,ਵਿਛੋੜਾ ਸੁਣੇ ਡੁਖੁ;ਵਿਣੁ ਡਿਠੇ ਮਰਿਓਦਿ॥ਅਨੁਸਾਰ ਆਪ ਜੀ ਦੀ ਮੱਚਦੀ ਚਿਖ਼ਾ ਚ ਛਾਲ਼ ਮਾਰ ਕੇ ਇਹ ਬਚਨ ਕਮਾਏ,ਜਿਸੁ ਪਿਆਰੇ ਸਿਉ ਨੇਹੁ;ਤਿਸੁ ਆਗੈ ਮਰਿ ਚਲੀਐ॥ਧ੍ਰਿਗੁ ਜੀਵਣੁ ਸੰਸਾਰਿ;ਤਾ ਕੈ ਪਾਛੈ ਜੀਵਣਾ॥ਐਸੇ ਪ੍ਰੇਮੀਆਂ ਦੀ ਪ੍ਰੀਤੀ ਕਿਸੇ ਪ੍ਰਕਾਰ ਨਹੀਂ ਟੁੱਟਦੀ।ਯਥਾ:-ਕਿਤੈ ਪ੍ਰਕਾਰਿ;ਨ ਤੂਟਉ ਪ੍ਰੀਤਿ॥ਦਾਸ ਤੇਰੇ ਕੀ;ਨਿਰਮਲ ਰੀਤਿ॥ ਗੁਰਤਾ.ਕੀਤੀ:-ਤਕਰੀਬਨ.੩੧ਸਾਲ,੧੦ਮਹੀਨੇ,੧੫ਦਿਨ।ਕੁੱਲ.ਆਯੂ:-ਤਕਰੀਬਨ.੪੨.ਸਾਲ,੯ਮਹੀਨੇ,੨੩ਦਿਨ।ਝੂਠਾਰਾਜ:-ਪਾਪੀ ਜਹਾਂਗੀਰ,ਸ਼ਾਹਜਹਾਂ।

੯੪.ਸ਼ੁਭ ਸੱਚੀ ਬੰਸਾਵਲੀ ਸੱਚੇ ਸਤਿਗੁਰੂ ਸ੍ਰੀ ਗੁਰੂ ਹਰਿਰਾਏ ਸਾਹਿਬ ਜੀ। ;ਸਿਮਰੌ ਸ੍ਰੀ ਹਰਿਰਾਇ॥

ਸ਼ੁਭ ਸੱਚਾ ਅਵਤਾਰ:-ਗੁਰੂ ਨਾਨਕ ਸ਼ਾਹੀ ਸੰਮਤ ੧੬੨।੧੬੮੭ਬਿ:ਮਾਘ ਸੁਦੀ ਚੌਦਸ,ਐਤਵਾਰ,੫ ਫਰਵਰੀ ੧੬੩੦ਈ:ਨਛੱਤਰ ਭਰਣੀ,ਸ੍ਰੀ ਕੀਰਤਪੁਰ ਸਾਹਿਬ (ਗੁਰਦੁਆਰਾ ਸ਼ੀਸ਼ ਮਹਿਲ ਸਾਹਿਬ ਜੀ) ਵਿਖੇ ਪਰਮਪਵਿੱਤ੍ਰ ਸ਼ੁਭ ਅਵਤਾਰ ਧਾਰਿਆ।ਯਥਾ:- ਅੰਮ੍ਰਿਤ ਵੇਲੇ ਦੋ ਘੜੀ,

ਆਏ ਸ੍ਰੀ ਭਗਵੰਤ।ਭਗਤੀ ਵੱਸ ਪ੍ਰਗਟੇ ਪ੍ਰਭੂ;ਮਹਾ ਪੁੰਨ ਬਿਨ ਹੰਤ॥੮॥(ਸ੍ਰੀ ਗੁਰਮੁਖਿ ਪ੍ਰਕਾਸ਼) ਪਰਮਪੂਜਨੀਕ ਪਿਤਾ ਧੰਨ ਬਾਬਾ ਗੁਰਦਿਤਾ ਦੀਨ ਦੁਨੀ ਦਾ ਟਿੱਕਾ।ਪਰਮਪੂਜਨੀਕ ਮਾਤਾ ਨਿਹਾਲ ਕੌਰ ਜੀ (ਅਨੰਤੀ, ਨੱਤੀ ਜੀ)।ਸੱਚੇ ਸਤਿਗੁਰੂ ਸਾਹਿਬ ਜੀ ਦੇ ਨਾਨਕੇ ਬਟਾਲੇ।ਨਾਨਾ ਜੀ ਰਾਮਸਿਲ ਖੱਤ੍ਰੀ।ਨਾਨੀ ਮਾਤਾ ਸੁਖਦੇਈ ਜੀ।

੯੫.ਵਾਹਿਗੁਰੂ॥ ਮਹੱਲੇ ਛੇਵੇਂ ਜੀ ਨੇ,ਆਪ ਜੀ ਦਾ ਪਰਮਪਵਿੱਤ੍ਰ ਸ਼ੁਭ ਸੱਚਾ ਨਾਮ ਰੱਖਣਾ:- ਪਰਮਪੂਜਨੀਕ ਪਿਤਾ ਸ੍ਰੀ ਬਾਬੇ ਗੁਰਦਿਤੇ ਸਾਹਿਬ ਜੀ ਨੇ ਆਪ ਜੀ ਦੇ ਪਰਮਪਵਿੱਤ੍ਰ ਸ਼ੁਭ ਅਵਤਾਰ ਬਾਰੇ, ਖ਼ੁਸ਼ੀ ਭਰੀ ਪ੍ਰੇਮ ਪੱਤ੍ਰਕਾ ਪਰਮਪੂਜਨੀਕ ਪਿਤਾ ਜੀ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ ਦੂਤ ਪਾਸ ਭੇਜੀ, ਜਿਸ ਚ ਇਹ ਪ੍ਰੇਮ ਬੇਨਤੀ ਲਿਖੀ, "ਆਪਣੇ ਪਿਆਰੇ ਪੋਤ੍ਰੇ ਜੀ ਦਾ ਸ਼ੁਭ ਸੱਚਾ ਨਾਮ ਰੱਖ ਕੇ ਭੇਜੋ ਜੀ।" ਚਿੱਠੀ ਪੜ੍ਹ ਕੇ ਇਹ ਜਾਣਿਆ, ਗੁਰਤਾ ਦੇ ਮਾਲਕ ਪਿਆਰੇ ਪੋਤ੍ਰੇ ਜੀ ਪ੍ਰਗਟੇ ਹਨ, ਇਸ ਕਰਕੇ ਅਤਿਅੰਤ ਹੀ ਪ੍ਰਸੰਨਤਾ ਸਹਿਤ ਪਰਮਪੂਜਨੀਕ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਬਹੁਤ ਭਾਰੀ ਸੁੰਦਰ ਦੀਵਾਨ ਸਜਾਇਆ, ਸੰਪੂਰਨਤਾ 'ਤੇ ਇਹ ਸ੍ਰੀ ਮੁਖਵਾਕ ਆਏ। ਸਲੋਕੁ॥ ਹਰਿ ਹਰਿ ਮੁਖ ਤੇ ਬੋਲਨਾ; ਮਨਿ ਵੂਠੈ ਸੁਖੁ ਹੋਇ॥ ਨਾਨਕ ਸਭ ਮਹਿ ਰਵਿ ਰਹਿਆ; ਥਾਨ ਥਨੰਤਰਿ ਸੋਇ॥੧॥(੨੬੦) ਇਹ ਸੁਣ ਕੇ ਕਿਹਾ, "ਪਿਆਰੇ ਪੋਤ੍ਰੇ ਜੀ ਰੰਕਾਂ ਨੂੰ ਰਾਜ ਬਖ਼ਸ਼ਣਗੇ, ਇਸ ਕਰਕੇ ਪਰਮਪਵਿੱਤ੍ਰ ਸ਼ੁਭ ਸੱਚਾ ਨਾਮ ਸਤਿਗੁਰੂ ਹਰਿਰਾਏ ਸਾਹਿਬ ਜੀ ਹੋਇਆ।" ਇਹ ਸੁਣ ਕੇ ਸਭ ਸੰਗਤ ਚ ਵਧਾਈ ਹੋਈ, ਖ਼ੁਸ਼ੀਆਂ ਦੀ ਹੱਦ ਨਾ ਰਹੀ। ਖ਼ੁਸ਼ੀਆਂ ਦੇ ਵਾਜੇ ਵੱਜੇ, ਜੈਕਾਰਿਆਂ ਨਾਲ ਅੰਬਰ ਗੂੰਜ ਉੱਠਿਆ, ਕੜਾਹ ਪ੍ਰਸ਼ਾਦਿ ਵਰਤਾਇਆ, ਗ਼੍ਰੀਬਾਂ ਨੂੰ ਦਾਨ ਦੇ ਕੇ ਪ੍ਰਸੰਨ ਤ੍ਰਿਪਤ ਕੀਤਾ।

ਪਰਮਪੂਜਨੀਕ ਪਿਤਾ ਬਾਬੇ ਗੁਰਦਿਤੇ ਜੀ ਨੇ ਆਪ ਜੀ ਨੂੰ ਗੁਰਬਾਣੀ ਸੰਥਾ ਆਪ ਕਰਵਾਈ। ਪੰਜ ਸਾਲ ਤੱਕ ਸੰਪੂਰਨ ਸੰਥਾ ਕਰ ਲਈ। ਨੌਂ ਵਰ੍ਹੇ ਦੀ ਆਯੂ ਤੱਕ ਫਾਰਸੀ ਸੰਸਕ੍ਰਿਤ ਚ ਨਿਪੁੰਨ ਹੋ ਗਏ। ਸ੍ਰੀ ਗੁਰੂ ਹਰਿਗੋਬਿੰਦ ਜੀ; ਕੀਰਤਪੁਰ ਮੇਂ ਆਇ॥ ਪਿਖ ਸੁੰਦਰ ਲਘੁ ਪੋਤ੍ਰੇ; ਲੀਓ ਗੋਦ ਮੁਦ ਪਾਇ॥ ਪਰਮਪੂਜਨੀਕ ਦਾਦੇ ਸਤਿਗੁਰੂ ਜੀ ਨਾਲ ਅਤਿਅੰਤ ਪ੍ਰੇਮ ਵਧ ਗਿਆ, ਵਿਛੁੜੇ ਤੋਂ ਮੱਛੀ ਵਾਂਗ ਤੜਫਦੇ। ਜਿੱਥੇ ਸੱਚੇ ਚਰਨ ਧਰਦੇ, ਤਿੱਥੇ ਚਰਨ ਧੂੜਿ ਲੈ ਕੇ, ਆਪਣੇ ਮੱਥੇ ਨੂੰ ਲਾਉਂਦੇ। ਯਥਾ:- ਜਹਿ ਸਤਿਗੁਰ ਨਿਜ ਪਗ ਧਰੈ; ਤਹਿ ਧੂਰੀ ਲੇ ਹਾਥ॥ ਮਸਤਕ ਅਪਨੇ ਲਾਵਹੀ; ਸ਼ਰਧਾ ਮਨ ਕੀ ਸਾਥ॥

੯੬.ਧੰਨ ਸ੍ਰੀ ਬਾਬਾ ਗੁਰਦਿਤਾ ਸਾਹਿਬ ਜੀ ਅਵਤਾਰ:-ਪਰਮਪੂਜਨੀਕ ਛੇਵੇਂ ਪਾਤਿਸਾਹ ਜੀ ਤੇ ਮਾਤਾ ਦਮੋਦਰੀ ਜੀ ਦੇ ਘਰ, ਕੱਤਕ ਸ਼ੁੱਦੀ ੧੫ ਸੰਮਤ ੧੬੭੦ ਨੂੰ ਪਿੰਡ ਡਰੋਲੀ ਭਾਈ (ਫਿਰੋਜ਼ਪੁਰ) ਵਿਖੇ ਪ੍ਰਗਟੇ। ਆਪ ਜੀ ਨੇ ਪਰਮਪੂਜਨੀਕ ਸੱਚੇ ਪਿਤਾ ਜੀ ਦੀ ਆਗਿਆ ਅਨੁਸਾਰ ਸ਼ਸਤ੍ਰ ਵਿੱਦਿਆ ਅਤੇ ਬ੍ਰਹਮਵਿੱਦਿਆ ਦਾ ਖ਼ੂਬ ਅਭਿਆਸ ਕਰਕੇ, ਪਿਤਾ ਜੀ ਦੀ ਪਰਮ ਪ੍ਰਸੰਨਤਾ ਪ੍ਰਾਪਤ ਕੀਤੀ। ਆਪ ਜੀ ਪਰਮਪੂਜਨੀਕ ਪਿਤਾ ਜੀ ਦੇ ਦਰਸ਼ਨ ਕਰਕੇ ਨਿਹਾਲ ਹੋ ਜਾਂਦੇ, ਰੋਮ ੨

ਕਰਕੇ ਪਿਤਾ ਜੀ ਦੀ ਆਗਿਆ ਮੰਨਦੇ, ਆਪ ਜੀ ਦੀ ਸ਼ੁਭ ਸ਼ਾਦੀ ਗੁਰੂ ਨਾਨਕਸ਼ਾਹੀ ਸੰਮਤ ੧੫੫ ਅਤੇ ੨੧ ਵਿਸਾਖ ੧੬੮੧ ਬਿ: ਨੂੰ ਗੁਰਮੁਖਿ ਰਾਮਸਿਲ ਖੱਤ੍ਰੀ ਜੀ ਦੀ ਨੇਕ ਸਾਊ ਸਪੁੱਤ੍ਰੀ ਅਨੰਤੀ ਜੀ ਨਾਲ ਬਟਾਲੇ ਵਿਖੇ ਹੋਈ। ਆਪ ਜੀ ਦੇ ਘਰ ਧੰਨ ਵਾਹਿਗੁਰੂ ਸਤਿਗੁਰੂ ਸੱਤਵੇਂ ਪਾਤਿਸਾਹ ਜੀ ਅਤੇ ਹੰਕਾਰੀ ਧੀਰਮੱਲ ਪ੍ਰਗਟੇ। ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪ ਜੀ ਨੂੰ ਡਰੋਲੀ ਭਾਈ ਤੋਂ ਸ੍ਰੀ ਕਰਤਾਰਪੁਰ ਸਾਹਿਬ ਜੀ ਨੂੰ ਤੋਰਨ ਸਮੇਂ ਸਤਿਗੁਰੂ ਗ੍ਰੰਥ ਸਾਹਿਬ ਜੀ ਨਾਲ ਭੇਜਦਿਆਂ ਹੋਇਆਂ ਸਤਿਕਾਰ ਪੂਜਣ ਬਾਰੇ ਇਉਂ ਬਚਨ ਫ਼ੁਰਮਾਏ:- ਚੰਦਨ ਚਰਚਹੁ ਧੂਪ ਧੁਖਾਵਹੁ॥ ਫੂਲਨ ਮਾਲਾ ਗੁਰੂ ਗ੍ਰਿੰਥ ਚਢਾਵਹੁ॥ ਆਪ ਹੱਥੀਂ (ਧੂਪ) ਧੂਫ (ਧੁਖਾਵਹੁ) ਧੁਖਾਉਣੀ ਅਤੇ ਕੋਲ਼ੇ ਬੈਠ ਕੇ ਦੀਵਾ ਬਾਲਣਾ। ਚੰਦਨ ਕੇਸਰ ਘਸਾ ਕੇ (ਚਰਚਹੁ) ਛਿੜਕਦੇ ਰਹਿਣਾ। (ਫੂਲਨ) ਫੁਲਾਂ ਦੀਆਂ ਮਾਲਾ ਸਤਿਗੁਰੂ ਸ੍ਰੀ ਗੁਰੂ ਗ੍ਰਿੰਥ ਸਾਹਿਬ ਜੀ 'ਤੇ (ਚਢਾਵਹੁ) ਚੜਾਉਣੀਆਂ।

ਵਾਹਿਗੁਰੂ॥ ਸ੍ਰੀ ਕੀਰਤਪੁਰ ਸਾਹਿਬ ਜੀ ਵਿਖੇ, ਆਪ ਜੀ ਨੇ ਪਹਾੜੀਆਂ 'ਤੇ ਤਰਸ ਕਰਕੇ ਮਰੀ ਗਾਂ ਜਿਉਂਦੀ ਕੀਤੀ। ਇਸ ਦਾ ਪਰਮਪੂਜਨੀਕ ਪਿਤਾ ਜੀ ਨੂੰ ਪਤਾ ਲੱਗਾ ਤਾਂ ਬੀਰਰਸ ਧਾਰ ਕੇ ਕਿਹਾ, "ਇਹ ਕਰਤਾਰ ਜੀ ਦੀ ਰਜ਼ਾ ਦੇ ਉਲਟ ਕਿਉਂ ਕੀਤਾ ਹੈ? ਇੱਕ ਮਿਆਨ ਚ ਦੋ ਤਲਵਾਰਾਂ ਨਹੀਂ ਸਮਾ ਸਕਦੀਆਂ।"ਪਰਮਪੂਜਨੀਕ ਪਿਤਾ ਜੀ ਦੇ ਇਹ ਬਚਨ ਸੁਣ ਕੇ, ਪ੍ਰਭ ਮੇਰੇ ਓਇ; ਬੈਰਾਗੀ ਤਿਆਗੀ॥(੧੨੬੭) ਅਨੁਸਾਰ ਆਪ ਜੀ ਨੂੰ ਬਹੁਤ ਵੈਰਾਗ ਅਤੇ ਉਦਾਸੀ ਹੋਈ, ਇਸ਼ਨਾਨ ਕਰਕੇ ਸ੍ਰੀ ਜਪੁ ਜੀ ਸਾਹਿਬ ਜੀ ਦਾ ਪਰਮਪਵਿੱਤ੍ਰ ਅੰਮ੍ਰਿਤ ਪਾਠ ਕਰਕੇ ਗੁਰਦੁਆਰਾ ਦੇਹੁਰਾ ਸ੍ਰੀ ਬਾਬਾ ਗੁਰਦਿਤਾ ਸਾਹਿਬ ਜੀ ਵਿਖੇ ਜਾ ਕੇ, ਸੱਚੇ ਸਤਿਗੁਰੂ ਸਾਹਿਬ ਜੀ ਦਾ ਬਚਨ ਮੰਨ ਕੇ, ਗੁਰੂ ਨਾਨਕਸ਼ਾਹੀ ਸੰਮਤ ੧੬੯ ਤੇ ਚੇਤ ਸ਼ੁਦੀ ੧੦ ਬਿ: ੧੬੯੫ ਨੂੰ ਆਪਣਾ ਸ੍ਰੀਰ ਹੀ ਤਿਆਗ ਦਿਤਾ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦਾ ਬਚਨ ਮੰਨਣ ਦੀ ਕੈਸੀ ਕਮਾਲ ਕਰਨੀ ਬਾਬਾ ਜੀ ਨੇ ਕੀਤੀ, ਐਸੇ ਮਹਾਂਪੁਰਸ਼ਾਂ ਨੂੰ ਖੰਡ ਬ੍ਰਹਮੰਡ ਸਦਾ ਨਮਸਕਾਰ ਅਤੇ ਜੈ ਜੈਕਾਰ ਕਰਦੇ ਹਨ।ਆਪਣੇ ਅਤਿਅੰਤ ਪਿਆਰੇ ਅਵਤਾਰੀ ਲਾਲ ਜੀ ਨੇ ਬਚਨ ਮੰਨ ਕੇ, ਸ੍ਰੀਰ ਤਿਆਗਣਾ ਸੁਣ ਕੇ, ਸੱਚੇ ਸਤਿਗੁਰੂ ਸਾਹਿਬ ਜੀ ਨੇ ਸ਼ੁਭ ਵਰ ਬਖ਼ਸ਼ੇ, "ਇਨ੍ਹਾਂ ਦੀ ਬਹੁਤ ਹੀ ਮੰਨਤਾ ਪੂਜਾ ਹੋਵੇਗੀ, ਭਾਵ ਇਨ੍ਹਾਂ ਦੇ ਅਸਥਾਨ 'ਤੇ ਸਤਿਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਹੋਵਣਗੇ, ਸ਼ੁਭ ਕਾਮਨਾਵਾਂ ਦੀ ਪੂਰਤੀ ਹੋਵੇਗੀ।" ਸੋ ਹੇ ਪਿਆਰਿਓ! ਸੱਚੇ ਸਤਿਗੁਰੂ ਸਾਹਿਬ ਜੀ ਦੇ ਬਚਨ ਮੰਨਣ ਦੀ ਮਹਾਨਤਾ ਕਹੀ ਨਹੀਂ ਜਾਂਦੀ। ਯਥਾ:-ਮੰਨੇ ਕੀ ਗਤਿ;ਕਹੀ ਨ ਜਾਇ॥ ਅਨੁਸਾਰ ਬਾਬਾ ਜੀ ਵਰਾਂ ਦੇ ਦਾਤੇ ਬਣ ਗਏ, ਇਸ ਕਰਕੇ ਸਤਿਸੰਗਤ ਜੀ ਚ ਇਹ ਬਚਨ ਹਮੇਸ਼ਾ ਹੀ ਗੂੰਜ ਰਹੇ ਹਨ।ਧੰਨ ਬਾਬਾ ਗੁਰਦਿਤਾ,ਦੀਨ ਦੁਨੀ ਦਾ ਟਿੱਕਾ,ਜੋ ਵਰ ਦਿਤਾ ਸੋਈ ਲਿੱਤਾ।ਜਿੱਥੇ ਬਾਬਾ ਜੀ ਸੱਚਖੰਡ ਨੂੰ ਗਏ,ਪਹਾੜੀ 'ਤੇ ਉੱਚੇ ਅਸਥਾਨ 'ਤੇ ਸ੍ਰੀ ਗੁਰਦੁਆਰਾ ਸਾਹਿਬ ਜੀ ਹਨ, ਬੇਅੰਤ ਸੰਗਤਾਂ ਦਰਸ਼ਨ ਕਰਨ ਜਾਂਦੀਆਂ ਹਨ, ਪੌੜੀਆਂ ਚੜ੍ਹਨ ਦਾ ਬੜਾ ਹੀ ਅਨੰਦ ਹੈ,ਸਤਿਗੁਰੂ ਸਾਹਿਬ ਜੀ ਦੇ ਬਚਨ ਪੂਰੇ ਹੋਏ। ਯਥਾ:-ਗਿਰਿ ਬਸੁਧਾ ਜਲ ਪਵਨ ਜਾਇਗੋ;ਇਕਿ ਸਾਧ ਬਚਨ ਅਟਲਾਧਾ॥ਦਾਦਕੇ:- ਲਹੌਰ,

ਸ੍ਰੀ ਅੰਮ੍ਰਿਤਸਰ ਸਾਹਿਬ ਜੀ, ਸ੍ਰੀ ਕੀਰਤਪੁਰ ਸਾਹਿਬ ਜੀ।ਦਾਦੇ ਜੀ:-ਪਰਮਪੂਜਨੀਕ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ।ਦਾਦੀ:-ਪਰਮਪੂਜਨੀਕ ਮਾਤਾ ਦਮੋਦਰੀ ਜੀ।ਪਰਮਪੂਜਨੀਕ ਪੜਦਾਦਾ:- ਸ਼ਹੀਦਾਂ ਦੇ ਸਿਰਤਾਜ ਸਤਿਗੁਰੂ ਪੰਜਵੇਂ ਪਾਤਿਸਾਹ ਜੀ।ਪੜਦਾਦੀ:-ਪਰਮਪੂਜਨੀਕ ਮਾਤਾ ਗੰਗਾ ਜੀ।ਪਰਮਪਵਿੱਤ੍ਰ ਸ਼ੁਭ ਸ਼ਾਦੀ:- ਸ਼ਹੀਦ ਭਾਈ ਮਨੀ ਸਿੰਘ ਸਾਹਿਬ ਜੀ ਰਚਿਤ ਗੁਰਬਿਲਾਸ ਚ ਲਿਖਿਆ ਹੈ, ਜ਼ਿਲਾ ਬੁਲੰਦ ਸ਼ਹਿਰ (ਯੂਪੀ) ਚ ਗੰਗਾ ਕਿਨਾਰੇ ਅਨੂਪ ਸ਼ਹਿਰ ਦੇ ਰਾਜੇ, ਦਯਾਰਾਮ (ਰਾਜਾਰਾਮ) ਜੀ ਨੇ ਆਪਣੀਆਂ ਚਾਰ ਰਾਣੀਆਂ ਤੇ ਅੱਠ ਬੱਚੀਆਂ ਸਮੇਤ ਪੂਰਨ ਪ੍ਰੇਮ ਸ਼ਰਧਾ ਸਹਿਤ, ਸੱਚੇ ਸਤਿਗੁਰੂ ਸਾਹਿਬ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਦਰਸ਼ਨ ਕੀਤੇ। ਅੱਠਾਂ ਬੱਚੀਆਂ ਦੇ ਮਨ ਵਿਸਮਾਦ ਇਕਾਗ੍ਰ ਹੋ ਗਏ, ਸੰਸਾਰੀ ਫੁਰਨਾ ਨਾਂ ਰਿਹਾ। ਇਹ ਕੋਟਿ ਬ੍ਰਹਮੰਡ ਦੇ ਮਾਲਕ ਸੱਚੇ ਸਤਿਗੁਰੂ ਸਾਹਿਬ ਜੀ ਦੀ ਕ੍ਰਿਪਾ ਨਦਰ ਦਾ ਹੀ ਕਾਰਨ ਹੈ। ਰਾਜੇ ਰਾਣੀਆਂ ਦਾ ਲੂੰ ੨ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਦੇ ਸੱਚੇ ਚਰਨ ਕਮਲਾਂ ਚ ਲੀਣ ਸੀ, ਉਨ੍ਹਾਂ ਨੇ ਆਪਣੀਆਂ ਅੱਠਾਂ ਬੱਚੀਆਂ ਦੀ, ਵਿਸਮਾਦ ਲਾਇਕ ਗੁਰਮੁਖਿ ਆਗਿਆਕਾਰੀ ਅਨੁਸਾਰੀ ਆਪਣੇ ਪਿਆਰੇ ਪੋਤ੍ਰੇ ਸੱਚੇ ਸਤਿਗੁਰੂ ਸੱਤਵੇਂ ਪਾਤਿਸਾਹ ਜੀ ਨਾਲ ਸ਼ੁਭ ਸ਼ਾਦੀ ਕਰ ਦਿਤੀ।

੯੭.ਆਪ ਜੀ ਦੀ ਪਰਮਪਵਿੱਤ੍ਰ ਸ਼ੁਭ ਸ਼ਾਦੀ,ਮਹਿਲ:-ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਦੀ ਸ਼ੁਭ ਸ਼ਾਦੀ ਗੁਰੂ ਨਾਨਕਸ਼ਾਹੀ ਸੰਮਤ ੧੭੧ ਅਤੇ ਹਾੜ੍ਹ ਸ਼ੁਦੀ ੩ ਬਿ: ੧੬੯੭ ਨੂੰ ੧੦ ਵੇਂ ਸਾਲ ਚ ਸ੍ਰੀ ਕੀਰਤਪੁਰ ਸਾਹਿਬ ਜੀ ਵਿਖੇ ਹੋਈ।ਪਰਮਪੂਜਨੀਕ ਜਗਤ ਮਾਤਾਵਾਂ ਰਾਮ ਕੌਰ ਜੀ, ਪਰਮਪੂਜਨੀਕ ਕ੍ਰਿਸਨ ਕੌਰ ਜੀ, ਚੰਦ ਕੌਰ ਜੀ, ਕੋਟ ਕਲਿਆਣੀ ਜੀ, ਤੋਖੀ ਜੀ, ਅਣੋਖੀ ਜੀ, ਲਾਡੋ ਜੀ, ਪ੍ਰੇਮ ਕੌਰ ਜੀ। ਦੋਹਿਰਾ:- ਪਤਿਬ੍ਰਤਿ ਧਰਮਾ ਦ੍ਰਿੜ ਮਨੰ; ਭਗਤਿ ਪ੍ਰੇਮ ਅਧਿਕਾਇ। ਸਤਿਗੁਰ ਰੂਪ ਧਿਆਵਤੀ; ਵਾਸ਼ਨਿ ਸਰਬ ਨਸਾਇ। ਸ੍ਰੀ ਪ੍ਰਭੁ ਕੰਤ ਸੁ ਜਿਨੋਂ ਕੇ ਜਗਤ ਮਾਤ ਭਈ ਧੰਨ। ਗੁਰੂ ਹਰਿਰਾਇ ਅਲੇਪ ਰਹਿ; ਪਾਣੀ ਕਵਲ ਜਿਵੰਨ॥

੯੮.ਸ਼ੰਕੇ ਦੀ ਨਿਵਿਰਤੀ ਸ਼ੁਭ ਵੀਚਾਰ ਪ੍ਰੇਮ ਬੇਨਤੀ:-ਜਿੱਥੇ ਅਨੰਤ ਬ੍ਰਹਮੰਡ ਦੇ ਮਾਲਕ ਸੱਚੇ ਸਤਿਗੁਰੂ ਆਪਣੇ ਬ੍ਰਹਮਗਿਆਨੀ ਸੂਰਬੀਰਾਂ ਸੰਤਾਂ ਭਗਤਾਂ ਸਮੇਤ ਕਥਾ ਕੀਰਤਨ ਦੀਵਾਨ ਸਜਾਉਂਦੇ ਹੋਣ, ਗੁਰੂ ਕਾ ਲੰਗਰ ਚਲਦਾ ਹੋਵੇ, ਬਸੰਤ ਰੁੱਤ ਦੇ ਖਿੜੇ ਬਗੀਚੇ ਵਾਂਗ ਸਾਰੇ ਮਨ ਖਿੜੇ ਹੋਣ, ਸਾਰੇ ਵਾਤਾਵਰਣ ਚ ਜੈਕਾਰੇ, ਵਾਹਿਗੁਰੂ ਮੰਤ੍ਰ ਦਾ ਜਾਪ ਗੁਰਬਾਣੀ ਦੇ ਜੈਕਾਰੇ ਸੁਣਦੇ ਹੋਣ, ਉੱਥੇ ਜਾ ਕੇ ਮਨ ਇਕਾਗ੍ਰ ਹੋ ਜਾਣੇ ਸੱਚੇ ਸਤਿਗੁਰੂ ਸਾਹਿਬ ਜੀ ਦੀ ਕੁਦਰਤੀ ਬਖ਼ਸ਼ਿਸ਼ ਹੈ। ਪ੍ਰਤੱਖ ਸੱਚਖੰਡ ਚ ਰਹਿਣ ਨੂੰ ਹਰੇਕ ਦਾ ਮਨ ਕਰਦਾ ਹੈ। ਸੋ ਰਾਜੇ ਰਾਣੀਆਂ ਦੀ ਗੁਰਮੁਖਿ ਸੋਚਣੀ ਕਾਰਣ, ਇਨ੍ਹਾਂ ਦੇ ਅਵਤਾਰੀ ਦੋਹਤ੍ਰੇ ਸੱਚੇ ਸਤਿਗੁਰੂ ਅਠੱਵੇਂ ਪਾਤਿਸਾਹ ਜੀ ਪ੍ਰਗਟੇ।

ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਦੇ ਸਹੁਰੇ:- ਅਨੂਪ ਸ਼ਹਿਰ (ਯੂਪੀ) ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਦੀ ਸ਼ੁਭ ਸੰਤਾਨ:- ਪਰਮਪੂਜਨੀਕ ਮਾਤਾ ਰਾਮ ਕੌਰ ਜੀ ਤੋਂ ੧੭੦੩ ਬਿ: ਨੂੰ ਰਾਮ ਰਾਇ ਜੀ ਅਤੇ ਪਰਮਪੂਜਨੀਕ ਮਾਤਾ ਕ੍ਰਿਸ਼ਨ ਕੌਰ ਜੀ ਤੋਂ ਪਰਮਪੂਜਨੀਕ ਸਤਿਗੁਰੂ

ਹਰਿਕ੍ਰਿਸ਼ਨ ਸਾਹਿਬ ਜੀ।ਨੂੰਹ ਰਾਣੀ:- ਪੰਜਾਬ ਕੌਰ।ਨੇਕ ਸਾਊ ਗੁਰਮੁਖਿ ਪਾਲਕ ਸਪੁੱਤ੍ਰੀ ਬੀਬੀ ਰੂਪ ਕੌਰ ਜੀ।

੯੯. ਠਾਕੁਰ ਕਾ ਸੇਵਕੁ;ਆਗਿਆਕਾਰੀ॥ਠਾਕੁਰ ਕਾ ਸੇਵਕੁ;ਸਦਾ ਪੂਜਾਰੀ॥ ਅਨੁਸਾਰ ਸਦਾ ਆਗਿਆਕਾਰੀ ਪੂਜਾਰੀ ਸੇਵਕ ਬਣ ਕੇ ਪਰਮਪੂਜਨੀਕ ਠਾਕੁਰ ਦਾਦੇ ਜੀ ਆਗਿਆ ਖਿੜੇ ਮੱਥੇ ਮੰਨਣੀ:-ਆਪ ਜੀ ਦੇ ਪਰਮਪੂਜਨੀਕ ਦਾਦਾ ਜੀ ਸ੍ਰੀ ਕੀਰਤਪੁਰ ਸਾਹਿਬ ਜੀ ਵਿਖੇ ਬਾਗ਼ ਚ ਟਹਿਲਣ ਗਏ। ਇੱਕ ਅਤਿ ਸੁੰਦਰ ਫੁੱਲ ਦੇਖ ਕੇ ਪ੍ਰਸੰਨ ਹੋਏ। ਪਰਮਪੂਜਨੀਕ ਦਾਦੇ ਜੀ ਦੇ ਅੱਗੇ ਜਾਣ ਤੋਂ, ਆਪ ਜੀ ਕਾਹਲੀ ਨਾਲ ਮਗਰ ਭੱਜੇ, ਬਈ ਜੇ ਦਾਦੇ ਜੀ ਨੇ ਪਿੱਛੇ ਮੁੜ ਕੇ ਦੇਖਿਆ ਤਾਂ ਪੁੱਛਣਗੇ ਕਿੱਥੇ ਹੈ? ਇਸ ਕਰਕੇ ਭੱਜਦਿਆਂ ਤੋਂ ਚੋਲ਼ੇ ਚ ਹਵਾ ਭਰ ਕੇ, ਉਹ ਸੁੰਦਰ ਫੁੱਲ ਟੁੱਟ ਗਿਆ, ਵਾਪਸੀ ਤੇ ਦਾਦੇ ਸਤਿਗੁਰੂ ਸਾਹਿਬ ਜੀ ਨੇ ਪੁੱਛਿਆ, “ਇਹ ਫੁੱਲ ਕੀਹਨੇ ਤੋੜਿਆ ਹੈ?” ਸੇਵਕਾਂ ਨੇ ਦੱਸਿਆ ਤਾਂ ਸਤਿਗੁਰੂ ਸਾਹਿਬ ਜੀ ਕਿਹਾ, “ਚੋਲ਼ੇ ਨੂੰ ਸੰਕੋਚ ਕੇ ਕਿਉਂ ਨਹੀਂ ਚਲਦੇ?” ਇਹ ਸੁਣਦਿਆਂ ਹੀ ਆਪ ਜੀ ਨੇ ਚੋਲ਼ਾ ਸੰਕੋਚ ਲਿਆ। ਸੌ ਪੱਲੇ ਦਾ ਚੋਲ਼ਾ ਪਾਉਂਦੇ ਸਦਾ ਹੀ ਸੰਕੋਚ ਕੇ ਚਲਦੇ। ਇਹ ਦੇਖ ਕੇ ਪਰਮਪੂਜਨੀਕ ਦਾਦਾ ਜੀ ਬਹੁਤ ਹੀ ਖ਼ੁਸ਼ ਹੁੰਦੇ।

੧੦੦.ਆਪ ਜੀ ਦੇ ਨਿੱਤਨੇਮ ਬਾਰੇ ਸ੍ਰੀ ਗੁਰਮੁਖਿ ਪ੍ਰਕਾਸ਼:- ਦੋਹਿਰਾ:- ਸਵਾ ਛੇ ਲੱਖ ਪਾਠ ਜਪੁ; ਸਾਰਾ ਸਤਿਗੁਰ ਕੀਨ। ਛੱਤੀ ਲੱਖ ਮੂਲ਼ ਮੰਤ੍ਰੰ; ਨਿਜਾਨੰਦ ਰਸ ਭੀਨ॥੩੬॥ ਵਾਹਿਗੁਰੂ ਗੁਰਮੰਤ੍ਰ ਕੋ; ਜਾਪੁ ਅਨੰਤ ਮਨ ਸੋਇ। ਸਤਿਗੁਰੁ ਕਾ ਨਿੱਤਨੇਮ ਜੋ; ਸਤਿਗੁਰ ਤੇ ਹੀ ਹੋਇ॥੩੭॥ ਸਹਿਜ ਸਮਾਧ ਨਿਤ ਗੁਰੂ ਕੀ; ਆਪਣੇ ਆਪ ਮੈ ਵਾਸ। ਕਹਿਣ ਕਥਨ ਤੇ ਪਰੇ ਹੈ; ਸ੍ਵੈ ਅਨੁਭਵ ਪ੍ਰਕਾਸ਼॥੩੮॥

੧੦੧.ਗੁਰਤਾ ਬਿਰਾਜਮਾਨ:- ਸ੍ਰੀ ਸਤਿਗੁਰੂ ਸਾਹਿਬ ਜੀ ਅਤਿਅੰਤ ਹੀ ਸ਼ਰਧਾ ਪ੍ਰੇਮ ਇਕਾਗ੍ਰਤਾ ਨਾਲ ਸੇਵਾ ਸਿਮਰਨ ਕਰਦੇ, ਆਪਣੇ ਦਾਦੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਦਾ ਅਤਿਅੰਤ ਜ਼ਿਆਦੇ ਤੋਂ ਜ਼ਿਆਦਾ ਸਤਿਕਾਰ ਕਰਦੇ, ਜਿਸ ’ਤੇ ਪਰਮਪ੍ਰਸੰਨ ਹੋ ਕੇ, ਸਤਿਗੁਰੂ ਛੇਵੇਂ ਪਾਤਿਸਾਹ ਜੀ ਨੇ, ਆਪਣੇ ਅਤਿਅੰਤ ਹੀ ਪਿਆਰੇ ਅਵਤਾਰੀ ਪੋਤ੍ਰੇ ਜੀ ਨੂੰ ਗੁਰੂ ਨਾਨਕਸ਼ਾਹੀ ਸੰਮਤ ੧੬੯ ਅਤੇ ੧੬੯੫ ਬਿ: ਚੇਤ ਸ਼ੁਦੀ ਤਰੌਦਸੀ, ੨੨ ਮਾਰਚ ੧੬੩੮ ਈ: ਨੂੰ, ਸ੍ਰੀ ਕੀਰਤਪੁਰ ਸਾਹਿਬ ਜੀ ਵਿਖੇ, ਨੌਵੇਂ ਸਾਲ ਦੀ ਆਯੂ ਚ ਅਮੋਲਕ ਦਾਤਿ ਪਰਮਪੂਜਨੀਕ ਸ਼ੁਭ ਸੱਚੀ ਗੁਰਤਾ ਬਖ਼ਸ਼ੀ।ਬਾਬੇ ਭਾਨੇ ਜੀ ਨੇ ਪੂਰਨ ਅਦਬ ਪ੍ਰੇਮ ਸਹਿਤ ਗੁਰਤਾ ਤਿਲਕ ਲਾਇਆ। ਹੀਰੇ ਜੜਤ ਜਿਗਾ ਅਤੇ ਮੋਤੀਆਂ ਦੇ ਗੁੱਛਿਆਂ ਵਾਲੀ ਅਤਿਅੰਤ ਸੁੰਦਰ ਕਲਗੀ ਪਹਿਰਾਈ, ਫ਼ੁਰਤੀਲਾ ਸੁੰਦਰ ਘੋੜਾ ਤੇ ਸੁੰਦਰ ਬਾਜ ਅਰਪ ਕੇ ਡੰਡਉਤ ਕੀਤੀ। ਪੰਜ ਘੋੜੇ ਤੇ ਮਾਇਆ ਰਾਜੇ ਰਾਏ ਜੋਧ ਜੀ ਨੇ ਅਰਪੀ। ਭਾਈ ਭਗਤੂ ਜੀ ਤੇ ਭਾਈ ਬਹਿਲੋ ਜੀ, ਭਾਈ ਰੂਪਚੰਦ ਜੀ ਆਦਿ ਬ੍ਰਹਮਗਿਆਨੀ ਸਿੱਖਾਂ ਨੇ ਆਪਣੇ ਨਾਲ ਆਈਆਂ ਸੰਗਤਾਂ ਸਮੇਤ ਪ੍ਰੇਮ ਭੇਟਾਵਾਂ ਅਰਪ ਕੇ ਨਮਸਕਾਰ ਕੀਤੀ ਜੀ।

੧੦੨.ਪਰਮਪੂਜਨੀਕ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਦੇ ਸ਼ੁਭ ਸੱਚੇ ਵਰ:- "ਹੁਣ ਤੇਰੀ ਮੇਰੀ ਏਕਤਾ ਅਭੇਦਤਾ ਹੈ, ਬਾਈ ਸੌ ਘੋੜ ਅਸਵਾਰ ਤਿਆਰ ਬਰ ਤਿਆਰ ਸ਼ਸਤ੍ਰਧਾਰੀ ਯੋਧੇ ਆਪਣੇ ਨਾਲ ਰੱਖਣੇ, ਛੱਤ੍ਰੀ ਧਰਮ ਸਹਿਤ ਦ੍ਰਿੜਤਾ ਨਾਲ ਗਊ ਗ੍ਰੀਬ ਬਹੂ ਬੇਟੀਆਂ ਦੀ ਰੱਖਿਆ ਕਰਨੀ। ਦਾਸਨ ਦਾਸ ਨੇ ਦਸਵੇਂ ਜਾਮੇਂ ਅੰਦਰ ਧਰਮਯੁੱਧ ਕਰਨੇ ਹਨ, ਇਸ ਕਰਕੇ ਨਾਮ ਤੇ ਸ਼ਸਤ੍ਰਾਂ ਦਾ ਅਭਿਆਸ ਕਰਨਾ ਕਰਾਉਣਾ। ਇਹ ਅਭਿਆਸ (ਨਿਰੰਤਰ) ਇੱਕ ਰਸ ਰਹੇ। ਪਰਮਪਵਿੱਤ੍ਰ ਅੰਮ੍ਰਿਤ ਰੂਪ ਗੁਰਬਾਣੀ ਦਾ ਅਥਾਹ ਸਤਿਕਾਰ ਕਰਨਾ ਤੇ ਕਰਾਉਣਾ, ਹਰ ਸਮੇਂ ਸਾਵਧਾਨ ਤਿਆਰ ਬਰ ਤਿਆਰ ਰਹਿਣਾ। ਜਿਹੜਾ ਚੜ੍ਹ ਕੇ ਆਵੇਗਾ, ਉਹ ਰਾਹ ਚ ਹੀ ਖਤਮ ਹੋ ਜਾਵੇਗਾ, ਸੋ ਗੁਰੂ ਘਰ ਦੇ ਵੈਰੀ ਪਾਪੀ ਨੌਰੰਗੇ ਨੇ ਸਤਾਰਾਂ ਹਮਲੇ ਕਰਵਾਏ ਪਰ ਅਸਫ਼ਲ ਰਿਹਾ।"

੧੦੩.ਵਾਹਿਗੁਰੂ॥ ਗੁਰਤਾ ਆਪ ਜੀ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਆਉਣਾ:- ੨੨੦੦ ਅਸਵਾਰਾਂ ਸਮੇਤ ਪੰਜਾਂ ਸ੍ਰੋਵਰਾਂ ਦਾ ਪਰਮਪਵਿੱਤ੍ਰ ਇਸ਼ਨਾਨ ਕੀਤਾ, ਕੁੱਝ ਦਿਨ ਇੱਥੇ ਰਹਿ ਕੇ ਸਤਿਸੰਗਤ ਜੀ ਨੂੰ ਵਾਹਿਗੁਰੂ ੨ ਜਾਪ ਕਰਾਇਆ। ਸਤਿਗੁਰੂ ਸੱਤਵੇਂ ਪਾਤਿਸਾਹ ਜੀ ਨੇ, ਗੁਰਬਾਣੀ ਗੁਰੂ ਜੀ ਦਾ ਪੂਰਨ ਅਦਬ ਸਤਿਕਾਰ ਰੋਮ ੨ ਕਰਕੇ ਕਰਦਿਆਂ,ਆਪਣੇ ਪਵਿੱਤ੍ਰ ਗੋਡੇ 'ਤੇ ਚੋਟ ਸਹਾਰਨੀ। ਸਾਖੀ:-ਗੁਰੂ ਗ੍ਰੰਥ ਸਾਹਿਬ ਇਤਿਹਾਸ ਪੋਥੀ 'ਚ ਪੜ੍ਹੋ

੧੦੪.ਸਾਖੀ ਰਾਮਰਾਏ ਜੀ ਦੇ ਜ਼ਬਾਨੀ ਤੁਕ ਉਲਟਾਉਣ ਤੋਂ ਆਪ ਜੀ ਨੇ ਤਿਆਗਣਾ:-ਗੁਰੂ ਹਰਿਰਾਏ ਪ੍ਰੇਮ ਕੈ;ਗੁਰਬਾਣੀ ਕਰ ਪਾਠ॥ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਹਰਿਰਾਏ ਸਾਹਿਬ ਜੀ,ਪੂਰਨ ਸ਼ਰਧਾ ਸਤਿਕਾਰ ਪ੍ਰੇਮ(ਕੈ)ਕਰਕੇ ਗੁਰਬਾਣੀ ਦਾ ਪਾਠ (ਕਰ) ਕਰਦੇ ਸਨ। ਤੁਕ ਉਲਟਾਈ ਪੁੱਤ੍ਰ ਜਬ;ਤਿਆਗ ਦੀਓ ਲਖ ਸਾਠ॥੨੩॥(ਜਬ) ਜਦੋਂ ਆਪ ਜੀ ਦੇ ਪੁੱਤ੍ਰ ਰਾਮਰਾਏ ਨੇ 'ਮੁਸਲਮਾਨ' ਅੱਖਰ ਨੂੰ 'ਬੇਈਮਾਨ' ਜ਼ਬਾਨੀ ਕਹਿ ਕੇ ਤੁਕ ਉਲਟਾਈ ਤਦੋਂ ਆਪ ਜੀ ਨੇ ਨਰਾਜ਼ ਹੋ ਕੇ(ਸਾਠ)ਮੂਰਖ(ਲਖ)ਜਾਣ ਕੇ,ਤਿਆਗ ਹੀ(ਦੀਓ)ਦਿਤਾ।

ਵਾਹਿਗੁਰੂ ਸਤਿਗੁਰੂ ਸੱਤਵੇਂ ਪਾਤਿਸਾਹ ਜੀ ਦੇ ਘਰ ਮਾਤਾ ਰਾਮ ਕੌਰ ਜੀ ਦੀ ਕੁੱਖੋਂ ੧੭੦੩ ਬਿ: ਨੂੰ ਸ੍ਰੀ ਕੀਰਤਪੁਰ ਸਾਹਿਬ ਜੀ ਵਿਖੇ ਰਾਮਰਾਏ ਜੀ ਪ੍ਰਗਟੇ। ਅਤਿਅੰਤ ਜ਼ਾਲਮ, ਸੰਤ ਦੋਖੀ ਨੌਰੰਗੇ ਨੇ ਸਤਿਗੁਰੂ ਹਰਿਰਾਏ ਸਾਹਿਬ ਜੀ ਨੂੰ ਦਿੱਲੀ ਬੁਲਾਇਆ, ਤਾਂ ਆਪ ਜੀ ਨੇ ਸੰਤ ਦੋਖੀ ਜਾਣ ਕੇ ਉਸ ਦੇ ਮੱਥੇ ਨਾ ਲੱਗਣਾ ਚਾਹਿਆ। ਆਪਣੇ ਵੱਡੇ ਪੁੱਤ੍ਰ ਰਾਮ ਰਾਏ ਨੂੰ ਦਿੱਲੀ ਭੇਜਣ ਸਮੇਂ ਗੁਰਮਤਿ ਦੀ ਸ਼ੁਭ ਸਿੱਖਿਆ ਦਿੰਦਿਆਂ ਕਿਹਾ,"ਕਰਾਮਾਤ ਨਹੀਂ ਦਿਖਾਉਣੀ। ਇੱਕ ਓਅੰਕਾਰ ਦੇ ਅਵਤਾਰ ;ਸਰਬ ਕਲਾ ਸਮਰਥ॥ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਪਰਮਪਵਿੱਤ੍ਰ ਪਰਮਪੂਜਨੀਕ ਸੱਚੇ ਚਰਨ ਕਮਲਾਂ ਦੀ ਦ੍ਰਿੜਤਾ ਰੱਖੀਂ। ਜੋ ਕਹੇਂਗਾ ਸੋ ਪੂਰਾ ਹੋ ਜਾਇਆ ਕਰੇਗਾ।" ਯਥਾ:- ਤੁਮਰਾ ਬਚਨ ਸੁਫਲ ਸਭ ਹੋਇ॥ ਤੁਮ ਸਮਾਨ; ਬਲੀ ਨਹੀਂ ਕੋਇ॥ ਜੋ ਪੂਛੇ ਸੋ ਸਤ ਕਹਿ ਦੀਜੇ॥ ਕਛੁ ਕਰਾਮਾਤ ਪ੍ਰਗਟ ਨਹੀਂ ਕੀਜੈ॥ ਦੋਹਿਰਾ॥ ਸਿੱਧ ਪ੍ਰਗਟ ਕਰਨੀ ਜਗਤ; ਨਹੀਂ ਸੰਤਨ ਕੋ ਕਾਮ॥ ਨਿਹਕਾਮੀ ਹਰਿ ਭਗਤਿ ਸਦਾ; ਸ਼ਾਤ ਸਹਜਿ ਸੁਖ ਧਾਮ॥(ਮਹਿਮਾ ਪ੍ਰਕਾਸ਼)

"ਜਗਤ ਨੂੰ (ਸਿੱਧ) ਸ਼ਕਤੀ ਕਰਾਮਾਤ ਪ੍ਰਗਟ (ਕਰਨੀ) ਦਿਖਾਉਣੀ (ਸੰਤਨ) ਸੰਤਾਂ (ਕੋ) ਦਾ (ਕਾਮ) ਕੰਮ ਨਹੀਂ। ਸੰਤ ਸਦਾ (ਨਿਹਕਾਮੀ) ਕਾਮਨਾਂ ਤੋਂ ਰਹਿਤ (ਹਰਿ) ਵਾਹਿਗੁਰੂ ਜੀ ਦੀ (ਭਗਤਿ) ਪ੍ਰੇਮਾ-ਭਗਤੀ ਕਰਕੇ, (ਸਹਜਿ) ਧੀਰਜ (ਸ਼ਾਤ) ਸ਼ਾਂਤੀ ਸਹਿਤ (ਸੁਖ) ਸੁਖਾਂ ਦਾ (ਧਾਮ) ਘਰ ਬਣੇ ਰਹਿੰਦੇ ਹਨ। ਜਿਸ ਤਰ੍ਹਾਂ ਪਰਮਪੂਜਨੀਕ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਪੜਦਾਦੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੇ ਉੱਬਲਦੀ ਦੇਗ ਚ ਬੈਠ ਕੇ ਗੁਰਬਾਣੀ ਜੀ ਪੜ੍ਹੇ ਕਮਾਏ। ਤੱਤੇ ਰੇਤੇ 'ਤੇ ਬੈਠੇ, ਤੱਤਾ ਰੇਤਾ ਸੀਸ 'ਤੇ ਪੁਆਇਆ, ਰਜ਼ਾ ਚ ਭਾਰੀ ਪ੍ਰਸੰਨ ਰਹੇ। ਸੜਦੀ ਬਲਦੀ ਮੱਚਦੀ ਲੋਹ 'ਤੇ ਖੜ੍ਹਨ ਤੱਕ ਅਜ਼ਰ ਜਰਿਆ। ਜ਼ਾਲਮ ਦੇ ਅੱਗੇ ਝੁਕੇ ਨਹੀਂ, ਸਗੋਂ ਸ੍ਰੀਰ 'ਤੇ ਅਕਹਿ ਤੇ ਅਸਹਿ ਕਸ਼ਟ ਸਹਾਰ ਕੇ ਭਾਣੇ ਨੂੰ ਮਿੱਠਾ ਮੰਨਿਆ। ਯਥਾ:-ਤੇਰਾ ਕੀਆ ਮੀਠਾ ਲਾਗੈ॥ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥ਜ਼ਾਲਮ ਨਾਲ ਮੇਲ ਨਹੀਂ ਕੀਤਾ।ਪਰਮਪੂਜਨੀਕ ਪੜਦਾਦੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਦੀ ਸ਼ਹੀਦੀ ਤੋਂ ਮਗਰੋਂ ਦਾਸਨਦਾਸ ਦੇ ਦਾਦੇ ਦਲ ਭੰਜਨ ਗੁਰੁ ਸੂਰਮਾ,ਵਡ ਜੋਧਾ ਬਹੁ ਪਰਉਪਕਾਰੀ।ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਵਾਹਿਗੁਰੂ ਪਿਤਾ ਜੀ ਦੀ ਸ਼ਹੀਦੀ ਦਾ ਬੜਾ ਭਾਰੀ ਦੁੱਖ ਮੰਨਿਆਂ। ਜ਼ੁਲਮ ਨਾਸ ਧਰਮ ਪ੍ਰਕਾਸ਼ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਰਚੇ। ਜ਼ਾਲਮ ਫੌਜਾਂ ਨੂੰ ਖਪਾ ਕੇ ਚਾਰ ਵੱਡੇ ਧਰਮ ਯੁੱਧ ਜਿੱਤੇ। ਬਹੁਤ ਭਾਰੀ ਕੁਰਬਾਨੀਆਂ ਦੇ ਕੇ,ਜ਼ੁਲਮ ਨੂੰ ਨਾਸ ਕਰਨ ਲਈ ਕੁਰਬਾਨੀ ਦੀ ਬੜੀ ਭਾਰੀ ਲਹਿਰ ਚਲਾਈ।ਵਾਹਿਗੁਰੂ ਸਤਿਗੁਰੂ ਪਹਿਲੇ ਪਾਤਿਸਾਹ ਜੀ ਨੇ ਸੇਵਾ ਸਿਮਰਨ ਕੁਰਬਾਨੀ ਲਈ ਹੀ ਸਿੱਖੀ ਧਰਮ ਸਾਜਿਆ ਹੈ।ਜਿਤਨਾ ਸਮਾਂ ਦਿੱਲੀ ਦਾ ਤਖ਼ਤ ਉਲਟਦਾ ਨਹੀਂ, ਉਤਨਾ ਸਮਾਂ ਗੁਰੂ ਘਰ ਦੀਆਂ ਕੁਰਬਾਨੀਆਂ ਹੁੰਦੀਆਂ ਹੀ ਰਹਿਣਗੀਆਂ।ਅੰਤ ਨੂੰ ਸੱਚ ਦੀ ਜਿੱਤ ਹੋਵੇਗੀ। ਯਥਾ:-ਕੂੜ ਨਿਖੁਟੇ ਨਾਨਕਾ;ਓੜਕਿ ਸਚਿ ਰਹੀ॥ਗੁਰੂ ਘਰ ਦੀਆਂ ਕੁਰਬਾਨੀਆਂ ਬਾਰੇ ਪਰਮਪੂਜਨੀਕ ਪੜਦਾਦੇ ਸਾਹਿਬ ਜੀ ਦੇ ਪਰਮਪੂਜਨੀਕ ਨਾਨੇ ਜੀ ਨੇ ਆਪਣੀ ਅਤੀ ਪਿਆਰੀ ਬੱਚੀ ਭਾਨੀ ਜੀ ਨੂੰ ਇਹ ਬਚਨ ਕਹੇ ਸਨ ਕਿ ਹੇ ਬੱਚੀ! ਗੁਰਤਾ ਗੁਰਸੇਵਕ ਦੀ ਆਤਮ ਵਸਤੂ, ਚਲਦਾ ਪਰਵਾਹ ਸੀ, ਤੂੰ ਇਸ ਨੂੰ ਰੋਕ ਲਿਆ ਹੈ। ਇਸ ਕਰਕੇ ਬਹੁਤ ਭਾਰੀ ਕੁਰਬਾਨੀਆਂ ਦੇਣੀਆਂ ਪੈਣਗੀਆਂ। ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਘਰ ਦੀ ਮਰਯਾਦਾ ਬਹੁਤ ਹੀ ਉੱਤਮ ਉੱਚੀ ਸੁੱਚੀ ਹੈ। ਪਰਮਪੂਜਨੀਕ ਪਿਤਾ ਗੁਰਦਿੱਤਾ ਸਾਹਿਬ ਜੀ ਅਤੇ ਚਾਚਾ ਅਟੱਲ ਰਾਏ ਸਾਹਿਬ ਜੀ ਨੇ ਦਾਸਨਦਾਸ ਦੇ ਪਰਮਪੂਜਨੀਕ ਦਾਦੇ ਸਤਿਗੁਰੂ ਸਾਹਿਬ ਜੀ ਦਾ ਬਚਨ ਮੰਨਦਿਆਂ ਆਪਣੇ ਸ੍ਰੀਰ ਤਿਆਗ ਦਿਤੇ।" ਉਪ੍ਰੋਕਤ ਸ਼ੁਭ ਸਿੱਖਿਆ ਬਖ਼ਸ਼ੀ।

ਵਾਹਿਗੁਰੂ:-ਰਾਮ ਰਾਇ ਜੀ ਦੇ ਦਿੱਲੀ ਪਹੁੰਚਣ ਤੋਂ, ਜ਼ਾਲਮ ਨੌਰੰਗੇ ਦੀ ਦੁਸ਼ਟ ਸਭਾ ਚ ਮੁੱਲਾਂ ਕਾਜ਼ੀਆਂ ਨੇ ਧੁਰ ਕੇ ਬਾਣੀ ਜੀ 'ਤੇ ਕਈ ਸ਼ੰਕੇ ਕਰਕੇ,ਰਾਜ ਸਭਾ ਚ ਬੜਾ ਭਾਰੀ ਝਗੜਾ ਉਠਾਇਆ। ਕੁਟਿਲ ਨੀਤੀ ਵਾਲੇ ਜ਼ਾਲਮ ਨੌਰੰਗੇ ਨੇ ਰਾਮਰਾਏ ਨੂੰ ਪੁੱਛਿਆ,"ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ ਮਃ੧॥ ਮਿਟੀ ਮੁਸਲਮਾਨ ਕੀ;ਪੇੜੈ ਪਈ ਕੁਮ੍ਹਿਆਰ॥ ਕਿਉਂ ਉਚਾਰਿਆ

ਹੈ?"{ਉਥਾਨਕਾ:-ਸਤਿਗੁਰੂ ਪਹਿਲੇ ਪਾਤਿਸਾਹ ਜੀ ਦੇ ਪਾਸ ਈਰਖਾਲੂ ਮੁਸਲਮਾਨਾਂ ਨੇ ਹਿੰਦੂਆਂ 'ਤੇ ਤਰਕ ਕਰਦਿਆਂ ਇਹ ਕਿਹਾ ਕਿ ਕਾਫ਼ਰ ਹਿੰਦੂਆਂ ਨੂੰ,ਇਸ ਲੋਕ ਚ ਸਾੜਦੇ ਹਨ,ਜਿਸ ਕਰਕੇ ਇਨ੍ਹਾਂ ਨੂੰ ਪ੍ਰਲੋਕ ਚ ਭੀ ਸਾੜਿਆ ਜਾਂਦਾ ਹੈ।ਉੱਤ੍ਰ:-ਮ:੧॥ ਮਿਟੀ ਮੁਸਲਮਾਨ ਕੀ;ਪੇੜੈ ਪਈ ਕੁਮ੍ਹਿਆਰ॥ਮੁਸਲਮਾਨਾਂ ਦੀਆਂ ਕਿਤਾਬਾਂ ਚ ਲਿਖਿਆ ਹੈ ਕਿ ਇੱਕ ਕਦਮ ਚੁੱਕੀਏ ਤਾਂ ਰਾਜੇ ਦੀ ਕਬਰ 'ਤੇ ਟਿਕਦਾ ਹੈ। ਦੂਜਾ ਕਦਮ ਚੁੱਕੀਏ ਤਾਂ ਵਜ਼ੀਰ ਦੀ ਕਬਰ 'ਤੇ ਟਿਕਦਾ ਹੈ, ਬਾਕੀ ਹੋਰ ਜੋ ਪਰਜਾ ਗੁਜ਼ਰੀ ਹੈ, ਉਸ ਦੀ ਤਾਂ ਗਿਣਤੀ ਹੀ ਨਹੀਂ, ਭਾਵ ਸਮੂੰਹ ਧਰਤੀ 'ਤੇ ਕਬਰਾਂ ਬਣੀਆਂ ਹਨ। ਇਸ ਕਰਕੇ ਜਿੱਥੋਂ ਮਿੱਟੀ ਪੁੱਟਾਂਗੇ ਓਹੋ ਹੀ ਕਬਰਾਂ ਦੀ ਮਿੱਟੀ ਹੈ। ਕਬਰਾਂ ਦੀ ਚੀਕਣੀ ਮਿੱਟੀ ਨੂੰ ਘੁਮ੍ਹਿਆਰ ਪੁੱਟ ਕੇ, ਕੁੱਟ ਕੇ ਚੰਗੀ ਤਰ੍ਹਾਂ ਗੋ ਕੇ,ਪੇੜਾ ਬਣਾਉਂਦਾ ਹੈ, ਇਉਂ ਮੁਸਲਮਾਨ ਕੀ ਮਿਟੀ ਕੁਮ੍ਹਿਆਰ ਦੇ ਪੇੜੈ ਚ(ਪਈ)ਪੈਂਦੀ ਹੈ।ਘੜਿ ਭਾਂਡੇ ਇਟਾ ਕੀਆ;ਜਲਦੀ ਕਰੇ ਪੁਕਾਰ॥ਉਸ ਨੂੰ ਘੜਿ ਕੇ ਭਾਂਡੇ,ਇਟਾ ਬਣਾਉਣਾ(ਕੀਆ)ਕੀਤੀਆਂ।ਪਕਾਉਣ ਲਈ ਆਵੀ ਚ ਰੱਖਣ ਤੋਂ (ਜਲਦੀ) ਸੜਦੀ ਹੋਈ ਪੁਕਾਰ (ਕਰੇ) ਕਰਦੀ ਹੈ।ਜਲਿ ਜਲਿ ਰੋਵੈ ਬਪੁੜੀ;ਝੜਿ ਝੜਿ ਪਵਹਿ ਅੰਗਿਆਰ॥(ਬਪੁੜੀ) ਵਿਚਾਰੀ ਜਲਿ ਜਲਿ ਕੇ (ਰੋਵੈ)ਰੋਂਦੀ ਹੈ,ਅੰਗਿਆਰ ਝੜਿ ਝੜਿ ਕੇ(ਪਵਹਿ)ਪੈਂਦੇ ਹਨ।

ਨਾਨਕ ਜਿਨਿ ਕਰਤੈ ਕਾਰਣੁ ਕੀਆ,ਸੋ ਜਾਣੈ ਕਰਤਾਰੁ॥੨॥ਤੁਸੀਂ ਭਾਈ ਇਹ ਤਰਕ ਨ ਕਰੋ ਕਿ ਹਿੰਦੂ ਕਾਫ਼ਰ ਹਨ,ਸਤਿਗੁਰੂ ਸਾਹਿਬ ਜੀ,ਜਾਹਰ ਪੀਰ ਜਗਤੁ ਗੁਰੁ ਬਾਬਾ॥੩॥(ਵਾਰ ੨੪)ਜੀ ਦੋਹਾਂ ਧਰਮਾਂ ਦੇ ਸਾਂਝੇ ਹਨ।ਹਿੰਦੂ ਮੁਸਲਮਾਨ ਇੱਕ ਦੂਜੇ 'ਤੇ ਤਰਕ ਨ ਕਰਨ।ਮਿੱਟੀ ਦੋਵਾਂ ਦੀ ਹੀ ਸੜਦੀ ਹੈ,ਪਰ ਇਨ੍ਹਾਂ ਦੋਵਾਂ ਚ ਜਿਹੜੇ ਜ਼ਾਤੀ ਝਗੜੇ ਤਿਆਗਦੇ ਹਨ,ਉਹ ਸ਼੍ਰੋਮਣੀ ਹਨ।ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:-ਜ਼ਾਤੀ ਝਗੜਿਆਂ ਨੂੰ ਤਿਆਗ ਕੇ,(ਜਿਨਿ)ਜਿਨ੍ਹਾਂ ਕਰਤੈ ਜੀ ਨੇ ਜਗਤ ਨੂੰ ਰਚਣ ਦਾ ਕਾਰਣੁ(ਕੀਆ)ਕੀਤਾ ਹੈ,(ਸੋ) ਉਨ੍ਹਾਂ ਭਾਵ ਕਰਤਾਰੁ ਜੀ ਨੂੰ ਆਪ ਗੁਆ ਕੇ (ਜਾਣੈ) ਜਾਨਣਾ ਕਰੇ।ਦੋਹਾਂ ਚੋਂ,ਜਿਵੇਂ ਮੁਸਲਮਾਨ ਜ਼ਾਤੀ ਚੋਂ ਭਗਤ ਫ਼ਰੀਦ ਸਾਹਿਬ ਜੀ, ਭਗਤ ਕਬੀਰ ਸਾਹਿਬ ਜੀ, ਹਿੰਦੂ ਜ਼ਾਤੀ ਚੋਂ ਭਗਤ ਜੈਦੇਵ ਜੀ,ਭਗਤ ਰਾਮਾਨੰਦ ਜੀ,ਭਗਤ ਪਰਮਾਨੰਦ ਜੀ,ਭਗਤ ਤ੍ਰਿਲੋਚਨ ਜੀ ਆਦਿਕ ਜ਼ਾਤ ਪਾਤ ਗੋਤ ਦੇ ਝਗੜੇ ਛੱਡ ਕੇ ਉੱਚੇ ਉੱਠੇ ਹਨ,ਉਨ੍ਹਾਂ ਨੂੰ ਰੋਮ ੨ ਕਰਕੇ ਨਮਸਕਾਰ ਹੈ ਜੀ।ਸਤਿਗੁਰੂ ਸਾਹਿਬ ਜੀ ਨੇ ਕਿਹਾ ਹੈ ਕਿ ਜ਼ਾਤੀ ਨਫ਼ਰਤ ਕਰਕੇ,ਇੱਕ ਦੂਜੇ ਨੂੰ ਮਾਰਨ ਵਾਲਾ ਕਾਫ਼ਰ ਹੈ।ਸੋ ਸਤਿਗੁਰੂ ਬਾਬੇ ਜੀ ਨੇ ਦੋਵਾਂ ਨੂੰ ਸਾਂਝਾ ਉਪਦੇਸ਼ ਬਖ਼ਸ਼ਿਆ ਹੈ। ਖਤ੍ਰੀ ਬ੍ਰਾਹਮਣ ਸੂਦ ਵੈਸ;ਉਪਦੇਸੁ ਚਹੁ ਵਰਨਾ ਕਉ ਸਾਝਾ॥ਇਕੱਲਿਆਂ ਮੁਸਲਮਾਨਾਂ ਨੂੰ ਹੀ ਨਹੀਂ ਕਿਹਾ।ਜ਼ਾਤੀ ਨਫ਼ਰਤ ਕਰਕੇ ਬਹੁਤ ਵਾਰੀ ਇੱਕ ਜ਼ਾਤੀ ਦੂਜੀ ਨੂੰ ਵੱਢਣ ਸਾੜਨ ਫ਼ੂਕਣ ਲੱਗ ਜਾਂਦੀ ਹੈ।ਲੱਖਾਂ ਕ੍ਰੋੜਾਂ ਜੀਵ ਜ਼ਾਤੀ ਨਫ਼ਰਤ ਕਰਕੇ ਸਾੜੇ ਵੱਢੇ ਗਏ ਹਨ।ਅੱਲਾ ਪਾਕ ਦੇ ਸਰੂਪ ਸਤਿਗੁਰੂ ਸਾਹਿਬ ਜੀ ਨੇ ਜ਼ਾਤੀ ਨਫ਼ਰਤ ਨੂੰ ਤਿਆਗ ਕੇ ਕਰਤਾਰ ਨੂੰ ਜਾਨਣ ਵਾਲੇ ਨੂੰ ਸ਼੍ਰੋਮਣੀ ਕਿਹਾ ਹੈ।ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਧੰਨ

ਹਨ। ਯਥਾ:-ਗੁਰੁ ਨਾਨਕੁ ਜਿਨ ਸੁਣਿਆ ਪੇਖਿਆ;ਸੇ ਫਿਰਿ ਗਰਭਾਸਿ ਨ ਪਰਿਆ ਰੇ॥ਸੋ ਇਹ ਤੁਕ ਗਹਿਰ ਗੰਭੀਰ ਪੂਰਨ ਬ੍ਰਹਮ ਸਰੂਪ ਹੈ।

ਨਾਨਕ ਜਿਨਿ ਕਰਤੈ ਕਾਰਣੁ ਕੀਆ,ਸੋ ਜਾਣੈ ਕਰਤਾਰੁ॥੨॥ਰਾਮ ਰਾਇ ਨੇ ਪਾਪੀ ਨੌਰੰਗੇ ਦੀ ਖੁਸ਼ਾਮਦ ਕਰਦਿਆਂ, "ਮਿਟੀ ਬੇਈਮਾਨ ਕੀ;" ਕਿਹਾ। ਸੋ ਸਤਿਗੁਰੂ ਸੱਤਵੇਂ ਪਾਤਿਸਾਹ ਜੀ ਨੇ ਇਹ ਬਚਨ ਸੁਣੇ ਤਾਂ ਬੜਾ ਭਾਰੀ ਦੁੱਖ ਮੰਨਿਆਂ ਅਤੇ ਕਿਹਾ,"ਇਹ ਗੁਰਤਾ ਦੇ ਯੋਗ ਨਹੀਂ ਹੈ।ਇਸ ਨਲਾਇਕ ਨੇ,ਜਾਹਰ ਪੀਰ ਜਗਤੁ ਗੁਰੁ ਬਾਬਾ॥੩॥(ਵਾਰ ੨੪)ਜੀ ਦੇ ਅੰਮ੍ਰਿਤ ਬਾਣੀ ਜੀ ਦੀ ਬਿਅਦਬੀ ਕੀਤੀ ਹੈ।ਯਥਾ:-ਸ੍ਰੀ ਨਾਨਕ ਕੋ,ਅਦਬ ਨ ਰਾਖਾ॥ਤੁਰਕ ਮਾਨ ਹਿਤ;ਬਿੱਪ੍ਰੈ ਭਾਖਾ॥ ਕਿਹੜਾ(ਰਾਂਕ)ਕੰਗਾਲ ਮਤਿ ਵਾਲਾ ਹੈ?ਜੋ ਗੁਰੂ ਸਾਹਿਬ ਜੀ ਦੇ ਸ੍ਰੀ ਮੁਖਵਾਕਾਂ ਨੂੰ ਬਦਲ ਸਕੇ।ਯਥਾ:-ਪਹਿਲੇ ਪਾਤਸ਼ਾਹਿ ਕੇ ਬਾਕ॥ ਫੇਰ ਸਕਹਿ ਕੋ ਇਨ; ਮਤਿ ਰਾਂਕ॥੧੦॥ ਗੁਰਬਾਣੀ ਦੇ ਸਤਿਕਾਰ ਨੂੰ ਮੁਖ ਰੱਖ ਕੇ ਭਾਵੇਂ ਮੱਚਦੀਆਂ ਕਬਰਾਂ ਦਿਖਾ ਦਿੰਦਾ,ਪਰ ਗੁਰਬਾਣੀ ਦੀ ਬਿਅਦਬੀ ਕਰਕੇ ਖੁਸ਼ਾਮਦ ਲਈ ਇਸ ਨੇ ਜੋ ਕਰਾਮਾਤਾਂ ਦਿਖਾਈਆਂ ਹਨ,ਇਹ ਭੀ ਵੱਡਿਆਂ ਦੀ ਮਰਯਾਦਾ ਦੇ ਉਲਟ ਕੀਤਾ ਹੈ।ਪਰਮਪੂਜਨੀਕ ਸਤਿਗੁਰੂ ਪ੍ਰਭੂ ਸ੍ਰੀ ਗੁਰੂ ਪੰਜਵੇਂ ਪਾਤਿਸਾਹ ਜੀ ਦੀ ਕੁਰਬਾਨੀ ਦਾ ਖਿਆਲ ਨਹੀਂ ਰੱਖਿਆ।"ਪਾਰਬ੍ਰਹਮ ਕੇ ਗੁਰ ਅਵਤਾਰ ਸ੍ਰੀ ਗੁਰੂ ਸਾਹਿਬ ਜੀ ਨੇ ਨਲਾਇਕ ਜਾਣ ਕੇ ਕਿਹਾ,"ਜਿੱਧਰ ਨੂੰ ਮੁਖ ਹੈ,ਉਸੇ ਪਾਸੇ ਨੂੰ ਚਲਿਆ ਜਾਵੇ!ਦਾਸਨਦਾਸ ਨੂੰ ਮੂੰਹ ਨਾ ਦਿਖਾਵੇ।" ਯਥਾ:-ਅਬ ਹਮਰੇ ਮੁਖ;ਲਾਗਹਿ ਨਾਹੀਂ॥ ਰਹਹੁ ਆਪ;ਤੁਰਕੇਸ਼ੁਰ ਪਾਹੀ॥੨੯॥ਇਸ ਤਰ੍ਹਾਂ ਹੁਕਮਨਾਮੇ ਜਾਰੀ ਕੀਤੇ,"ਜਿਹੜਾ ਇਸ ਦੀ ਪੂਜਾ ਭੇਟਾ ਕਰੇਗਾ,ਉਹ ਦਾਸਨਦਾਸ ਦਾ ਸਿੱਖ ਨਹੀਂ ਹੈ।ਦਾਸਨਦਾਸ ਉਸ ਦੀ ਲੋਕ ਪ੍ਰਲੋਕ ਚ ਬਾਂਹ ਨਹੀਂ ਫੜੇਗਾ ਅਤੇ ਕਲਿਆਣ ਨਹੀਂ ਕਰੇਗਾ।" ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਹਰਿਰਾਏ ਸਾਹਿਬ ਜੀ ਧੰਨ ਹਨ। ਪਰਮਪਵਿੱਤ੍ਰ ਪਰਮਪੂਜਨੀਕ ਗੁਰਬਾਣੀ ਗੁਰੂ ਜੀ ਦਾ ਕਿਤਨਾ ਭਾਰੀ ਸਤਿਕਾਰ ਰੱਖਿਆ।

੧੦੫.ਸਾਖੀ ਹੰਕਾਰੀ ਜੈਦਪੁਰਾਣਾ:-ਓਪਤਿ ਪਰਲਉ.ਖਿਨ ਮਹਿ ਕਰਤਾ॥ਆਪਿ ਅਲੇਪਾ.ਨਿਰਗੁਨੁ ਰਹਤਾ॥)ਖਿਨ ਮਹਿ ਥਾਪਿ;ਉਥਾਪਨਹਾਰਾ॥ਵਾਹਿਗੁਰੂ ਸ਼ੁੱਧ ਬ੍ਰਹਮ ਜੀ ਦੇ ਅਵਤਾਰ ਸਤਿਗੁਰੂ ਹਰਿਰਾਇ ਸਾਹਿਬ ਜੀ ਨੇ ਮਹਾਨ ਕ੍ਰਿਪਾ ਕਰਕੇ,ਖਿਨ ਮਹਿ;ਨੀਚ ਕੀਟ ਕਉ ਰਾਜ॥ਅਨੁਸਾਰ ਰੰਕਾਂ ਨੂੰ ਰਾਜ ਬਖ਼ਸ਼ਣ ਲਈ,ਉੱਜੜੇ ਦੇਸ਼ ਮਾਲਵੇ ਨੂੰ ਹਰਾ ਭਰਾ ਕਰਕੇ ਵਸਾਉਣ ਲਈ,੨੨੦੦ਅਸਵਾਰਾਂ ਸਮੇਤ ਆਪਣੇ ਸ਼ੁਭ ਸੱਚੇ ਪਰਉਪਕਾਰੀ ਪਰਮਪਵਿੱਤ੍ਰ ਚਰਨ-ਕਮਲ ਪਾਏ।ਬੇਅੰਤ ਹੀ ਪ੍ਰੇਮੀਆਂ ਨੇ ਸੱਚੇ ਮਿੱਠੇ ਚਰਨਕਮਲ ਧੋ ਕੇ ਪੀਤੇ,ਪਿਆਰੀ ਸਿੱਖੀ ਪ੍ਰੇਮਾ-ਭਗਤੀ ਧਾਰਨ ਕੀਤੀ। ਮੰਦਭਾਗੀ ਕੌੜੇ ਗੋਤ ਦੇ ਜਿਮੀਂਦਾਰ ਹੰਕਾਰੀ ਸਨ,ਇਨ੍ਹਾਂ ਨੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਦੀ ਆਗਿਆ ਮੰਨ ਕੇ,ਸਿੱਖੀ ਨਹੀਂ ਧਾਰੀ ਸੀ।ਇਹ ਸਤਿਗੁਰੂ ਸੱਤਵੇਂ ਪਾਤਿਸਾਹ ਜੀ ਦੀ ਚਰਨ ਸਰਨ ਨਹੀਂ ਆਏ। ਪਿੰਡ ਮਰ੍ਹਾਜ ਦੇ ਜਿਮੀਂਦਾਰ, ਜੋ ਸਿਰਕੀਵਾਸ ਸਨ,ਵੱਡਭਾਗੇ ਬਣਨ ਲਈ ਸਤਿਗੁਰੂ ਸਾਹਿਬ ਜੀ ਦੀ ਸ਼ਰਨ ਆਏ, ਸੱਚੇ ਚਰਨ-ਕਮਲ ਧੋ ਕੇ ਪੀਤੇ,ਪ੍ਰੇਮੀ ਸਿੱਖ ਬਣੇ,ਸੇਵਾ

ਕਰਕੇ ਪੂਰਨ ਪ੍ਰਸੰਨਤਾ ਲਈ।ਇਨ੍ਹਾਂ ਦੇ ਮੁਖੀ ਕਾਲੇ ਨੇ ਪ੍ਰੇਮ ਬੇਨਤੀ ਕੀਤੀ,"ਹੇ ਗ੍ਰੀਬ ਨਿਵਾਜ ਜੀਓ!ਦਾਸਨਦਾਸ ਕਮਜ਼ੋਰ ਤੇ ਗ੍ਰੀਬ ਹਨ,ਕੌੜੇ ਜਿਮੀਂਦਾਰ ਦਾਸਾਂ ਨੂੰ ਵਸਣ ਨਹੀਂ ਦਿੰਦੇ, ਦਾਸਾਂ ਦੀਆਂ ਘਰ ਵਾਲੀਆਂ ਜਦੋਂ ਪਾਣੀ ਭਰਨ ਜਾਂਦੀਆਂ ਹਨ,ਉਨ੍ਹਾਂ ਦੀ ਬੇਇਜ਼ਤੀ ਕਰਦੇ ਹਨ।ਇੱਕ ਨਵੀਂ ਬਹੂ ਆਈ,ਉਸ ਨੇ ਬੇਇਜ਼ਤੀ ਨ ਸਹਾਰੀ,ਆਪਣਾ ਘੜਾ ਭੰਨ੍ਹ ਕੇ ਡੇਰੇ ਆਈ,ਦਾਸਾਂ ਨੂੰ ਤਰਕਾਂ ਮਾਰੀਆਂ,ਬਹੁਤ ਫਿਟ ਲਾਹਨਤ ਦਿਤੀ।ਹੁਣ ਆਪ ਜੀ ਸ਼ਰਨ ਪਿਆਂ ਦੀ ਲਾਜ ਰੱਖੋ ਜੀ।" ਸਤਿਗੁਰੂ ਸਾਹਿਬ ਜੀ ਨੇ ਧੀਰਜ ਬਖ਼ਸ਼ਦਿਆਂ ਕਿਹਾ,"ਜੇ ਕੋਈ ਚੜ੍ਹ ਕੇ ਆਵੇ ਤਾਂ ਜੰਗ ਕਰੋ।" ਉਨ੍ਹਾਂ ਕਿਹਾ,"ਜੈਦਪੁਰਾਣਾ ਬਹੁਤ ਹੀ ਬਲੀ ਹੈ,ਇਹ ਜਦੋਂ ਆਪਣੀ ਮਾਤਾ ਦੇ ਪੇਟ 'ਚ ਸੀ, ਇਨ੍ਹਾਂ ਦੇ ਘਰ ਪਾਸ, ਛੱਪੜ 'ਚ ਪਾਣੀ ਪੀ ਕੇ ਸ਼ੇਰ ਗੱਜਿਆ,ਇਸ ਦੀ ਮਾਂ ਨੇ ਆਪਣੇ ਕੋਠੇ ਤੋਂ ਸ਼ੇਰ,ਚੜ੍ਹਦਾ ਸੂਰਜ ਤੱਕਿਆ,ਜਿਸ ਕਰਕੇ ਇਹ ਬਲੀ ਜੰਮਿਆ,ਹੁਣ ਆਪਣੇ ਬਲ ਦਾ ਅਤੀ ਹੰਕਾਰ ਕਰਦਾ ਹੈ।" ਸੱਚੇ ਪਾਤਿਸਾਹ ਜੀ ਨੇ ਕਾਲੇ ਨੂੰ ਥਾਪੜਾ ਦਿਤਾ, "ਭਾਈ! ਸਤਿਗੁਰੂ ਸਾਹਿਬਾਨ ਜੀ 'ਤੇ ਪੱਕਾ ਨਿਸਚਾ ਭਰੋਸਾ ਰੱਖੋ, ਜਿਸ ਕਰਕੇ ਤੁਹਾਡੀ ਜਿੱਤ ਹੋਵੇਗੀ।" ਇਸ ਨੇ ਸਤਿ ਬਚਨ ਕਹਿ ਕੇ ਮੱਥਾ ਟੇਕਿਆ। ਸੱਚੇ ਪਾਤਿਸਾਹ ਜੀ ਨੇ ਕੌੜਿਆਂ ਨੂੰ ਬੁਲਾ ਕੇ ਕਿਹਾ, "ਇਨ੍ਹਾਂ ਨੂੰ ਪੰਜ ਪਿੰਡ ਹੀ ਦੇ ਦੇਵੋ।" ਹੰਕਾਰੀ ਨਹੀਂ ਮੰਨੇ। ਗੁਰੂ ਪ੍ਰਮੇਸਰ ਜੀ ਤੋਂ ਵੇਮੁਖ ਹੋ ਕੇ,ਹੰਕਾਰੀ ਜੈਦਪੁਰਾਣਾ ਚੜ੍ਹ ਆਇਆ।ਇੱਧਰੋਂ ਕਾਲਾ ਸੱਚੇ ਪਾਤਿ- ਸਾਹ ਜੀ ਨੂੰ ਅਰਾਧ ਕੇ ਬੀਰ ਰਸ 'ਚ ਅੰਗਿਆਰ ਵਾਂਗ ਭਖ ਉੱਠਿਆ।ਉਸ ਨੇ ਕਾਲੇ ਦੇ ਬਰਛੀ ਮਾਰੀ,ਕਾਲੇ ਨੂੰ ਧੱਕਾ ਵੱਜਣ ਤੋਂ ਦੋ ਦੰਦ ਟੁੱਟ ਗਏ।ਕਾਲੇ ਨੇ ਸਤਿਗੁਰਾਂ ਨੂੰ ਅਰਾਧ ਕੇ ਤੇਗ਼ ਵਾਹੀ,ਜੈਦਪੁਰਾਣੇ ਦੇ ਦੋ ਟੋਟੇ ਕਰ ਦਿਤੇ,ਇਹ ਦੇਖ ਕੇ ਕੌੜੇ ਭੱਜ ਗਏ।ਕਾਲੇ ਨੇ ਆ ਕੇ;ਸਰਬ ਕਲਾ ਸਮਰਥ॥ਸੱਚੇ ਪਾਤਿਸਾਹ ਜੀ ਦੇ ਚਰਨ-ਕਮਲ ਪਰਸੇ ਰੋਮ ੨ ਕਰਕੇ ਧੰਨਵਾਦ ਕੀਤਾ ਤੇ ਕਿਹਾ,"ਆਪ ਜੀ ਦੀ ਕ੍ਰਿਪਾ ਨਾਲ ਜਿੱਤ ਹੋਈ ਹੈ।" ਵਾਹਿਗੁਰੂ ਗੁਰੂ ਪ੍ਰਮੇਸਰ ਜੀ ਨੇ ਮਹਾਨ ਕ੍ਰਿਪਾ ਕਰਕੇ ਆਪਣੇ ਸਿੱਖਾਂ ਦੀ ਜੜ ਪਤਾਲ 'ਚ ਲਾ ਦਿਤੀ।ਸੋ ਜੈਦਪੁਰਾਣੇ ਦੀ ਮਾਤਾ ਨੇ ਚੜ੍ਹਦੇ ਸੂਰਜ ਤੇ ਸ਼ੇਰ ਨੂੰ ਤੱਕਿਆ,ਜਿਸ ਕਰਕੇ ਇਹ ਮਹਾਨ ਬਲਵਾਨ ਹੋਇਆ।ਜੇ ਗੁਰਬਾਣੀ ਜੀ ਪ੍ਰਾਪਤ ਹੁੰਦੇ ਤਾਂ ਸੂਰਵੀਰ ਪ੍ਰੇਮੀ ਭਗਤ ਜੀ ਪ੍ਰਗਟਦੇ।

੧੦੬.ਵਾਹਿਗੁਰੂ॥ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਪੰਜ ਪਿਆਰੇ ਤੇ ਹੋਰ ਪ੍ਰੇਮੀ:-[੧]ਪਰਮਪੂਜਨੀਕ ਬਾਬੇ ਬੁੱਢੇ ਸਾਹਿਬ ਜੀ ਦੇ ਸਪੁੱਤ੍ਰ, ਮਹਾਂਪੁਰਸ਼ ਬਾਬਾ ਭਾਨਾ ਜੀ। [੨]ਬਾਬਾ ਭਗਤੂ ਜੀ। [੩]ਸੂਰਵੀਰ ਬਹਾਦਰ ਬਾਬੇ ਬਿਧੀਚੰਦ ਜੀ ਦੇ ਲਾਇਕ ਸਪੁੱਤ੍ਰ ਬਾਬਾ ਲਾਲ ਚੰਦ ਜੀ।[੪]ਬਾਬੇ ਭਗਤੂ ਜੀ ਦੇ ਸਪੁੱਤ੍ਰ ਬਾਬਾ ਜੀਵਨ ਜੀ,ਜਿਨ੍ਹਾਂ ਨੇ ਆਪ ਜੀ ਦੇ ਪਰਮਪੂਜਨੀਕ ਸੱਚੇ ਚਰਨ-ਕਮਲਾਂ ਚ ਰਹਿ ਕੇ ਸ਼ੁਭ ਸੇਵਾ ਕੀਤੀ।[੫]ਭਾਈ ਭਗਵਾਨ ਜੀ।ਭਾਈ ਨੱਥਾ ਜੀ ਸੂਧੇ ਨਿਸ਼ਕਪਟ ਭਗਤ ਜੀ ਨੇ ਸਤਿਗੁਰੂ ਸਾਹਿਬ ਜੀ ਦੀ ਆਗਿਆ ਪਾ ਕੇ ਢਾਕੇ ਚ ਧਰਮ ਪ੍ਰਚਾਰ ਕੀਤਾ।ਇਨ੍ਹਾਂ ਨੇ,ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਜੀ ਜਦੋਂ ਢਾਕੇ ਗਏ, ਤਦੋਂ ਪ੍ਰੇਮ ਸ਼ਰਧਾ ਭਾਵਨਾ ਨਾਲ ਸ਼ੁਭ ਸੱਚੀ ਸੇਵਾ ਕੀਤੀ।

੧੦੭.ਹੁਕਮ ਮੰਨ ਕੇ ਸਨਮੁਖ ਭਾਈ ਜੀਵਨ ਜੀ ਨੇ ਪ੍ਰਾਣ ਤਿਆਗਣੇ:- ਸ੍ਰੀ ਕੀਰਤਪੁਰ ਸਾਹਿਬ ਜੀ ਵਿਖੇ, ਬ੍ਰਾਹਮਣ ਦਾ ਪੁੱਤ੍ਰ ਮਰ ਗਿਆ। ਆਪ ਜੀ ਦੇ ਸੱਚੇ ਚਰਨਾਂ ਚ ਲਿਆ ਕੇ ਪਾ ਦਿਤਾ। ਆਪ ਜੀ ਨੇ ਸਜੇ ਦੀਵਾਨ ਚ ਕਿਹਾ, "ਕੋਈ ਪ੍ਰੇਮੀ ਆਪਣੇ ਪ੍ਰਾਣ ਦੇ ਕੇ, ਇਸ ਨੂੰ ਜ਼ਿੰਦਾ ਕਰੇ।" ਬਾਬੇ ਭਗਤੂ ਜੀ ਦੇ ਪਿਆਰੇ ਸਪੁੱਤ੍ਰ ਸ੍ਰਬ ਗੁਣਾਂ ਸਪੰਨ, ਸੀਲ ਸਾਊ ਗੁਰਮੁਖਿ ਸੰਤ ਪ੍ਰੇਮੀ ਮੁਖੀ ਸੇਵਕ ਭਾਈ ਜੀਵਨ ਜੀ ਨੇ ਆਪਣੇ ਡੇਰੇ ਜਾ ਕੇ ਪ੍ਰਾਣ ਤਿਆਗ ਦਿਤੇ, ਬ੍ਰਾਹਮਣ ਦਾ ਪੁੱਤ੍ਰ ਜ਼ਿੰਦਾ ਹੋਣ ਤੋਂ ਸੱਚੇ ਸਤਿਗੁਰੂ ਸਾਹਿਬ ਜੀ ਨੇ ਵੈਰਾਗ ਨਾਲ ਕਿਹਾ, "ਕਿਹੜੇ ਮੇਰੇ ਲਾਇਕ ਸਪੁੱਤ੍ਰ ਨੇ ਪ੍ਰਾਣ ਦਿਤੇ ਹਨ?" ਪਤਾ ਲੱਗਣ ਤੋਂ ਵਰ ਦਿਤਾ, ਇਸ ਦੀ ਸੰਤਾਨ ਬਹੁਤ ਵਧੇ ਫੁੱਲੇਗੀ। ਸੋ ਬਚਨ ਪੂਰਾ ਹੋਇਆ।

੧੦੮.ਆਪ ਜੀ ਨੇ ਰੰਕਾਂ ਨੂੰ ਰਾਜ ਬਖ਼ਸ਼ਣਾ:- ਆਪ ਜੀ ਦੇ ਆਗਿਆਕਾਰੀ ਅਨੁਸਾਰੀ ਪ੍ਰੇਮੀ ਭਾਈ ਕਾਲ਼ੇ ਜੀ ਨੇ ਆਪਣੇ ਭਤੀਜਿਆਂ ਨੂੰ ਗੁਰੂ ਚਰਨਾਂ ਚ ਲਿਆਂਦਾ। ਇਨ੍ਹਾਂ ਦੇ ਕਹੇ ਅਨੁਸਾਰ ਦੋਵੇਂ ਬੱਚੇ ਢਿੱਡ ਵਜਾਉਣ ਲੱਗੇ ਤਾਂ ਆਪ ਜੀ ਨੇ ਕਾਰਣ ਪੁੱਛਿਆ, ਦੱਸਿਆ, "ਜੀ ਦਾਸਨਦਾਸ ਦੇ ਭਾਈ ਕਰਮਚੰਦ ਦੇ ਪੁੱਤ੍ਰ ਹਨ, ਹੁਣ ਦਾਸਨ ਦਾਸ ਇਨ੍ਹਾਂ ਯਤੀਮਾਂ ਦੀ ਪਾਲਣਾ ਕਰਦਾ ਹੈ। ਪੇਟ ਵਜਾਉਣ ਦਾ ਕਾਰਨ ਕਿ ਸਾਨੂੰ ਤ੍ਰਿਪਤ ਕਰੋ।"

ਆਪ ਜੀ ਕਾਲੇ ਦੇ ਨਿਸ਼ਕਪਟ ਸੁਭਾਉ 'ਤੇ ਪਰਮ ਪ੍ਰਸੰਨ ਸਨ।ਕਰੁਣਾ-ਰਸ ਚ ਢਲ ਕੇ ਹੱਸ ਕੇ ਬੋਲੇ, "ਲੋਹੀਆ ਜੋ ਉੱਪਰ ਚੁੱਕਿਆ ਹੈ, ਇਸ ਦੇ ਘੋੜੇ ਜਮਨਾ ਚ ਪਾਣੀ ਪੀਣਗੇ, ਭਾਵ ਪਟਿਆਲੇ ਦਾ ਰਾਜਾ ਬਣੇਗਾ। ਸੰਦਲੇ ਜੋ ਕੁੱਛੜ ਚੁੱਕਿਆ ਹੈ, ਇਹ ਸੰਗਰੂਰਾਂ ਤੇ ਨਾਭੇ ਦਾ ਰਾਜਾ ਹੋਵੇਗਾ, ਕਈ ਪੀੜ੍ਹੀਆਂ ਤਕ ਰਾਜ ਭੋਗਣਗੇ।" ਇਹ ਵਰ ਪ੍ਰਾਪਤ ਕਰਕੇ, ਨਮਸਕਾਰ ਕਰਕੇ ਕਾਲੇ ਨੇ ਆਪਣੇ ਘਰ ਵਾਲੀ ਅੱਗੇ ਖ਼ੁਸ਼ੀ ਪ੍ਰਗਟ ਕੀਤੀ। ਇਹ ਸੁਣ ਕੇ ਘਰ ਵਾਲੀ ਲੜ ਪਈ, "ਮੇਰੇ ਬੱਚੇ ਇਨ੍ਹਾਂ ਨੂੰ ਮਾਮਲਾ ਦੇਣਗੇ, ਇਨ੍ਹਾਂ ਦੇ ਗੁਲਾਮ ਬਣਨਗੇ?" ਸੂਧਾ ਭਗਤ ਆਪਣੇ ਬੱਚਿਆਂ ਨੂੰ ਭੀ ਗੁਰੂ ਸਾਹਿਬ ਜੀ ਪਾਸ ਲੈ ਗਿਆ। ਇਨ੍ਹਾਂ ਨੇ ਭੀ ਜਾ ਕੇ ਢਿੱਡ ਵਜਾਏ। ਅੰਤਰਜਾਮੀ ਸ੍ਰੀ ਗੁਰੂ ਸਾਹਿਬ ਜੀ ਹੱਸੇ, ਪੁੱਛਣ ਤੋਂ ਸੱਚ ੨ ਦੱਸਿਆ, "ਜੀ ਮੇਰੇ ਘਰਵਾਲੀ ਮੇਰੇ ਨਾਲ ਲੜ ਪਈ।" ਤਾਂ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ ਵਰ ਬਖ਼ਸ਼ਿਆ, "ਇਹ ਆਪਦੀ ਮਾਰੀ ਨੂੰ ਆਪ ਹੀ ਖਾਣਗੇ ਭਾਵ ਸੁਤੰਤ੍ਰ ਰਹਿਣਗੇ।" ਸੋ ਇਹ ਬਾਈ ਪਿੰਡਾਂ ਦੇ ਮਾਲਕ ਬਣੇ, ਜਿਸ ਨੂੰ ਬਾਹੀਆ ਕਹਿੰਦੇ ਹਨ। ਸੋ ਆਪ ਜੀ ਨੇ ਨੀਚ ਕੀਟ ਜੀਆਂ ਨੂੰ ਨਿਵਾਜਿਆ। ਯਥਾ:-ਖਿਨ ਮਹਿ;ਨੀਚ ਕੀਟ ਕਉ ਰਾਜ॥ਪਾਰਬ੍ਰਹਮ; ਗਰੀਬ ਨਿਵਾਜ॥

੧੦੯. ਪੂਰਨ ਗੁਰੂ ਜੀ ਦੀ ਸ਼ੁਭ ਸੱਚੀ ਸੇਵਾ ਦੀ ਮਹਾਨ ਮਹਾਨਤਾ:-ਸ੍ਰੀ ਕੀਰਤਪੁਰ ਸਾਹਿਬ ਜੀ ਵਿਖੇ,ਇੱਕ ਪ੍ਰੇਮੀ ਨੇ ਸੱਚੇ ਸਤਿਗੁਰੂ ਸਾਹਿਬ ਜੀ ਪਾਸ ਪ੍ਰੇਮ ਬੇਨਤੀ ਕੀਤੀ,"ਮਹਾਰਾਜ ਸਾਹਿਬ ਜੀ! ਅਸੀਂ ਗ੍ਰੀਬ ਤੋਂ ਅਮੀਰ,ਫੇਰ ਗ੍ਰੀਬ ਹੋ ਗਏ,ਹੁਣ ਆਪ ਜੀ ਕ੍ਰਿਪਾ ਕਰੋ ਜੀ।" ਸੱਚੇ ਸਤਿਗੁਰੂ ਸਾਹਿਬ ਜੀ ਨੇ ਦੱਸਿਆ,"ਤੇਰੀ ਕੁੱਲੀ ਚ ਚਿੜਾ ਚਿੜੀ ਰਹਿੰਦੇ ਸਨ,ਉਹ ਪਿਛਲੇ ਜਨਮ ਦੇ ਸਿੱਖ

ਸਿੱਖਣੀ ਸਨ।ਉਹ ਤੇਰੇ ਘਰੋਂ ਦਾਣੇ ਲਿਆ ਕੇ ਗੁਰੂ ਕੇ ਲੰਗਰ ਦੇ ਦਾਣਿਆਂ ਚ ਪਾ ਦਿੰਦੇ, ਗੁਰੂ ਤੇ ਸੰਗਤ ਛਕਦੀ, ਇਸ ਕਰਕੇ ਤੁਸੀਂ ਅਮੀਰ ਬਣੇ। ਕੁੱਲੀ ਢਾਹੁਣ ਤੋਂ ਚਿੜਾ ਚਿੜੀ ਚਲੇ ਗਏ, ਗੁਰੂ ਕੇ ਲੰਗਰ ਚ ਅੰਸ ਪੈਣੇ ਹਟ ਗਏ ਤੇ ਗ੍ਰੀਬ ਹੋ ਗਏ। ਹੁਣ ਤੁਸੀਂ ਗੁਰੂ ਸੇਵਾ ਭਗਤੀ ਕਰਕੇ ਨਿਹਾਲ ਹੋਵੋ।" ਯਥਾ:- ਗੁਰ ਸੇਵਾ ਕਰਉ;ਫਿਰਿ ਕਾਲੁ ਨ ਖਾਇ॥

੧੧੦.ਸਤਿਗੁਰੂ ਸਾਹਿਬ ਜੀ ਦੇ ਸੱਚੇ ਮਹਾਨ ਪਰਉਪਕਾਰੀ ਚਰਨ-ਕਮਲਾਂ ਦੇ ਧਿਆਨ 'ਚ ਲੀਣ,ਧੰਨ ਭਾਈ ਗੋਂਦਾ ਸਾਹਿਬ ਜੀ:- ਇਨ੍ਹਾਂ ਗੁਰਮੁਖਿ ਮਹਾਂਪੁਰਸ਼ਾਂ ਨੂੰ ਆਪ ਜੀ ਨੇ ਗੁਰਸਿੱਖੀ ਦੇ ਪ੍ਰਚਾਰ ਲਈ ਕਾਬਲ ਭੇਜਿਆ, ਇੱਕ ਵਾਰ ਇਨ੍ਹਾਂ ਨੇ ਸੱਚੇ ਸਤਿਗੁਰੂ ਸਾਹਿਬ ਜੀ ਦੇ ਸੱਚੇ ਚਰਨ ਕਮਲ ਧਿਆਨ ਚ ਦ੍ਰਿੜ ਕਰਕੇ ਫੜ ਲਏ, ਅੰਤਰਜਾਮੀ ਸੱਚੇ ਸਤਿਗੁਰੂ ਸਾਹਿਬ ਜੀ ਨੇ ਵੀਚਾਰਿਆ, -ਜੇ ਦਾਸਨ ਦਾਸ ਚਰਨ ਹਿਲਾਵੇਗਾ, ਤਾਂ ਸਿੱਖ ਦਾ ਧਿਆਨ ਡੋਲ ਜਾਵੇਗਾ,- ਇਸ ਕਰਕੇ ਆਪ ਜੀ ਪ੍ਰੇਮ ਦੇ ਵਸੀਕਾਰ ਹੋ ਕੇ, ਸੱਚੇ ਚਰਨਕਮਲ ਟਿਕਾਅ ਕੇ ਗੁਰਤਾ ਸਿੰਘਾਸਣ 'ਤੇ ਅਚੱਲ ਰਹੇ। ਲੰਗਰ ਦਾ ਸਮਾਂ ਭੀ ਲੰਘ ਗਿਆ। ਇੱਧਰੋਂ ਜਦੋਂ ਭਾਈ ਸਾਹਿਬ ਜੀ ਸਮਾਧੀ ਤੋਂ ਉੱਠੇ, ਤਦੋਂ ਆਪ ਜੀ ਆਸਣ ਤੋਂ ਉੱਠੇ, ਐਸੇ ਦਾਤੇ ਸਤਿਗੁਰੂ ਸਾਹਿਬ ਜੀ ਅਤੇ ਪ੍ਰੇਮੀਆਂ ਨੂੰ ਨਮਸਕਾਰ ਹੈ ਜੀ!

੧੧੧.ਵਾਹਿਗੁਰੂ॥ਭਾਈ ਗੌਰੇ ਜੀ ਨੂੰ ਇੱਕ ਸੌ ਇੱਕ ਸਰਾਪ:- ਭਾਈ ਭਗਤੂ ਜੀ ਦੇ ਘਰੋਂ ਗੌਰੇ ਦੀ ਮਾਤਾ ਜੀ ਨੌਜੁਆਨ ਸਨ। ਪਰਮਪੂਜਨੀਕ ਸੱਤਵੇਂ ਪਾਤਿਸਾਹ ਜੀ ਦੇ ਚੌਰਬਰਦਾਰ ਭਾਈ ਜੱਸੇ ਜੀ ਨੇ,ਲਾਡ ਪਿਆਰ ਟਿੱਚਰ ਨਾਲ ਗੌਰੇ ਨੂੰ ਕਿਹਾ,"ਤੇਰੀ ਮਤ੍ਰੇਈ ਜੁਆਨ ਹੈ,ਮੇਰਾ ਘਰ ਵਸਾ।" ਇਹ ਸੁਣ ਕੇ ਗੌਰੇ ਨੇ ਭਾਈ ਜੱਸੇ ਜੀ ਨੂੰ ਮਾਰ ਦਿਤਾ, ਤਾਂ ਸੱਚੇ ਸਤਿਗੁਰੂ ਸੱਤਵੇਂ ਪਾਤਿਸਾਹ ਜੀ ਨੇ ਅਤਿਅੰਤ ਦੁੱਖ ਮੰਨਿਆਂ, ਇੱਕ ਸੌ ਇੱਕ ਸਰਾਪ ਦਿਤੇ। ਸੱਚੇ ਸਤਿਗੁਰੂ ਸਾਹਿਬ ਜੀ ਨੇ ਫ਼ੁਰਮਾਇਆ, "ਟਿੱਚਰ ਨਹੀਂ ਕਰਨੀ, ਜੇ ਕੋਈ ਕਰੇ ਤਾਂ ਸ਼ਾਂਤੀ ਨਾਲ ਜਰਨੀ,ਸਿਖ,ਸਿੱਖ 'ਤੇ ਵਾਰ ਨਾ ਕਰੇ।"ਝੂਠਾ ਰਾਜ:-ਜ਼ਾਲਮ ਔਰੰਗੇ ਦਾ।)ਵੈਰਾਗਮਈ ਜੋਤੀ ਜੋਤਿ:-ਗੁਰੂ ਨਾਨਕਸ਼ਾਹੀ ਸੰਮਤ੧੯੨,੧੭੧੮ਬਿ:ਕੱਤਕ ਵਦੀ ਨੌਵੀਂ,੮ ਨਵੰਬਰ੧੬੬੧ਈ:ਨੂੰ ਸ੍ਰੀ ਕੀਰਤਪੁਰ ਸਾਹਿਬ,ਗੁਰਦੁਆਰਾ ਪਤਾਲਪੁਰੀ ਸਾਹਿਬ ਜੀ ਜੋਤੀ ਜੋਤਿ ਸਮਾਏ।ਕੁੱਲ ਆਯੂ:-੩੧ਸਾਲ.੯ਮਹੀਨੇ.੨ ਦਿਨ।ਵਾਹਿਗੁਰੂ॥ਗੁਰਤਾ ਕੀਤੀ:-੨੩ ਸਾਲ ੭ ਮਹੀਨੇ ੧੮ ਦਿਨ।ਵਾਹਿਗੁਰੂ ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਦੇ ਚੌਰਬਰਦਾਰ:-ਪਰਮਪੂਜਨੀਕ ਭਾਈ ਜੱਸਾ ਜੀ।ਵਾਹਿਗੁਰੂ॥ਹਜ਼ੂਰੀ ਕੀਰਤਨੀਏ:-ਬਾਬਕ ਰਬਾਬੀ ਜੀ ਦੇ ਚਾਰੇ ਸਪੁੱਤ੍ਰ।ਸ੍ਰੀ ਸਤਿਗੁਰ ਹਰਿਰਾਇ ਜੀ; ਕਰਤਾ ਪੁਰਖ ਅਨੰਤ। ਰੰਕ ਕਰੇ ਰਾਜਾ ਪ੍ਰਭੂ; ਸ਼ਾਂਤਿ ਰੂਪ ਭਗਵੰਤ॥੭੭॥ ਦਰਸ਼ਨ ਕੀ ਮਨ ਕਾਮਨਾ; ਪੂਰੋ ਸਤਿਗੁਰ ਦੇਵ। ਚਰਨ ਧੂਰ ਪ੍ਰੀਤੀ ਦਿਹੋ; ਨਾਮੁ ਦਾਨ ਨਿਜ ਸੇਵ॥੭੮॥

੧੧੨.ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਅੱਠਵੇਂ ਪਾਤਿਸਾਹ ਜੀ ਸ਼ਹੀਦਾਂ ਦੇ ਸਿਰਤਾਜ ਸ਼ੁਭ ਸੱਚੀ ਬੰਸਾਵਲੀ:-ਸ੍ਰੀ ਹਰਿਕ੍ਰਿਸਨ ਧਿਆਈਐ;ਜਿਸੁ ਡਿੱਠੇ ਸਭ ਦੁਖ ਜਾਇ॥ਵਾਹਿਗੁਰੂ ਸਰੂਪ

ਸੱਚੇ ਸਤਿਗੁਰੂ ਸਾਹਿਬ ਦੀ ਆਯੂ ਬਾਰੇ ਸ਼ੰਕਾ ਨਾ ਕਰੋ ਜੀ:-ਆਪ ਜੀ ਦੇ ਪਰਮਪੂਜਨੀਕ ਪਿਤਾ ਜੀ ਗੁਰੂ, ਦਾਦੇ ਜੀ ਪੂਰਨ ਬ੍ਰਹਮਗਿਆਨੀ, ਪੜਦਾਦੇ ਜੀ ਗੁਰੂ, ਦਾਦੇ ਜੀ ਦੇ ਦਾਦੇ ਜੀ ਗੁਰੂ, ਦਾਦੇ ਜੀ ਦੇ ਪੜਦਾਦੇ ਜੀ ਗੁਰੂ, ਆਪ ਜੀ ਦੇ ਬਾਬੇ ਸਤਿਗੁਰੂ ਨੌਵੇਂ ਪਾਤਿਸਾਹ ਜੀ ਗੁਰੂ, ਦਸਵੇਂ ਪਾਤਿਸਾਹ ਚਾਚਾ ਜੀ ਭੀ ਗੁਰੂ ਹਨ। ਆਪ ਜੀ ਨੇ ਪਰਮਪੂਜਨੀਕ ਮਾਤਾ ਜੀ ਦੇ ਉਦਰ 'ਚ ਕਥਾ ਕੀਰਤਨ ਅੰਮ੍ਰਿਤ ਗੁਰਬਾਣੀ ਸੁਣੀ। ਅਵਤਾਰ ਧਾਰਦਿਆਂ ਹੀ ਗੁਰਬਾਣੀ ਸੁਣਨ ਲੱਗ ਗਏ। ਪਰਮਪੂਜਨੀਕ ਮਾਤਾ ਜੀ ਅਤੇ ਗੁਰਸਿੱਖ ਆਪ ਜੀ ਨੂੰ ਚੁੱਕਦੇ,ਗੁਰਬਾਣੀ ਸੁਣਾਉਂਦੇ,ਜਦੋਂ ਬੋਲਣ ਲੱਗ ਗਏ,ਤਦੋਂ ਆਪ ਜੀ ਨੂੰ ਜਾਪ ਕਰਾਉਂਦੇ,ਜਿਹੜਾ ਪ੍ਰੇਮੀ ਆਪ ਜੀ ਨੂੰ ਲਾਡ ਲਡਾਉਂਦਾ,ਉਹ ਜਾਪ ਹੀ ਕਰਾਉਂਦਾ,ਇਉਂ ਬਦਲ ੨ ਕੇ ਪ੍ਰੇਮੀ ਚੁੱਕਦੇ।ਆਪ ਜੀ ਖ਼ੂਬ ਮਿੱਠੀ ਤੋਤਲੀ ਜ਼ਬਾਨ ਨਾਲ ਖ਼ੂਬ ਮਿੱਠਾ ੨ ਜਾਪ ਕਰਦੇ।ਪਰਮਪੂਜਨੀਕ ਪਿਤਾ ਜੀ ਸੱਚੇ ਸਤਿਗੁਰੂ ਸੱਤਵੇਂ ਪਾਤਿਸਾਹ ਜੀ ਦੀ ਨਦਰ ਦੁਆਰਾ, ਛੋਟੀ ਅਵਸਥਾ ਚ ਹੀ ਗੁਰਬਾਣੀ ਦਾ ਅਥਾਹ ਪ੍ਰੇਮ ਆਪ ਜੀ ਚ ਪ੍ਰਵੇਸ਼ ਕਰ ਗਿਆ।ਮਿੱਠਾ ੨ ਨਾਮ ਜਪ ੨ ਕੇ ਗੁਰੂ ਪ੍ਰੇਮਾ-ਭਗਤੀ ਦੀ ਸੁਗੰਧੀ ਸਹਿਤ ਅੰਦਰ ਅਮੋਲਕ ਹੋ ਗਿਆ।ਯਥਾ:-
ਅੰਦਰੁ ਮੁਸਕਿ ਝਕੋਲਿਆ,ਕੀਮਤਿ ਕਹੀ ਨ ਜਾਇ॥

ਛੋਟੀ ਉਮਰ ਤੋਂ ਹੀ ਆਪ ਜੀ ਦੀ ਪਾਲਣਾ ਸਤਿਸੰਗਤ ਚ ਹੋਈ ਅਤੇ ਜਾਪ ਦੀ ਪ੍ਰਾਪਤੀ, ਨਿਸ਼ਕਾਮ ਸੇਵਾ ਭਜਨ ਬੰਦਗੀ ਚ ਰੰਗੇ ਗੁਰਸਿੱਖਾਂ ਦੇ ਦਰਸ਼ਨ, ਪਰਮਪੂਜਨੀਕ ਪਿਤਾ ਜੀ ਦੇ ਦਰਸ਼ਨ ਆਪ ਜੀ ਦੇ ਨਰਮ ਕੋਮਲ ਪਵਿੱਤ੍ਰ ਦਿਲ ਚ ਪ੍ਰਵੇਸ਼ ਕਰ ਗਏ। ਅੰਮ੍ਰਿਤ ਗੁਰਬਾਣੀ ਜੀ ਰੋਮ ੨ ਚ ਰਚ ਗਏ।ਵਾਹਿਗੁਰੂ॥ ਅਵਤਾਰਾਂ ਪੈਗੰਬਰਾਂ ਨਾਲੋਂ ਗੁਰੂ ਪਦਵੀ ਅਤਿਅੰਤ ਹੀ ਉੱਚੀ ਹੈ, ਜੋ ਜੋਰ ਬਖੀਲੀ ਈਰਖਾ ਨਾਲ ਨਹੀਂ ਪ੍ਰਾਪਤ ਹੋ ਸਕਦੀ। ਜਿਸ 'ਤੇ ਸੱਚੇ ਸਤਿਗੁਰੂ ਸਾਹਿਬ ਜੀ ਨਦਰ ਕਰਨ, ਉਸ ਨੂੰ ਇਸ ਊਚ ਪਦ 'ਤੇ ਟਿਕਾਉਂਦੇ ਹਨ। ਇਸ ਅਨੁਸਾਰ ਸੱਚੇ ਸਤਿਗੁਰੂ ਸੱਤਵੇਂ ਪਾਤਿਸਾਹ ਜੀ ਨੇ ਆਪਣੀ ਅਨਤ ਕਲਾ, ਆਪਣੇ ਗੁਰਮੁਖਿ ਛੋਟੇ ਸਾਹਿਬਜ਼ਾਦੇ ਅੰਦਰ ਰੱਖ ਦਿਤੀ।

ਵਾਹਿਗੁਰੂ॥ਪਰਮਪੂਜਨੀਕ ਭਗਤ ਧਰੂ ਸਾਹਿਬ ਜੀ ਪੰਜ ਵਰ੍ਹੇ ਦੀ ਆਯੂ ਚ ਅਤੇ ਭਗਤ ਪ੍ਰਹਲਾਦਿ ਸਾਹਿਬ ਜੀ ਨੇ ਭੀ ਬਾਲਕ ਅਵਸਥਾ ਚ ਹੀ ਪ੍ਰਾਪਤੀ ਕੀਤੀ,ਭਾਵੇਂ ਉਨ੍ਹਾਂ ਨੂੰ ਗੁਰਬਾਣੀ,ਸਤਸੰਗ,ਸਤਿਗੁਰੂ ਸਾਹਿਬ ਜੀ ਦੀ ਪ੍ਰਾਪਤੀ ਨਹੀਂ ਸੀ,ਫੇਰ ਭੀ ਉਨ੍ਹਾਂ ਨੇ ਛੋਟੀ ਆਯੂ ਚ ਪ੍ਰਾਪਤੀ ਕੀਤੀ।ਅਨਤਕਲਾ ਵਾਲੇ ਸੱਚੇ ਸਤਿਗੁਰੂ ਸਾਹਿਬ ਜੀ ਦੀ ਪ੍ਰਾਪਤੀ ਹੀ ਵਾਹਿਗੁਰੂ ਜੀ ਦੀ ਪ੍ਰਾਪਤੀ ਹੈ।ਸਤਿਗੁਰੂ ਨੂੰ ਪ੍ਰਗਟ ਕਰਨ ਵਾਲੀ ਮਾਂ ਭੀ ਸਤਿਗੁਰੂ ਸਾਹਿਬ ਜੀ ਆਪ ਹੀ ਹਨ, ਜਿਵੇਂ ਅਮਰਵੇਲ ਨੂੰ ਅਮਰ ਫ਼ਲ ਲੱਗਦਾ ਹੈ,ਤਿਵੇਂ ਸੱਚੇ ਸਤਿਗੁਰੂ ਸੱਤਵੇਂ ਪਾਤਿਸਾਹ ਜੀ ਤੋਂ ਆਪ ਜੀ ਅੱਗੇ ਪ੍ਰਗਟੇ।ਯਥਾ:-ਨਾਨਕ ਗੁਰ ਤੇ ਗੁਰੁ ਹੋਇਆ;ਵੇਖਹੁ ਤਿਸ ਕੀ ਰਜਾਇ॥ਆਪ ਜੀ ਨੇ ਅੱਗੇ ਸਤਿਗੁਰੂ ਨੌਵੇਂ ਪਾਤਿਸਾਹ ਜੀ ਪ੍ਰਗਟ ਕੀਤੇ,ਇਹ ਅਨਤ ਕਲਾ ਦੇ ਮਾਲਕ ਹੀ ਕਰ ਸਕਦੇ ਹਨ। ਗੁਰਤਾ ਦਾ ਭਾਰ ਸਹਾਰਨਾ ਬਹੁਤ ਹੀ ਔਖਾ ਹੈ।ਸਿੱਖਾਂ ਦੇ ਕਾਰਜ ਰਾਸ ਕਰਨੇ,ਸਿੱਖ ਦੇ ਮਨ ਨੂੰ ਆਪਣੀ ਮੁੱਠੀ

ਚ ਲੈ ਲੈਣਾ,ਸਿੱਖ 'ਤੇ ਨਦਰ ਕਰਕੇ ਵਿਸਮਾਦ ਇਕਾਗ੍ਰ ਕਰਕੇ ਨਿਹਾਲ ਕਰ ਦੇਣਾ। ਸਿੱਖ ਦੇ ਅੰਦਰ ਅਜਪਾ ਜਾਪ ਚਲਾ ਦੇਣਾ। ਯਥਾ:- ਸਤਿਗੁਰੁ ਸਿਖ ਕਉ;ਨਾਮ ਧਨੁ ਦੇਇ॥ਆਪ ਪੰਜਾਂ ਵਿਕਾਰਾਂ ਦਾ ਤਿਆਗ ਕਰਕੇ, ਸਿੱਖ ਦੇ ਅੰਦਰੋਂ ਵਿਕਾਰ ਮੇਟਣੇ।ਹਰ ਪ੍ਰਕਾਰ ਕਰਕੇ ਸਿੱਖ ਦੀ ਪ੍ਰਤਿਪਾਲਣਾ ਕਰਨੀ। ਯਥਾ:- ਸਤਿਗੁਰੁ ਸਿਖ ਕੀ; ਕਰੈ ਪ੍ਰਤਿਪਾਲ॥ ਸਿੱਖ ਦੀ ਖੋਟੀ ਮੱਤ ਨਾਸ ਕਰਨੀ। ਯਥਾ:-ਸਿਖ ਕੀ ਗੁਰੁ;ਦੁਰਮਤਿ ਮਲੁ ਹਿਰੈ॥ ਸੋ ਸੱਚੇ ਸਤਿਗੁਰੂ ਸਾਹਿਬ ਜੀ ਦੀਆਂ ਅਨੇਕਾਂ ਹੀ ਉੱਚ ਕਰਨੀਆਂ ਹਨ। ਸੋ ਆਪਣੀ ਪੂਜਾ ਕਰਾਉਣੀ ਤੇ ਧਨ ਪਦਾਰਥ ਲੈਣਾ ਗੁਰਤਾ ਪਦਵੀ ਨਹੀਂ। ਆਪਣਾ ਆਪ ਸਿੱਖਾਂ ਤੋਂ ਕੁਰਬਾਨ ਕਰਨਾ, ਆਪਣੇ ਸਿਰ ਧਰਮ ਤੋਂ ਵਾਰਨੇ, ਜ਼ੁਲਮ ਨਾਸ ਕਰਨਾ, ਜ਼ਮਾਨੇ ਨੂੰ ਬਦਲ ਕੇ ਸਤਿਜੁੱਗ ਬਣਾ ਦੇਣਾ ਆਦਿ ਗੁਰਤਾ ਨੇ ਸਭ ਕੁੱਝ ਕਰਕੇ ਦਿਖਾਇਆ ਹੈ।

ਆਪ ਜੀ ਦੇ ਅਤਿਅੰਤ ਪਿਆਰੇ ਬਾਲਕ ਚੋਜਾਂ ਸਮੇਂ,ਭਜਨ ਸਿਮਰਨ ਪਰਉਪਕਾਰ ਗੁਰਤਾ ਦਾ ਭਾਰ ਸਹਾਰਨ ਤੋਂ, ਜਿੱਥੇ ਅਸੰਖ ਅਨੰਤ ਗੁਣ ਪ੍ਰਾਪਤ ਹੁੰਦੇ ਹਨ,ਉੱਥੇ ਸਿੱਖਿਆ ਭਰਪੂਰ ਵਿਸ਼ੇਸ਼ ਗੁਣ ਇਹ ਭੀ ਹੈ ਕਿ ਹਰੇਕ ਬਾਲ ਨੂੰ ਉਸ ਦੀ ਮਾਤਾ ਦੇ ਉਦਰ ਚ ਹੀ ਕਥਾ ਕੀਰਤਨ ਗੁਰਬਾਣੀ ਸੁਣਾਈ ਜਾਵੇ,ਜੰਮਣ ਤੋਂ ਨਿੱਕੀ ਉਮਰ ਚ ਗੁਰਬਾਣੀ ਦੀ ਵਿਸ਼ੇਸ਼ ਸ਼ੁੱਧੀ ਸੰਥਾ ਕਰਵਾ ਕੇ,ਤ੍ਰਿਪਤ ਕੀਤਾ ਜਾਵੇ,ਪਿਉਂਦ ਬਾਲ ਅਵਸਥਾ ਚ ਹੀ ਦਿਤੀ ਜਾਂਦੀ ਹੈ।ਜਿਵੇਂ ੨ ਉਮਰ ਵੱਡੀ ਹੁੰਦੀ ਹੈ,ਤਿਵੇਂ ੨ ਮਨ ਮੈਲ਼ ਨਾਲ ਭਰਦਾ ਜਾਂਦਾ ਹੈ।ਅੱਠਵੇਂ ਪਾਤਿਸਾਹ ਜੀ ਦੇ ਰੋਮ ੨ ਅੰਦਰ ਧੰਨ ਸਤਿਗੁਰੂ ਪਹਿਲੇ ਪਾਤਿਸਾਹ ਜੀ ਵਸੇ ਹਨ, ਸੋ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਪਾਰਬ੍ਰਹਮ ਸਰੂਪ ਮੰਨ ਪੂਜ ਕੇ ਨਿਹਾਲ ਹੋਣਾ ਚਾਹੀਦਾ ਹੈ ਜੀ।

੧੧੩.ਆਪ ਜੀ ਦੀ ਅਗਮ ਅਗਮ ਅਤਿ ਅਗਮ ਮਹਾਂ ੩ ਵਿਸਮਾਦ ਮਹਿਮਾ:-ਅਨੰਤ ਬ੍ਰਹਮੰਡਾਂ ਦੀ ਰਚਨਾ ਆਪ ਜੀ ਨੇ ਹੀ ਰਚੀ ਹੈ, ਅਨੰਤ ਬ੍ਰਹਮੰਡ ਤੇ ਉਨ੍ਹਾਂ ਚ ਰਹਿਣ ਵਾਲੇ ਸਮੂੰਹ ਭਗਤ ਤੇ ਉਨ੍ਹਾਂ ਚ ਚੜ੍ਹੇ ਸਮੂੰਹ ਸੂਰਜ,ਉਨ੍ਹਾਂ ਦੀਆ ਕਿਰਨਾਂ,ਧੁੱਪ ਤੇ ਉਨ੍ਹਾਂ ਸੂਰਜਾਂ ਦੇ ਪਰਛਾਵੇਂ ਹਰ ਸਮੇਂ ਜਪਦੇ ਹਨ,ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਧੰਨ ਹਨ, ਆਪਣੇ ਪਰਮਪੂਜਨੀਕ ਪਿਤਾ ਜੀ ਦੇ ਬਚਨਾਂ ਅਨੁਸਾਰ ਆਪਣੀ ਕੁਰਬਾਨੀ ਦਿਤੀ। (ਆਪ ਜੀ ਦੇ ਪਰਮਪੂਜਨੀਕ ਪਿਤਾ ਜੀ ਦਾ ਪਰਨ ਸੀ ਕਿ ਦਾਸਨਦਾਸ ਨੇ, ਜ਼ਾਲਮ ਔਰੰਗੇ ਦੇ ਮੱਥੇ ਨਹੀਂ ਲੱਗਣਾ,) ਆਪ ਜੀ ਨੇ ਅਨੰਤ ਅਕਾਸ਼ ਤੇ ਉਨ੍ਹਾਂ ਚ ਚੜ੍ਹੇ ਚੰਦ ਰਚੇ ਹਨ। ਸਮੂੰਹ ਅਕਾਸ਼ ਚੰਦ ਆਪਣੀਆਂ ਕਿਰਨਾਂ ਚਾਂਦਨੀਆਂ ਤੇ ਆਪਣੇ ਪਰਛਾਵਿਆਂ ਸਮੇਤ ਹੁਣ ਜਪ ਰਹੇ ਹਨ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਧੰਨ ਹਨ।ਯਥਾ:-ਸ੍ਰੀ ਹਰਿਕ੍ਰਿਸਨ ਧਿਆਈਐ;ਜਿਸੁ ਡਿੱਠੇ ਸਭ ਦੁਖ ਜਾਇ॥ਤਾਰਿਆਂ ਸਹਿਤ ਅਨੰਤ ਅੰਬਰ ਆਪ ਜੀ ਨੇ ਹੀ ਰਚੇ ਹਨ, ਅਨੰਤ ਅੰਬਰ ਤੇ ਉਨ੍ਹਾਂ ਦੇ ਸਮੂੰਹ ਤਾਰੇ ਤੇ ਅੰਬਰਾਂ ਦੇ ਪਰਛਾਵੇਂ ਹੁਣ ਜਪ ਰਹੇ ਹਨ। ਅਨੰਤ ਬ੍ਰਹਮੰਡਾਂ ਚ ਅਨੰਤ ਪ੍ਰਕਾਰ ਦੀਆਂ ਅਗਨੀਆਂ ਤੇ ਹਵਾਵਾਂ ਆਪ ਜੀ ਨੇ ਹੀ ਰਚੀਆਂ ਹਨ, ਇਹ ਸਾਰੀਆਂ ਹੁਣ ਆਪ ਜੀ ਦਾ ਪਰਮਪਵਿੱਤ੍ਰ ਨਾਮ ਜਪ ਰਹੀਆਂ ਹਨ। ਅਨੰਤ ਪ੍ਰਕਾਰ ਦੇ ਜਲ ਤੇ

ਸਮੁੰਦ੍ਰ ਆਪ ਜੀ ਨੇ ਹੀ ਰਚੇ ਹਨ, ਅਨੰਤ ਸਮੁੰਦ੍ਰਾਂ ਤੇ ਅਨੰਤ ਵਰਖਾ ਅਤੇ ਤ੍ਰੇਲਾਂ ਦੀਆਂ ਅਨੰਤ ਬੂੰਦਾ ਹੁਣ ਜਪਦੀਆਂ ਹਨ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਧੰਨ ਹਨ। ਅਨੰਤ ਧਰਤੀਆਂ ਆਪ ਜੀ ਨੇ ਹੀ ਰਚੀਆਂ ਹਨ, ਅਨੰਤ ਧਰਤੀਆਂ ਦਾ ਇੱਕ ੨ ਕਿਣਕਾ ਹੁਣ ਜਪ ਰਿਹਾ ਹੈ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਧੰਨ ਹਨ। ਇਸ ਤਰ੍ਹਾਂ ਅੱਗੇ ਹੋਰ ਜਸ ਕਰੀ ਜਾਣਾ ਜੀ। ਵੱਡਭਾਗੇ ਪ੍ਰੇਮੀ, ਸੱਚੇ ਪਾਤਿਸਾਹ ਜੀ ਦੇ ਬਾਲਕ ਅਵਸਥਾ ਚ ਗੁਰਤਾ ਬਿਰਾਜਮਾਨ ਹੋਣੇ ਕਰਕੇ, ਵੱਧ ਤੋਂ ਵੱਧ ਸ਼ਰਧਾ ਕਰਦੇ, ਬਈ ਇਤਨੀ ਛੋਟੀ ਆਯੂ 'ਚ ਕਿਤਨਾ ਵੱਡਾ ਭਾਰ ਸਹਾਰ ਰਹੇ ਹਨ। ਸੋ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ'ਤੇ ਸ਼ੰਕਾ ਕਰਕੇ ਕੀ ਲੈਣਾ ਹੈ? ਸ਼ਰਧਾ ਪ੍ਰੇਮ ਕਰਕੇ ਨਿਹਾਲ ਹੋਵੋ ਜੀ।

੧੧੪.ਪਰਮਪਵਿੱਤ੍ਰ ਸ਼ੁਭ ਸੱਚਾ ਅਵਤਾਰ:-ਗੁਰੂ ਨਾਨਕਸ਼ਾਹੀ ਸੰਮਤ ੧੮੭।੧੭੧੩ਬਿ:ਸਾਵਣ ਵਦੀ ਨੌਵੀਂ,ਵੀਰਵਾਰ ੧੪ ਜੁਲਾਈ ੧੬੫੬ ਈ:ਸ੍ਰੀ ਕੀਰਤਪੁਰ ਸਾਹਿਬ ਜੀ(ਗੁਰਦੁਆਰਾ ਸ੍ਰੀ ਸ਼ੀਸ਼ ਮਹਿਲ ਸਾਹਿਬ ਜੀ)ਵਿਖੇ ਪਰਮਪਵਿੱਤ੍ਰ ਸ਼ੁਭ ਸੱਚਾ ਅਵਤਾਰ ਧਾਰਿਆ।

੧੧੫.ਸੁੰਦਰ ਸ੍ਰੀਰਕ ਅੰਗਾਂ ਦੇ ਸ਼ੁਭ ਗੁਣ:-ਆਪ ਜੀ ਦੇ ਪਰਮਪਵਿੱਤ੍ਰ ਮਨੋਹਰ ਸੁੰਦਰ ਪਿਆਰੇ ਚਰਨ ਗੁਰੂ ਭਗਤੀ ਸਹਿਤ ਗਿਆਨ ਦੇ ਰਸਤੇ 'ਤੇ ਚੱਲਣ ਵਾਲੇ ਹਨ, ਸਿੱਖਾਂ ਦੀ ਕਲਿਆਣ ਕਰਨ ਵਾਲੇ, ਬ੍ਰਹਮਾਨੰਦ ਬਖ਼ਸ਼ਣ ਵਾਲੇ, ਅਤਿਅੰਤ ਹੀ ਮਿੱਠੇ ਹਨ।ਯਥਾ:-ਮਾਈ;ਚਰਨ ਗੁਰ ਮੀਠੇ॥)ਚਰਣ ਚਰਣ.ਚਰਣ ਗੁਰ ਸੇਵੇ;ਅਘੜੁ ਘੜਿਓ.ਰਸੁ ਪਾਇਆ ਥਾ॥ ਅਨੁਸਾਰ ਆਪ ਜੀ ਦਾ ਪਰਮਪਵਿੱਤ੍ਰ ਹਿਰਦਾ ਸੱਚੇ ਸਤਿਗੁਰੂ ਸਾਹਿਬ ਜੀ'ਤੇ ਅਥਾਹ ਸ਼ਰਧਾ ਸਹਿਤ ਪਰੀਪੂਰਨ ਨਾਮ ਦਾ ਭੰਡਾਰਾ ਹੈ, ਆਪ ਜੀ ਦੇ ਹਸਤ ਕਮਲ ਸਿੱਖਾਂ ਦੇ ਸਿਰ 'ਤੇ ਟਿਕ ਕੇ ਪ੍ਰਤਿਪਾਲਣਾ ਕਰਨ ਵਾਲੇ ਹਨ।ਯਥਾ:-ਹਸਤ ਦੇਇ ਪ੍ਰਤਿਪਾਲਦਾ;ਭਰਣ ਪੋਖਣੁ ਕਰਣਾ॥ਆਪ ਜੀ ਦੀ ਪਰਮਪਵਿੱਤ੍ਰ ਜ਼ਬਾਨ 'ਤੇ ਵਾਹਿਗੁਰੂ ਜੀ ਵਸਦੇ ਹਨ।ਯਥਾ:- ਪ੍ਰਭ ਜੀ ਬਸਹਿ; ਸਾਧ ਕੀ ਰਸਨਾ॥ਆਪ ਜੀ ਦੇ ਪਰਮਪਵਿੱਤ੍ਰ ਕੰਨ,ਸਭ ਬੋਲਾਂ ਚ ਨਾਮ ਸੁਣਨ ਵਾਲੇ ਹਨ।ਯਥਾ:-ਜੋ ਬੋਲਤ ਹੈ. ਮ੍ਰਿਗ ਮੀਨ ਪੰਖੇਰੂ;ਸੁ ਬਿਨੁ ਹਰਿ. ਜਾਪਤ ਹੈ ਨਹੀ ਹੋਰ॥ਆਪ ਜੀ ਦੇ ਪਰਮਪਵਿੱਤ੍ਰ ਸੀਸ ਸਾਹਿਬ ਜੀ,ਸਤਿਗੁਰੂ ਸਾਹਿਬ ਜੀ ਅੱਗੇ ਝੁਕਣ ਵਾਲਾ ਤੇ ਗਹਿਰ ਗੰਭੀਰ ਗੁਰਤਾ ਦੀ ਪੰਡ ਸਹਾਰਨ ਵਾਲਾ ਹੈ ਜੀ।

ਪਿਆਰੇ ਨਾਨਕੇ ਅਨੂਪ ਸ਼ਹਿਰ। ਪਰਮਪੂਜਨੀਕ ਨਾਨਾ ਜੀ ਰਾਜਾ ਰਾਮ ਜੀ।ਪਰਮਪੂਜਨੀਕ ਪਿਤਾ ਜੀ ਸੱਚੇ ਸਤਿਗੁਰੂ ਸ੍ਰੀ ਗੁਰੂ ਹਰਿਰਾਏ ਸਾਹਿਬ ਜੀ। ਪਰਮਪੂਜਨੀਕ ਮਾਤਾ ਜੀ ਸ੍ਰੀ ਕ੍ਰਿਸ਼ਨ ਕੌਰ ਜੀ। ਪਰਮਪੂਜਨੀਕ ਦਾਦਾ ਸ੍ਰੀ ਗੁਰਦਿਤਾ ਸਾਹਿਬ ਜੀ। ਪਰਮਪੂਜਨੀਕ ਦਾਦੀ ਮਾਤਾ ਨਿਹਾਲ ਕੌਰ ਜੀ (ਅਨੰਤੀ, ਨੱਤੀ ਜੀ)। ਪਰਮਪੂਜਨੀਕ ਪੜਦਾਦੇ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ। ਪਰਮਪੂਜਨੀਕ ਪੜਦਾਦੀ ਮਾਤਾ ਦਮੋਦਰੀ ਜੀ। ਸਤਿਗੁਰੂ ਸਾਹਿਬ ਜੀ ਦੇ ਦਾਦਕੇ ਸ੍ਰੀ ਕੀਰਤਪੁਰ ਸਾਹਿਬ ਜੀ, ਸ੍ਰੀ ਅੰਮ੍ਰਿਤਸਰ ਸਾਹਿਬ ਜੀ, ਚੂੰਨਾ ਮੰਡੀ ਲਹੌਰ।

੧੧੬.ਵਾਹਿਗੁਰੂ ਸਰੂਪ ਸੱਚੇ ਸਤਿਗੁਰੂ ਅੱਠਵੇਂ ਪਾਤਿਸਾਹ ਜੀ ਦੇ ਪਰਮਪਵਿੱਤ੍ਰ ਸ਼ੁਭ ਅਵਤਾਰ ਦੀ ਵਧਾਈ,ਦਾਸੀ ਨੇ ਸੱਚੇ ਸਤਿਗੁਰੂ ਸੱਤਵੇਂ ਪਾਤਿਸਾਹ ਜੀ ਨੂੰ ਦਿਤੀ, ਗੁਰਤਾ ਦੇ ਮਾਲਕ ਪ੍ਰਗਟੇ ਜਾਣ ਕੇ ਅਤਿਅੰਤ ਹੀ ਪ੍ਰਸੰਨ ਹੋਏ। ਨਿੱਤ ਨਵੀਆਂ ਖ਼ੁਸ਼ੀਆਂ ਦੇ ਤੇਰਵੇਂ ਦਿਨ ਸੁੰਦਰ ਦੀਵਾਨ ਸਜਾਇਆ, ਮਾਤਾ ਕ੍ਰਿਸ਼ਨ ਕੌਰ ਜੀ ਅਵਤਾਰੀ ਸਤਿਗੁਰੂ ਸਾਹਿਬ ਜੀ ਨੂੰ ਸੁੰਦਰ ਦੀਵਾਨ ਚ ਲੈ ਕੇ ਆਏ। ਬਾਬੇ ਸੂਰਜਮੱਲ ਜੀ ਤੇ ਸੱਚੇ ਸਤਿਗੁਰੂ ਸੱਤਵੇਂ ਪਾਤਿਸਾਹ ਜੀ ਦੇ ਚਰਨ ਕਮਲਾਂ 'ਤੇ ਮੱਥਾ ਟਿਕਾਇਆ। ਸੱਚੇ ਸਤਿਗੁਰੂ ਸੱਤਵੇਂ ਪਾਤਿਸਾਹ ਜੀ ਨੇ ਪ੍ਰੇਮ ਬੇਨਤੀ ਕੀਤੀ, "ਚਾਚਾ ਜੀ! ਕ੍ਰਿਪਾ ਕਰਕੇ ਨਾਮ ਰੱਖੋ।" ਇਸ ਸਮੇਂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸ੍ਰੀ ਕਰਤਾਰਪੁਰ ਸਾਹਿਬ ਜੀ ਹੋਣ ਕਾਰਨ ਬਾਬੇ ਸੂਰਜਮੱਲ ਜੀ ਨੇ ਅੰਮ੍ਰਿਤ ਰੂਪ ਗੁਰਬਾਣੀ ਦੀ ਪਰਮਪਵਿੱਤ੍ਰ ਪੋਥੀ ਸਾਹਿਬ ਜੀ ਪ੍ਰਕਾਸ਼ ਕਰਕੇ ਸ੍ਰੀ ਮੁਖਵਾਕ ਲਏ,ਬਿਲਾਵਲੁ ਮਹਲਾ ੫॥ਹਰਿ ਹਰਿ ਹਰਿ ਆਰਾਧੀਐ;ਹੋਈਐ ਆਰੋਗ॥ਪਰਮਪਵਿੱਤ੍ਰ ਸ਼ੁਭ ਸੱਚਾ ਨਾਮ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਰੱਖਿਆ। ਸੁੰਦਰ ਸੀਸ 'ਤੇ ਰੁਮਾਲ ਸਜਾਇਆ,ਨਵਾਂ ਚੋਲ਼ਾ ਪਹਿਨਾਇਆ।ਸਤਿਸੰਗਤ ਜੀ ਨੇ ਖੁਸ਼ੀ ਚ ਚੌਹਾਂ ਪਾਸਿਆਂ ਤੋਂ ਵਧਾਈ ਦੇ ਜੈਕਾਰੇ ਗਜਾਏ,ਸ੍ਰੀ ਅਨੰਦ ਸਾਹਿਬ ਜੀ ਦੇ ਅੰਮ੍ਰਿਤ ਪਾਠ ਮਗਰੋਂ ਕੜਾਹ ਪ੍ਰਸ਼ਾਦਿ ਲੰਗਰ ਪੁੰਨ ਦਾਨ ਹੋਏ।ਸ੍ਰੀ ਸਤਿਗੁਰੂ ਹਰਿਰਾਇ ਜੀ;ਪੂਰਨ ਗੁਰ ਸੁਖਦਾਇ।ਕ੍ਰਿਸ਼ਨ ਕੌਰ ਗੁਰ ਭਗਤਿ ਤੇ;ਪਤਿਬ੍ਰਤ ਧਰਮ ਸੁਭਾਇ॥੪॥ਅੰਮ੍ਰਿਤ ਵੇਲਾ ਘੜੀ ਤ੍ਰੈ ਬਾਦਲ ਗਰਜ ਸੁਹਾਇ।ਠੰਢੀ ਵਹਿਤ ਸੇ ਪੌਣ ਹੈ;ਕਛੁ ਬੂੰਦਾਂ ਬਰਖਾਇ॥੬॥ਸ੍ਰੀ ਸਤਿਗੁਰ ਹਰਿਕ੍ਰਿਸ਼ਨ ਜੀ;ਪ੍ਰਗਟੇ ਹਰਿ ਅਵਤਾਰ। ਦਸਦਿਸ ਮੇਂ ਪ੍ਰਕਾਸ਼ ਭਇਓ;ਬਿਜੁੱਲ ਤੇਜ ਨਿਵਾਰ॥੭॥ ਮਾਤ ਲਡਾਵਤ ਪ੍ਰੇਮ ਸੋਂ;ਭਰ ਕਰ ਕੌਰੀ ਅੰਕ।ਦੁਧ ਪੀਐ ਹਸਤੇ ਰਹੈਂ; ਰੋਵਤ ਨਹੀਂ [1]ਮਯੰਕ॥੮॥ [1]ਚੰਦ੍ਰਮਾਂ ਜੈਸੇ ਸੁੰਦਰ ਸੁਖ ਕਵਲ ਵਾਲੇ ਹੱਸਦੇ ਰਹਿੰਦੇ ਹਨ।

ਕਬਿੱਤ:-ਸਨੇ ਸਨੇ ਵਧਤ ਸ੍ਰੀਰ,ਸੁਖ ਰਾਸ ਹੂੰ ਕੋ,ਮਾਤਾ ਲੀਏ ਗੋਦ ਮਨ ਆਨੰਦ ਉਪਾਵਈ।ਹਸਤ ਹਸਾਵੈ ਔਰ ਬੋਲਣੇ ਲੱਗੇ ਹੈਂ,ਤਬ ਸਤਿਨਾਮੁ ਜਾਪ ਮਾਤਾ ਆਦਿ ਮੇ ਸਿਖਾਵਈ।ਗੁਰੂ ਹਰਿਰਾਇ ਕਬ ਪ੍ਰੇਮ ਕਰੈਂ ਗੋਦ ਲੇਹਿ,ਨਾਮੁ ਹਰਿਕ੍ਰਿਸ਼ਨ ਜੀ ਸੁੰਦਰ ਰਖਾਵਈ।ਤੁਰਨੇ ਕੋ ਉਦੇ ਹੋਏ ਦੌੜੇਂ ਤਬ ਤਕੜੇ ਹੈਂ,ਭਾਈ ਝੰਡਾ ਅੱਖਰ ਸੁ ਗੁਰਮੁਖੀ ਪਾਵਈ॥੯॥ ਲਏ ਸਿੱਖ ਅੱਖਰ ਸੋ ਨਾਵੇ ਜੋੜ ਕਰਤ ਭੇ,ਪੋਥੀਆਂ ਬਾਣੀ ਤਬ ਪੜ੍ਹਨੇ ਸੋ ਲਾਗਈ।ਪਾਠ ਪੋਥੀਆਂ ਕਾ ਕੀਆ,ਲਿਖਣ ਭੀ ਆਪ ਲਾਗੇ,ਬਾਣੀ ਬਹੁ ਸੁੰਦਰ ਸੋ ਲਿਖੈਂ ਅਨੁਰਾਗਈ।ਸੋਹਣੀ ਅਵਾਜ ਮਨ ਦ੍ਰਵਤਿ ਜੋ ਆਪਣਾ ਹੈ,ਸੁਣਨ ਕੇ ਬਾਰੇ,ਕਿਉਂ ਨ ਪ੍ਰੀਤ ਮਨ ਜਾਗਈ।ਕੀਰਤ ਕਰਨ ਸਿੱਖੇ,ਛੋਟਾ ਸਾ ਸਿਰੰਦਾ ਲੇਇ,ਮਨ ਕੇ ਮੋਹਣ ਗੁਰ,ਸ਼ਬਦ ਬਿਰਾਗਈ॥੧੦॥(ਸ੍ਰੀ ਗੁਰਮੁਖਿ ਪ੍ਰਕਾਸ਼)

੧੧੭.ਪੰਜ ਸਾਲ ਦੀ ਮਨਮੋਹਣੀ ਨਿਰਵਿਕਾਰ ਸੱਚੀ ਸੁੱਚੀ ਅਕਲੰਕ ਨਿਰਅਭਿਮਾਨ ਨਿਸ਼ਕਪਟ ਨਿਰਛਲ ਨਿਰਵੈਰੁ ਪਰਮਪਵਿੱਤ੍ਰ ਅਵਸਥਾ ਚ,ਆਪ ਜੀ ਸਿਰੰਦੇ ਨਾਲ ਪਰਮ ਮਨੋਹਰ ਰਸ ਭਿੰਨਾ ਅੰਮ੍ਰਿਤ ਕੀਰਤਨ ਕਰਦੇ,ਤਾ ਕੀ ਧੁਨਿ;ਮੋਹੇ ਗੋਪਾਲਾ॥ਅਨੁਸਾਰ ਪਰਮਪੂਜਨੀਕ ਪਿਤਾ ਜੀ

ਤੇ ਸਮੂੰਹ ਸੰਗਤ ਰਸ ਚ ਝੂਮ ਉੱਠਦੇ। ਪੰਜ ਸਾਲ ਦੀ ਆਯੂ ਚ ਭਾਈ ਬੰਨੋ ਜੀ ਵਾਲੇ ਸਰੂਪ ਤੋਂ ਪ੍ਰੀਤ ਸਹਿਤ ਪਰਮਪਵਿੱਤ੍ਰ ਅੰਮ੍ਰਿਤ ਪਾਠ ਕਰਨ ਲੱਗ ਗਏ।

੧੧੮.ਆਪ ਜੀ ਦੀ ਅੰਮ੍ਰਿਤ ਗੁਰਬਾਣੀ 'ਚ ਅਗਮ ਅਪਾਰ ਮਹਾਂ ੩ ਵਿਸਮਾਦ ਲੀਨਤਾ,ਇੱਕ ਖਾਸ ਪ੍ਰੇਮੀ ਸਿੱਖ ਨੇ ਪਰਖਣੇ:-ਰਾਮ ਰਾਏ ਨੇ ਆਪਣੀ ਮੰਨਤਾ ਪੂਜਾ ਪਦਾਰਥਾਂ ਦੀ ਪ੍ਰਾਪਤੀ ਲਈ, ਜ਼ਬਾਨੀ ਗੁਰਬਾਣੀ ਦੀ ਤੁਕ ਉਲਟਾਈ,ਜਿਸ ਕਰਕੇ ਸਤਿਗੁਰੂ ਸਾਹਿਬ ਜੀ ਨੇ ਤਿਆਗ ਦਿਤਾ। ਗੁਰੂ ਹਰਿਕ੍ਰਿਸ਼ਨ ਪ੍ਰੇਮ ਤੇ; ਬਾਣੀ ਕੋ ਨਿੱਤਨੇਮ॥ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਅਤਿਅੰਤ ਹੀ ਪ੍ਰੇਮ (ਤੇ) ਨਾਲ ਗੁਰ ਬਾਣੀ ਜੀ (ਕੋ) ਦਾ ਨਿੱਤਨੇਮ ਕਰਦੇ ਸਨ।

ਮੰਜੀ ਕੇ ਪਾਵੇ ਢਲੇ; ਸੂਈ ਮੋਮ ਜਿਉਂ ਖੇਮ॥੨੬॥ ਜਿਸ ਮੰਜੀ ਸਾਹਿਬ ਜੀ 'ਤੇ ਬੈਠੇ ਨਿੱਤਨੇਮ ਕਰਦੇ ਸਨ, ਉਸ ਦੇ ਪਾਵੇ (ਢਲੇ) ਢਲ਼ ਕੇ ਮੋਮ (ਜਿਉਂ) ਵਾਂਗ ਨਰਮ ਹੋ ਗਏ। ਸਿੱਖ ਨੇ ਸੂਈ ਖੁਭੋਈ, ਵਿੱਚੇ ਹੀ ਅਲੋਪ ਹੋ ਗਈ। ਗੁਰਬਾਣੀ ਜੀ ਦਾ ਪ੍ਰਤਾਪ ਜਣਾਇਆ ਹੈ ਕਿ ਐਸੇ (ਖੇਮ) ਕਲਿਆਣ ਕਰਨ ਵਾਲੇ ਬਾਣੀ ਜੀ ਹਨ। ਸਾਖੀ:- ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਹਰਿਰਾਏ ਸਾਹਿਬ ਜੀ ਧੰਨ ਹਨ। ਸਤਿਗੁਰੂ ਪ੍ਰਭੂ ਸ੍ਰੀ ਕੀਰਤਪੁਰ ਸਾਹਿਬ ਜੀ ਵਿਖੇ ਗੁਰਤਾ ਗੱਦੀ 'ਤੇ ਬਿਰਾਜਮਾਨ ਹੋ ਕੇ ਆਪਣੀਆਂ ਪਿਆਰੀਆਂ ਸੰਗਤਾਂ ਨੂੰ ਤਾਰ ਰਹੇ ਸਨ। ਇੱਕ ਖਾਸ ਪ੍ਰੇਮੀ ਸਿੱਖ ਗੁਰੂ ਸੰਗਤ ਜੀ ਨੂੰ ਨਾਲ ਲੈ ਕੇ ਦੂਰ ਦੇਸ਼ ਤੋਂ ਆਇਆ। ਬੜੇ ਭਾਰੀ ਪ੍ਰੇਮ ਨਾਲ ਰਸਤੇ ਚ ਜੋਟੀਆਂ ਨਾਲ ਕੀਰਤਨ ਕਰਦੇ ਆਏ। ਆ ਕੇ ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਸਰੂਪ ਪਾਰਬ੍ਰਹਮ ਕੇ ਗੁਰ ਅਵਤਾਰ ਸਦਾ ੨ ਦਾਤਾਰ ਸਤਿ ਕਰਤਾਰ ਸੱਚੇ ਸਿਰਜਨਹਾਰ, ਦੀਨ ਦਇਆਲ ਦਮੋਦਰ ਰਾਇਆ ਜੀਉ॥(੨੧੬) ਦੇ ਪਰਮਪਵਿੱਤ੍ਰ ਮਹਾਨ ਸੁੰਦਰ ਵਿਸਮਾਦ ਦਰਸ਼ਨ ਕਰਕੇ ਵਿਸਮਾਦ ਇਕਾਗ੍ਰ ਗਦ ੨ ਹੋ ਗਏ। ਜਿਸ ਤਰ੍ਹਾਂ ਸੂਰਜ ਨੂੰ ਦੇਖ ਕੇ ਕਵਲ ਖਿੜ ਜਾਂਦੇ ਹਨ, ਇਸ ਤਰ੍ਹਾਂ ਸਭ ਦੇ ਰੋਮ ੨ ਖਿੜ ਗਏ। ਯਥਾ:-ਲਖ ਖੁਸੀਆ ਪਾਤਿਸਾਹੀਆ;ਜੇ ਸਤਿਗੁਰੁ ਨਦਰਿ ਕਰੇਇ॥ਸਭ ਪ੍ਰੇਮੀਆਂ ਨੇ ਡੰਡਉਤਾਂ ਕਰਕੇ ਪ੍ਰਕਰਮਾਂ ਕੀਤੀਆਂ ਅਤੇ ਸਤਿਗੁਰੂ ਸਾਹਿਬ ਜੀ ਦੇ ਮਿੱਠੇ ਸੁੰਦਰ ਸੱਚੇ ਚਰਨਕਮਲਾਂ ਨੂੰ ਧੋ ਕੇ ਪੀਤਾ। ਯਥਾ:- ਚਰਣ ਕਮਲ ਤੇਰੇ. ਧੋਇ ਧੋਇ ਪੀਵਾ; ਮੇਰੇ ਸਤਿਗੁਰ ਦੀਨ ਦਇਆਲਾ॥ ਸ੍ਰੀ ਹਜ਼ੂਰ ਜੀ ਨੇ ਅਤਿਅੰਤ ਪ੍ਰੇਮ ਨਾਲ ਸਭ ਨੂੰ ਨਿਵਾਜਿਆ, ਪਰਮਪਵਿੱਤ੍ਰ ਚਰਨ ਕਮਲਾਂ ਚ ਰਹਿ ਕੇ ਸਤਿਗੁਰੂ ਸਾਹਿਬ ਜੀ ਦੀ ਆਗਿਆ ਮੰਨਦੇ। ਪ੍ਰੇਮ ਨਾਲ ਸੇਵਾ ਸਿਮਰਨ ਚ ਉਤਸ਼ਾਹਿਤ ਰਹਿੰਦੇ, ਦਿਨੋ ਦਿਨ ਦਰਸ਼ਨਾਂ ਦੀ ਲਾਲਸਾ ਵਧਦੀ ਹੀ ਗਈ। ਸਤਿਗੁਰੂ ਸਾਹਿਬ ਜੀ ਦੇ ਸਰੂਪ ਚ ਇਉਂ ਮਿਲ ਗਏ, ਜਿਵੇਂ ਪਤਾਸਾ ਪਾਣੀ ਚ ਮਿਲ ਜਾਂਦਾ ਹੈ। ਜਿਵੇਂ ਭੌਰੇ ਕਵਲਾਂ 'ਤੇ ਮੋਹਿਤ ਹੋ ਕੇ, ਆਪਣੀਆਂ ਨਾਸਾਂ ਨਾਲ ਕਵਲਾਂ ਤੋਂ ਸੁਗੰਧੀ ਲੈਂਦੇ ਹਨ, ਇਸ ਤਰ੍ਹਾਂ ਸਤਿਗੁਰੂ ਸਾਹਿਬ ਜੀ ਦੇ ਮਿੱਠੇ ਪਿਆਰੇ ਪਰਉਪਕਾਰੀ ਪਰਮਪੂਜਨੀਕ ਕੋਮਲ ਸੱਚੇ ਚਰਨ ਕਮਲਾਂ ਤੋਂ ਪ੍ਰੀਤ ਰੂਪੀ ਨਾਸਕਾਂ ਨਾਲ ਭਗਤੀ ਰੂਪੀ ਸੁਗੰਧੀ ਦਾ ਸੱਚਾ ਰੰਗ ਮਾਣਦੇ। ਮਿਲ ਕੇ ਗੁਰੂ ਭਗਤੀ ਕਰਨ ਦਾ ਅਨੰਦ ਵਿਸ਼ੇਸ਼ ਹੈ। ਇਨ੍ਹਾਂ ਪ੍ਰੇਮੀਆਂ ਚੋਂ ਮੁਖੀ ਸਿੱਖ ਨੇ ਵਕਤ ਵੀਚਾਰਿਆ ਕਿ

ਹੁਣ ਸਤਿਗੁਰੂ ਸਾਹਿਬ ਜੀ ਖੁਸ਼ ਹਨ, ਪ੍ਰੇਮ ਬੇਨਤੀ ਕਰਨ ਦਾ ਸੋਹਣਾ ਸਮਾਂ ਜਾਣ ਕੇ, ਸਤਿਗੁਰੂ ਸੱਚੇ ਪਾਤਿਸਾਹ ਜੀ ਨੂੰ ਅਤਿਅੰਤ ਪ੍ਰੇਮ ਨਿਮ੍ਰਤਾ ਨਮਸਕਾਰ ਸਹਿਤ ਪ੍ਰੇਮ ਬੇਨੰਤੀ ਕੀਤੀ, "ਹੇ ਗ੍ਰੀਬ ਨਿਵਾਜ ਸੱਚੇ ਪਾਤਿਸਾਹ ਜੀਉ! ਦਾਸਨਦਾਸ ਦੂਰ ਰਹਿੰਦਾ ਹੈ, ਜਿਸ ਕਰਕੇ ਵਿਹਲ ਘੱਟ ਮਿਲਦਾ ਹੈ। ਆਪ ਜੀ ਦੇ ਦੋਵੇਂ ਸਾਹਿਬਜ਼ਾਦੇ ਸੁੰਦਰ ਸੋਹਣੇ ਅਤੇ ਲਾਇਕ ਹਨ। ਆਪ ਜੀ ਗੁਰਤਾ ਗੱਦੀ ਕਿਸ ਨੂੰ ਬਖ਼ਸ਼ੋਂਗੇ? ਜੇਕਰ ਹੁਣੇ ਹੀ ਪਤਾ ਲੱਗ ਜਾਵੇ ਤਾਂ ਪ੍ਰੇਮ ਇੱਕ ਰਸ ਵਧਿਆ ਰਹੇਗਾ।" ਇਹ ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਵਿਸ਼ੇਸ਼ ਤੌਰ 'ਤੇ ਹੱਸ ਕੇ ਕਿਹਾ, "ਦੋਵੇਂ ਬੱਚੇ ਅੱਡ ੨ ਕਮਰਿਆਂ ਚ ਆਪੋ ਆਪਣਾ ਨਿੱਤਨੇਮ ਕਰ ਰਹੇ ਹਨ। ਇਹ ਸੂਈ ਲੈ ਜਾਉ, ਦੋਵਾਂ ਦੇ ਪਾਵਿਆਂ ਚ ਖੁਭੋਇਓ, ਆਪ ਜੀ ਨੂੰ ਆਪੇ ਹੀ ਪਤਾ ਲੱਗ ਜਾਵੇਗਾ।" ਸੱਚੇ ਪਾਤਿਸਾਹ ਜੀ ਦੀ ਮੇਹਰ ਦਾ ਸਦਕਾ ਸਿੱਖ ਬੜਾ ਭਾਰੀ ਪ੍ਰਸੰਨ ਸੀ। ਅੰਮ੍ਰਿਤ ਵੇਲੇ ਦਾ ਸਮਾਂ ਸੀ, ਇਸ ਪ੍ਰੇਮੀ ਨੇ ਪਹਿਲਾਂ ਰਾਮਰਾਇ ਦੇ ਕਮਰੇ ਚ ਜਾ ਕੇ, ਅਤਿਅੰਤ ਹੀ ਪਿਆਰ ਸਹਿਤ ਨਮਸਕਾਰ ਕੀਤੀ। ਰਾਮਰਾਇ ਇਹ ਤੁਕ ਪੜ੍ਹ ਰਿਹਾ ਸੀ:-ਅਨਿਕ ਜਤਨ ਕਰਿ;ਆਤਮ ਨਹੀ ਦ੍ਰਵੈ॥ਹਰਿ ਦਰਗਹ;ਕਹੁ ਕੈਸੇ ਗਵੈ॥ਸ੍ਰੀਰ ਨੂੰ ਰੱਤੀ ੨ ਕੱਟ ਕੇ ਹਵਨ ਕਰਨ, ਵਰਤ ਰੱਖਣ, ਕਠਨ ਤਪੱਸਿਆ ਕਰਨ, ਸ੍ਰੀਰ ਦੀ ਧੋਤਾ ਮਾਂਜੀ ਕਰਨ ਦੇ (ਅਨਿਕ) ਅਨੇਕ (ਜਤਨ) ਯਤਨ ਕਰਨੇ (ਕਰਿ) ਕਰਕੇ, ਮੁਸਲਮਾਣੁ ਮੋਮ ਦਿਲਿ ਹੋਵੈ॥ਵਾਂਗ (ਆਤਮ)ਮਨ ਨਹੀ(ਦ੍ਰਵੈ) ਢਲ਼ਦਾ ਮੋਮ ਨਹੀਂ ਹੁੰਦਾ।(ਹਰਿ) ਵਾਹਿਗੁਰੂ ਜੀ ਦੀ (ਦਰਗਹ) ਨਿਰਗੁਨ ਬ੍ਰਹਮ ਚ (ਕਹੁ) ਦੱਸੋ (ਕੈਸੇ) ਕਿਵੇਂ (ਗਵੈ) ਪਹੁੰਚਣਾ ਹੋਵੇਗਾ? ਭਾਵ ਅੰਦਰ ਬਾਹਰ ਅਨੰਤ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਚ, ਮਨ ਬਾਣੀ ਸ੍ਰੀਰ ਕਰਕੇ ਲੀਣਤਾ ਕਿਵੇਂ ਹੋਵੇਗੀ? ਸੂਈ ਪਾਵੇ ਚ ਖੁਭੋਈ, ਨਹੀਂ ਖੁੱਭੀ, ਨਮਸਕਾਰ ਕਰਕੇ ਬਾਹਰ ਆ ਗਏ। ਉਸ ਤੋਂ ਬਾਅਦ ਗੁਰੂ ਗੁਰ ਸਤਿਗੁਰੂ ਸ੍ਰੀ ਹਰਿਕ੍ਰਿਸਨ ਧਿਆਈਐ ਜਿਸੁ ਡਿਠੇ ਸਭ ਦੁਖ ਜਾਇ॥(ਸ੍ਰੀ ਦਸਮ ੧੧੯) ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਵੱਲ ਆਏ, ਪਹਿਲਾਂ ਬਾਹਰੋਂ ਹੀ ਨਮਸਕਾਰ ਕੀਤੀ। ਦੇਹਲੀ 'ਤੇ ਮੱਥਾ ਰੱਖ ਕੇ ਨਮਸਕਾਰ ਕਰਕੇ, ਅੰਦਰ ਪ੍ਰਵੇਸ਼ ਹੋ ਕੇ ਡੰਡਉਤ ਕੀਤੀ। ਅਸਚਰਜ ਵਿਸਮਾਦ ਕੌਤਕ ਦੇਖਿਆ ਕਿ ਕਮਰੇ ਚ ਚਾਨਣ ਹੀ ਚਾਨਣ ਹੈ। ਸਤਿਗੁਰੂ ਅੱਠਵੇਂ ਪਾਤਿਸਾਹ ਜੀ ਦੇ ਚੇਹਰੇ 'ਤੇ ਇੱਕ ਰਸ ਬੱਝਵਾਂ ਵਿਸਮਾਦ ਪ੍ਰਕਾਸ਼ ਹੀ ਪ੍ਰਕਾਸ਼ ਹੈ। ਯਥਾ:-ਗੁਰਮੁਖਿ ਰੋਮਿ ਰੋਮਿ; ਹਰਿ ਧਿਆਵੈ॥)ਅਜਪਾ ਜਾਪੁ.ਨ ਵੀਸਰੈ;ਆਦਿ ਜੁਗਾਦਿ ਸਮਾਇ॥)ਖੰਡੀ ਬ੍ਰਹਮੰਡੀ ਪਾਤਾਲੀ ਪੁਰੀਈ;ਤ੍ਰਿਭਵਣ ਤਾੜੀ ਲਾਈ ਹੇ॥੧੦॥)ਗੁਰੁ ਸਮਰਥੁ ਅਪਾਰੁ ਗੁਰੁ;ਵਡਭਾਗੀ ਦਰਸਨੁ ਹੋਇ॥ਗੁਰੁ ਅਗੋਚਰੁ ਨਿਰਮਲਾ;ਗੁਰ ਜੇਵਡੁ ਅਵਰੁ ਨ ਕੋਇ॥ਗੁਰੁ ਕਰਤਾ ਗੁਰੁ ਕਰਣਹਾਰੁ;ਗੁਰਮੁਖਿ ਸਚੀ ਸੋਇ॥ਗੁਰ ਤੇ ਬਾਹਰਿ ਕਿਛੁ ਨਹੀ;ਗੁਰ ਕੀਤਾ ਲੋੜੇ ਸੁ ਹੋਇ॥੨॥ਗੁਰੁ ਤੀਰਥੁ ਗੁਰੁ ਪਾਰਜਾਤੁ;ਗੁਰੁ ਮਨਸਾ ਪੂਰਣਹਾਰੁ॥ਗੁਰੁ ਦਾਤਾ ਹਰਿ ਨਾਮੁ ਦੇਇ;ਉਧਰੈ ਸਭੁ ਸੰਸਾਰੁ॥ਗੁਰੁ ਸਮਰਥੁ ਗੁਰੁ ਨਿਰੰਕਾਰੁ;ਗੁਰੁ ਊਚਾ ਅਗਮ ਅਪਾਰੁ॥ਗੁਰ ਕੀ ਮਹਿਮਾ ਅਗਮ ਹੈ;ਕਿਆ ਕਥੈ ਕਥਨਹਾਰੁ॥੩॥ਸ੍ਰੀ ਗੁਰੂ ਅੱਠਵੇਂ ਪਾਤਿਸਾਹ ਜੀ ਦੇ ਮੁਖਾਰਬਿੰਦ ਚ ਇਹ ਤੁਕ ਸੀ:- ਨਦਰਿ ਕਰੇ ਤਾ ਸਿਮਰਿਆ

ਜਾਇ॥ ਆਤਮਾ ਦ੍ਰਵੈ ਰਹੈ ਲਿਵ ਲਾਇ॥ਵਾਹਿਗੁਰੂ ਜੀ (ਨਦਰਿ) ਮਿਹਰ (ਕਰੇ) ਕਰਦੇ ਹਨ ਤਾ ਹੀ ਨਾਮ ਜੀ(ਸਿਮਰਿਆ)ਸਿਮਰੇ(ਜਾਇ)ਜਾਂਦੇ ਹਨ,(ਆਤਮਾ) ਮਨ (ਦ੍ਰਵੈ) ਢਲ ਕੇ ਲਿਵ (ਲਾਇ) ਲਾ ਕੇ (ਰਹੈ) ਰਹਿੰਦਾ ਹੈ। ਚਾਰੇ ਪਾਵੇ ਮੋਮ ਵਾਂਗ ਨਰਮ ਸਨ। ਸਿੱਖ ਨੇ ਸੂਈ ਖੁਭੋਈ ਤਾਂ ਵਿੱਚੇ ਹੀ ਅਲੋਪ ਹੋ ਗਈ,ਜਿਸ ਕਾਰਣ ਸਿੱਖ ਦੀ ਮੁਰਾਦ ਪੂਰੀ ਹੋ ਗਈ, ਜਿਸ ਕਰਕੇ ਵਿਸਮਾਦਤਾਈ ਹੋਰ ਭੀ ਵਧੀ। ਯਥਾ:-ਕਹੁ ਕਬੀਰ.ਗੂੰਗੈ ਗੁੜੁ ਖਾਇਆ;ਪੂਛੇ ਤੇ.ਕਿਆ ਕਹੀਐ॥ਜਾਣ ਲਿਆ ਦਾਸਨਦਾਸ ਦੇ ਗੁਰੂ ਜੀ ਪੂਰੇ ਹਨ, ਇਸ ਕਰਕੇ ਇਹ ਗੁਰਤਾ ਦਾ ਭਾਰ ਸੰਭਾਲਣਗੇ। ਸਿੱਖਾਂ ਦੀ ਲੋਕ ਪ੍ਰਲੋਕ ਅੰਦਰ ਸਹਾਇਤਾ ਕਰਨਗੇ। ਯਥਾ:-ਐਸਾ ਪੂਰਾ ਗੁਰਦੇਉ ਸਹਾਈ॥ਮਨ ਹੀ ਮਨ ਚ ਸਤਿਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਚਰਨ ਮਨਾਏ। ਆ ਕੇ,ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਹਰਿਰਾਏ ਸਾਹਿਬ ਜੀ ਧੰਨ ਹਨ। ਪਰਮਪੂਜਨੀਕ ਚਰਨ ਕਮਲਾਂ 'ਤੇ ਨਮਸਕਾਰ ਕਰਕੇ ਪ੍ਰੇਮ ਬੇਨਤੀ ਕੀਤੀ,"ਹੇ ਪ੍ਰਭੂ ਜੀ! ਆਪ ਜੀ ਦੇ ਛੋਟੇ ਸਾਹਿਬਜ਼ਾਦੇ ਜੀ ਦੀ ਮਹਿਮਾ ਅਧਿਕ ਤੋਂ ਅਧਿਕ ਹੈ। ਗੁਰਬਾਣੀ ਚ ਐਨਾ ਜ਼ਿਆਦਾ ਢਲ ਕੇ ਗੁਰਬਾਣੀ ਪੜ੍ਹਦੇ ਹਨ,ਜੋ ਕਾਠ ਭੀ ਮੋਮ ਬਣ ਗਈ। ਸੂਈ ਪਾਵੇ ਚ ਅਲੋਪ ਹੋ ਗਈ। ਦਰਸ਼ਨ ਕਰਕੇ ਭੁੱਖਾਂ ਲਹਿ ਗਈਆਂ ਹਨ।"ਯਥਾ:-ਸਤਿਗੁਰ ਦਰਸਨਿ;ਅਗਨਿ ਨਿਵਾਰੀ॥ਸਤਿਗੁਰ ਭੇਟਤ;ਹਉਮੈ ਮਾਰੀ॥ਸਤਿਗੁਰਾਂ ਦੀ ਪਰਮ ਪ੍ਰਸੰਨਤਾ ਲੈ ਕੇ ਪ੍ਰੇਮੀ ਸਿੱਖ ਜੀ, ਗੁਰਸੰਗਤਾਂ ਸਮੇਤ ਗੁਰੂ ੨ ਜਪਦਿਆਂ ਆਪਣੇ ਨੱਗਰ ਨੂੰ ਚਲੇ ਗਏ।

੧੧੯.ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਹਰਿਰਾਏ ਸਾਹਿਬ ਜੀ ਨੇ ਆਪਣੇ ਪ੍ਰੇਮ ਚ ਲੀਣ ਦੇਖ ਕੇ,ਪ੍ਰੀਤ ਨਾਲ ਕੀਰਤਨ ਕਰਦੇ ਅਤੇ ਸਤਿਸੰਗਤ ਨਾਲ ਪ੍ਰੇਮ ਕਰਦੇ ਦੇਖ ਕੇ,ਪਰਮ ਪ੍ਰਸੰਨਤਾ ਕਰਕੇ ਗੁਰਤਾ ਬਖ਼ਸ਼ਣੀ :-ਬਾਣੀ ਗੁਰਦੇਵ ਗਾਵੈਂ ਪ੍ਰੀਤ ਕਰੈ ਸਤਸੰਗਤ ਸੌਂ,ਪੇਖ ਦ੍ਰਵੀ ਭੂਤ ਰਿਦਾ ਗੁਰ ਸਨਮਾਨ ਤੇ।ਲਾਇਕ ਹੈ ਗੁਰਗਾਦੀ ਨਾਮੁ ਪ੍ਰੀਤ ਕਰਿਤ ਕੋ,ਕਰਤ ਹਮੇਸ਼ ਸੇਵਾ ਗੁਰ ਭਗਵਾਨ ਤੇ।ਸਭ ਤਬ ਸੰਗਤਿ ਕੋ ਮੇਲ ਗੁਰਦੇਵ ਕਰਾ,ਦਿੱਤੀ ਗੁਰਿਆਈ ਜਗ ਹੋਤ ਕਲਿਆਨ ਤੇ।ਧੰਨ ਗੁਰੂ ਆਪਣੀ ਦਿਖਾਇ ਜੋਤਿ ਗਿਆਨ ਦੀਆ,ਭਾ ਗਈ ਪ੍ਰੀਤ ਪੇਖ ਬਾਲਕ ਸੁਜਾਨ ਤੇ॥੧੬॥ਅੱਠਵੇਂ ਜੀ ਗੁਰੂ ਹਰਿਕ੍ਰਿਸਨ ਬਿਸਾਲ ਜੋਤਿ,ਸੂਰਜ ਮੈ ਦਿਪਤ ਹੈ ਕਰ ਪ੍ਰਕਾਸ਼ ਕੋ।ਗੁਰਤਾ ਬਿਰਾਜਮਾਨ:-ਅੰਮ੍ਰਿਤ ਰੂਪ ਪਰਮਪਵਿੱਤ੍ਰ ਗੁਰਬਾਣੀ ਚ ਰੋਮ ੨ ਕਰਕੇ ਲੀਨ ਵੇਖ ਕੇ,ਸੱਚੇ ਸਤਿਗੁਰੂ ਪਰਮਪੂਜਨੀਕ ਪਿਤਾ ਸ੍ਰੀ ਗੁਰੂ ਹਰਿਰਾਏ ਸਾਹਿਬ ਜੀ ਨੇ,ਧੰਨ ਗੁਰੂ ਨਾਨਕਸ਼ਾਹੀ ਸੰਮਤ ੧੯੨।੧੭੧੮ ਬਿ:ਕੱਤਕ ਵਦੀ ਨੌਮੀ, ੮ ਨਵੰਬਰ ੧੬੬੧ ਈ: ਨੂੰ, ਸ੍ਰੀ ਕੀਰਤਪੁਰ ਸਾਹਿਬ ਜੀ ਵਿਖੇ, ਛੇਵੇਂ ਸਾਲ ਚ ਪਰਮਪਵਿੱਤ੍ਰ ਗੁਰਤਾ ਦੀ ਇਲਾਹੀ ਦਾਤਿ ਬਖ਼ਸ਼ੀ।

੧੨੦. ਠਾਕੁਰ ਕਾ ਸੇਵਕੁ;ਆਗਿਆਕਾਰੀ॥ਠਾਕੁਰ ਕਾ ਸੇਵਕੁ;ਸਦਾ ਪੂਜਾਰੀ॥ਅਨੁਸਾਰ ਸਦਾ ਆਗਿਆਕਾਰੀ ਪੂਜਾਰੀ ਸੇਵਕ ਬਣ ਕੇ ਬਾਬੇ ਝੰਡੇ ਸਾਹਿਬ ਜੀ ਨੇ,ਪਰਮਪੂਜਨੀਕ ਠਾਕੁਰ ਮਹੱਲੇ ਛੇਵੇਂ ਜੀ ਦੀ ਆਗਿਆ ਖਿੜੇ ਮੱਥੇ ਮੰਨਣੀ:-ਬਾਬੇ ਬੁੱਢੇ ਸਾਹਿਬ ਜੀ ਦੇ ਪੜੋਤੇ ਬਾਬੇ ਝੰਡੇ ਸਾਹਿਬ ਜੀ ਨੇ ਗੁਰਤਾ ਤਿਲਕ ਲਾਇਆ, ਬ੍ਰਹਮ ਸਰੂਪ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਨੇ ਸੈਰ ਕਰਦਿਆਂ

ਬਾਬੇ ਝੰਡੇ ਜੀ ਨੂੰ ਸੁਭਾਵਕ ਹੀ ਕਿਹਾ ਕਿ ਇੱਥੇ ਠਹਿਰੋ। ਮੰਨੇ ਕੀ ਗਤਿ;ਕਹੀ ਨ ਜਾਇ॥)ਆਗਿਆ ਮਾਨਿ ਜਾਨਿ ਸੁਖੁ ਪਾਇਆ;ਅਨੁਸਾਰ ਵਾਹਿਗੁਰੂ ਪ੍ਰੀਤਮ ਜੀ ਦਾ ਹੁਕਮ ਮੰਨ ਕੇ,ਗੁਰ ਕੀ ਮੂਰਤਿ;ਮਨ ਮਹਿ ਧਿਆਨੁ॥ਅਨੁਸਾਰ ਗੁਰੂ ਸਾਹਿਬ ਜੀ ਦੇ ਸਰੂਪ ਦਾ ਧਿਆਨ ਧਾਰ ਕੇ, ਸਾਵਧਾਨ ਏਕਾਗਰ ਚੀਤ॥ਵਿਸਮਾਦ ਸਿਮਰਨ ਚ ਲੀਣ,ਤਿੰਨ ਦਿਨ ਉੱਥੇ ਹੀ ਖੜ੍ਹੇ ਰਹੇ। ਸਤਿਗੁਰੂ ਸਾਹਿਬ ਜੀ ਬਾਗ ਦੇ ਦੂਜੇ ਰਾਹ,ਮਹਿਲਾਂ ਨੂੰ ਆ ਗਏ,ਤੀਜੇ ਦਿਨ ਪਤਾ ਲੱਗਣ ਤੋਂ,ਸੱਦ ਕੇ ਨਿਹਾਲ ਕਰ ਦਿਤੇ। ਵਾਹਿਗੁਰੂ॥ ਸੱਚੇ ਸਤਿਗੁਰੂ ਸੱਤਵੇਂ ਪਾਤਿਸਾਹ ਜੀ ਵਾਲੇ ਪੰਜ ਪਿਆਰੇ ਸਨ ਜੀ।

ਗੁਰਤਾ ਬਖ਼ਸ਼ ਕੇ,ਸਾਰੀਆਂ ਸ਼ਕਤੀਆਂ ਬਖ਼ਸ਼ੀਆਂ,ਜਿਵੇਂ ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਨੇ ਸੱਚੇ ਸਤਿਗੁਰੂ ਦੂਜੇ ਪਾਤਿਸਾਹ ਜੀ ਨੂੰ ਬਖ਼ਸ਼ੀਆਂ ਸਨ। ਗੁਰਤਾ ਚਵਰ ਤਖ਼ਤ ਛਤ੍ਰ ਦੇ ਮਾਲਕ ਬਣਾ ਕੇ,ਇਹ ਪਰਮਪਵਿੱਤ੍ਰ ਹੁਕਮ ਕੀਤਾ,“ਹੇ ਪਿਅਰੀ ਸਾਧਸੰਗਤ ਜੀ! ਦਾਸਨ ਦਾਸ ਨੇ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਹੁਕਮ ਅਨੁਸਾਰ ਖੰਡ ਬ੍ਰਹਮੰਡ ਦੀ ਗੁਰਤਾ ਸੱਚੇ ਸਤਿਗੁਰੂ ਹਰਿਕ੍ਰਿਸਨ ਸਾਹਿਬ ਜੀ ਨੂੰ ਬਖ਼ਸ਼ੀ ਹੈ, ਦਾਸਨ ਦਾਸ ਦੀ ਜਗ੍ਹਾ, ਤੁਸੀਂ ਹੁਣ ਇਨ੍ਹਾਂ ਦਾ ਮੰਨਣ ਪੂਜਣ ਕਰਨਾ। ਇਨ੍ਹਾਂ ਤੋਂ ਸਾਰੀਆਂ ਕਾਮਨਾਂ ਪੂਰੀਆਂ ਕਰਨੀਆਂ। ਹੁਣ ਇਹ ਖੰਡ ਬ੍ਰਹਮੰਡ ਦੇ ਮਾਲਕ, ਭੰਨਣ ਘੜਨ ਸਮਰੱਥ ਹਨ। ਜਿਹੜਾ ਇਨ੍ਹਾਂ ਤੇ ਦਾਸਨ ਦਾਸ ਚ ਭੇਦ ਸਮਝੇਗਾ, ਉਹ ਸਿੱਖੀ ਤੋਂ ਖਾਰਜ ਹੋ ਜਾਵੇਗਾ। ਜਿਹੜਾ ਪ੍ਰੇਮੀ ਇੱਕ ਜੋਤਿ ਸਮਝੇਗਾ, ਉਹ ਦਾਸਨ ਦਾਸ ਨੂੰ ਅਤਿਅੰਤ ਪਿਆਰਾ ਹੋਵੇਗਾ। ਸਭ ਪ੍ਰੇਮੀ ਉੱਠੋ, ਸਦਾ ਲਈ ਇਨ੍ਹਾਂ ਦੇ ਸੱਚੇ ਚਰਨੀ ਲੱਗੋ।” ਇਹ ਫ਼ੁਰਮਾਨ ਸੁਣ ਕੇ, ਪਹਿਲਾਂ ਗੁਰੂ ਬੰਸਾਂ ਫੇਰ ਮਸੰਦਾਂ ਨੇ ਸੰਗਤਾਂ ਸਮੇਤ ਪ੍ਰੇਮ ਭੇਟਾਵਾਂ ਹਾਜ਼ਰ ਕੀਤੀਆਂ। ਹਰ ਪ੍ਰਕਾਰ ਦੇ ਉੱਤਮ ਪਦਾਰਥਾਂ ਦੇ ਢੇਰ ਲੱਗ ਗਏ। ਇਸ ਸਮੇਂ ਖ਼ੁਸ਼ੀਆਂ ਦੀ ਹੱਦ ਨਾ ਰਹੀ। ੨੨੦੦ ਗੁਰੂ ਕੇ ਦਲ ਨੇ ਤੋਪਾਂ ਤੇ ਬੰਦੂਕਾਂ ਦੀਆਂ ਸ਼ਲਖਾਂ ਕੀਤੀਆਂ। ਗ੍ਰੀਬਾਂ ਨੂੰ ਦਾਨ, ਗੁਣੀ ਪੁਰਖਾਂ ਨੂੰ ਸਨਮਾਨ ਬਖ਼ਸ਼ਿਆ। ਕੜਾਹ ਪ੍ਰਸ਼ਾਦਿ, ਗੁਰੂ ਕਾ ਅਤੋਟ ਲੰਗਰ ਵਰਤਿਆ। ਚਾਰੋਂ ਦਿਸ ਭੇਟ ਆਵੈ, ਸਿੱਖੀ ਅਨਗਿਨ ਭਾਵੈ;ਕਾਮਨਾ ਪੁਰਾਤ ਕੋਈ ਭਾਵੈ ਅਰਦਾਸ ਕੋ। ਕਲਪਬ੍ਰਿਛ ਚਿੰਤਾਮਣ ਜਿਵੇਂ ਸਜ ਰਹੇ, ਛੋਟਾ ਹੈ ਅਕਾਰ ਬਾਵਨ ਚੰਦਨ ਸੁਬਾਸ ਕੋ। ਪਹਿਲੇ ਸਭ ਸਿੱਖ ਆਵੈ, ਨਵੇਂ ਹੋਰ ਸਿੱਖੀ ਪਾਵੈ, ਅੰਮ੍ਰਿਤ ਵੇਲੇ ਸਦਾ ਕੀਰਤਨ ਖਾਸ ਕੋ॥੧੭॥ ਲੰਗਰ ਗੁਰੂ ਕਾ ਦੋਵੇਂ ਵਕਤ ਹੀ ਚਾਲਤ ਹੈ, ਰਾਣਾ ਤੇ ਕੰਗਾਲ ਇਕ ਥਾਉਂ ਮਿਲ ਖਾਵਤੇ। ਸ਼ਬਦ ਕੀ ਦਾਤ ਦੇਤ, ਨਾਮੁ ਬ੍ਰਹਮਗਿਆਨ ਸਾਥ, ਬਿਛੁਰੇ ਮਿਲਾਵੈ ਸਨਮੁਖ ਜੋਊ ਆਵਤੇ। ਅੰਮ੍ਰਿਤ ਦਾਨ ਦੇਹਿ ਮਨ ਤਨ ਧਨ ਲੇਹਿ, ਜਗਤ ਅਸਾਰ ਕਹੈ ਸਿੱਖ ਸਮਝਾਵਤੇ। ਗੁਰਬਾਣੀ ਪੜ੍ਹੋ ਕਰ ਨਿੱਤ ਇਸ਼ਨਾਨ ਭਾਈ, ਕੀਰਤਨ ਗਾਵੋ ਪ੍ਰੇਮਾ ਭਗਤਿ ਸੁਨਾਵਤੇ॥੧੮॥ ਗੁਰਗਾਦੀ ਊਚ ਥਾਨ, ਰੁਚਰ ਬਿਰਾਜੈਂ ਮੁਦ ਪਾਵਨਾ। ਕਬ ਗੁਰ ਸਤਿਲੁਜ ਆਨ ਕੇ ਕਿਨਾਰੇ ਬਹੈਂ; ਕਬਹੂੰ ਪਹਾੜੀ ਸੈਲ ਤਾਂਈਂ ਕਰੈ ਜਾਵਨਾ। ਪਹਾੜੀਏ ਭੀ ਰਾਜੇ ਕਛੁ ਸਿੱਖ ਭਏ ਆਨ ਕਰ; ਕਰਤ ਹੈਂ ਪੂਰੀ ਜੋਊ ਆਇ ਧਰੇ ਕਾਮਨਾ॥੧੯॥ ਕਿਰਪਾ ਦ੍ਰਿਸ਼ਟ ਹੋਰ ਮਨ ਤਨ ਰੋਗ ਹਰੈਂ।

ਸਿੱਖਨਿ ਕੀ ਲਿਵ ਲਾਵੈਂ ਜੋਈ ਚੱਲ ਆਵਈ। ਮਨ ਕੇ ਵਿਕਾਰ ਹਰੁ; ਨਾਮੁ ਗਿਆਨ ਪ੍ਰੇਮ ਦੇਹਿ, ਮਾਲਵਾ ਦੁਆਬਾ ਤੇ ਮਝੈਲ ਸਿੱਖ ਜਾਵਈ। ਕਾਬਲ ਕੰਧਾਰ ਉੱਤ੍ਰ ਦੱਖਣ ਕੀ ਸੰਗਤਾਂ ਭੀ; ਪੂਰਬ ਪੱਛਮ ਮਿਲ ਸਿੱਖੀ ਪਦ ਪਾਵਈ। ਜੀਵਨ ਮੁਕਤ ਕਰੈ ਬੰਦਨ ਕੀ ਪੀੜ ਹਰੈਂ; ਸ਼੍ਰੀ ਹਰਿਕ੍ਰਿਸਨ ਕੋ ਜਸ ਜੱਗ ਗਾਵਈ॥੨੦॥

੧੨੧.ਆਪ ਜੀ ਤੋਂ ਵਰੋਸਾਏ ਕੁੱਝ ਪ੍ਰੇਮੀਆਂ ਦੇ ਸ਼ੁਭ ਸੱਚੇ ਨਾਮ,ਆਪ ਜੀ ਦੇ ਜੋਤੀ ਜੋਤਿ ਸਮਾਉਣ,ਸ਼ਹੀਦੀ ਦੀ ਅਮਰ ਕਥਾ, ਮਹਾਂਮੂਰਖ ਗੁੰਗੇ ਛੱਜੂ ਝਵਿਰ ਤੋਂ ਗੀਤਾ ਅਰਥ ਕਰਾਉਣੇ:-

ਚੋਰ ਇੱਕ ਆਇਆ ਪਾੜ ਲਾਵਣਾ ਸੀ ਚਾਹਿਆ ਤਿਸ; ਸਤਿਗੁਰ ਜਾਣ ਫੜ ਤਾਂਹਿ ਕੋ ਬੰਧਾਇਆ। ਚੋਰੀ ਛੱਡ ਦਿੱਤੀ ਤਿਸ ਸਿੱਖ ਜਸਵੰਤ ਭਇਆ; ਹੋਰ ਚੋਰਾਂ ਤਾਂਈ ਤਿਸ ਚੋਰੀ ਤੋਂ ਹਟਾਇਆ। ਜੂਏਬਾਜ਼ ਗੱਦਾ ਗਿੱਲ ਗੁਰੂ ਨੇ ਹੱਟਕ ਦੀਏ, ਜੂਆ ਤੇ ਸ਼ਰਾਬ ਤਿਸ ਅੱਗੇ ਨੂੰ ਰੁਕਾਇਆ। ਬੇਸਵਾ ਸੀ ਗਾਂਮੀ ਨੰਦੂ, ਚੰਦੂ ਚਿਰੀ, ਕਾਮੀ ਪੈਂਚ; ਕੀਰਤਪੁਰੀ ਦੇ ਵਿਚੋਂ ਤਿਨ ਸਮਝਾਯਾ॥੨੧॥ ਜਗਨਾ ਕਸਾਈ ਕਰੇ ਪਾਪ ਨਿੱਤ ਛੱਡ ਦਿੱਤੇ; ਸਤਿਗੁਰੂ ਅੱਠਵੇਂ ਦੇ ਚਰਨ ਮਨਾਂਵਦਾ। ਭੋਲਾ, ਜੰਜੀ, ਮੰਗਤਾ, ਫਕੀਰੀਆ ਤਮਾਕੂ ਛੱਡ। ਸਿੱਖੀ ਗੁਰਦੇਵ ਗਹੀ ਪਿੱਛੇ ਨ ਰਹਾਂਵਦਾ। ਨਈਆ, ਸ਼ੁਸ਼ੜ ਏਕ ਸਿਰ ਸੀ ਮੁੰਡਾਣ ਵਾਲਾ; ਰੱਖੇ ਕੇਸ ਗੁਰੂ ਕਹੇ ਨਾਮੁ ਲਿਵ ਲਾਂਵਦਾ। ਧੀਆਂ ਮਾਰ ਰਾਜਾਰਾਮ ਰੋਪੜ ਦਾ ਸਿੱਖ ਭਇਆ; ਛੱਡਿਆ ਕੁਕਰਮ ਰੋਜ਼ ਚਰਨੀਂ ਹੈ ਆਂਵਦਾ॥੨੨॥ ਸੰਤਰਾਮ ਸਿੱਖ ਇੱਕ; ਗੁਰਬਖਸ਼, ਸੱਦਾਮੱਲ, ਸਤੀਰਾਮ, ਲਾਲ ਰਾਮ ਭਏ ਹੈ ਮਹਾਨੀਏ। ਨੂਰਦੀਨ, ਮਾਲਾ ਸੇਖ ਮੁਹੰਮਦਬਖਸ਼ ਸਭ ਰੋਪੜ ਦੇ ਸਿੱਖ ਹੋਏ ਆਇ ਕੇ ਪਛਾਨੀਏ। ਸੰਗਤੀਆ, ਸ਼ਾਹੀਰਾਮ, ਪੰਜਾਬਾ, ਭੀਮਚੰਦ ਏਕ; ਬਿਸ਼ੰਭਰ ਤੇ ਦਿਆਲ ਤੇ ਮਹੇਸ਼ ਮਨ ਮਾਨੀਏ। ਸੱਜਨ, ਗੱਜਨ ਦੋਏ ਰਾਮਾ, ਕਾਨ੍ਹਾ ਸਿੱਖ ਹੋਏ। ਸ੍ਰੀ ਹਰਿਕ੍ਰਿਸਨ ਕੇ ਗੁਣ ਨਿੱਤ ਗਾਨੀਦੇ॥੨੩॥ ਜਬ ਜਬ ਲੋੜ ਪਵੈ ਤਬ ਤਬ ਸਿੱਖ ਧਿਆਵੈ; ਸਤਿਗੁਰ ਤਹਾਂ ਜਾਵੈ ਕਰਤੇ ਸਹਾਈਐ। ਗ੍ਰੀਬ ਸਿੱਖਾਂ ਤਾਂਈ ਕੋਊ ਦੁਸ਼ਟ ਦੁਖਾਵੈ ਜੋਇ; ਅੰਤਰਜਾਮੀ ਜਾਣ ਕਰ ਤੁਰਤ ਛੁਡਾਈਐ। ਦੂਰ ਨੇੜੇ ਜਹਾਂ ਜਹਾਂ ਜਪੈ ਭਾਉ ਸਾਥ ਕੋਈ; ਤਹਾਂ ਤਹਾਂ ਰਾਖੈ ਗੁਰ ਸੰਗਤਿ ਸਵਾਈਐ। ਬ੍ਰਹਮੁ ਗਯਾਨ ਦਾਨ ਦੇਹਿ ਜਨਮ ਮਰਨ ਕਾਟੈ; ਪ੍ਰੇਮ ਰੰਗ ਨਾਮੁ ਲਿਵ ਨਦਰ ਤੇ ਪਾਈਐ॥੨੪॥ ਪਾਲਕੀ ਸਵਾਰ ਗੁਰ ਇੱਕ ਦਿਨ ਸੈਲ ਗਏ; ਦਿਓ ਦਾ ਅਧਾਰ ਕੀਆ ਬਿਰਛੋਂ ਨਿਕਾਲ ਕੇ। ਆਂਵਦੇ ਕੀਰਤਪੁਰ ਕੁਸ਼ਟੀ ਬ੍ਰਾਹਮਣ ਸੀ; ਬਿਪਰਾਂ ਸਿਖਾਇਆ ਘਰ ਬਾਹਰ ਬਿਠਾਲ ਕੇ। ਆਗੇ ਗੁਰ ਹੋਇ ਰਿਹਾ ਸਤਿਗੁਰ ਦਿਆਲ ਭਏ; ਦੇਇ ਕੇ ਰਮਾਲ ਦਿਤਾ ਕੁਸ਼ਟ ਨੂੰ ਟਾਲ ਕੇ। ਸਿੱਖ ਕੀਆ ਤਿਸ ਤਾਂਈਂ ਅੰਮ੍ਰਿਤ ਦਾਨ ਦੇਹਿ; ਲਿਵ ਲੱਗੀ ਨਾਮੁ ਸਾਥ ਹੋ ਗਿਆ ਨਿਹਾਲ ਕੇ॥੨੫॥ ਦੋਹਿਰਾ:- ਬਹੁ ਪ੍ਰਤਾਪ ਜੱਗ ਫੈਲਿਓ; ਭਏ ਸੋ ਅਨਿਕ ਨਿਹਾਲ। ਚਹੂੰ ਚੱਕਾਂ ਕੀ ਸੰਗਤਾਂ ਅਨਿਗਨਿ ਭੇਟਾ ਲਾਲ॥੨੬॥ ਸ੍ਰੀ ਹਰਿਕ੍ਰਿਸ਼ਨ ਰਵਿ ਸਮੰ; ਗਿਆਨ ਕਿਰਨ ਤਮ ਨਾਸ। ਅਬਿਨਾਸੀ ਨਿਰਵੈਰ ਗੁਰ; ਦੀਨ ਦੁਨੀ ਪਰਕਾਸ਼॥੨੭॥ ਰਾਮਰਾਇ ਗੁਰ ਜਸ ਸੁਣਾ; ਪਿਤ ਸਮ ਬਹੁ ਪਰਤਾਪ। ਮੈ ਰੰਚਕ ਗੁਰ ਮੇਰੁ ਭੇ; ਨਾਸਕ ਤੀਨੋ ਤਾਪ॥੨੮॥ ਮੋ

ਕੋ ਗੁਰੂ ਨ ਕੋ ਕਹੈ; ਜਾਨੈ ਬੇਮੁਖ ਪੂਤ। ਮਨ ਤਪਤਾ ਮਤਸਰ ਧਰੇ। ਗੁਰੂ ਸ਼ਾਂਤਿ ਅਉਧੂਤ॥੨੯॥

ਛੇਵੇਂ ਸਾਲ ਦੀ ਮਨ ਮੋਹਣੀ ਆਯੂ ਚ ਗੁਰਤਾ 'ਤੇ ਸੁਭਾਇਮਾਨ ਹੋ ਕੇ, ਸਤਿਨਾਮੁ ਜਪ ਜਪਾ ਕੇ ਅਨੇਕਾਂ ਜੀਆਂ ਦਾ ਉਧਾਰ ਕੀਤਾ, ਬੇਅੰਤ ਖੰਡਾਂ ਬ੍ਰਹਮੰਡਾਂ ਦੇ ਮਾਲਕ ਸਤਿਗੁਰੂ ਸਾਹਿਬ ਜੀ ਦੇ ਦਰਸ਼ਨ ਕਰਕੇ, ਮਨ ਬਾਣੀ ਸ੍ਰੀਰ ਦੇ ਰੋਗ ਕੱਟੇ ਜਾਂਦੇ। ਲਾਇਲਾਜ ਕੋਹੜੀ ਭੀ ਨਵੇਂ ਨਿਰੋਏ ਹੋ ਜਾਂਦੇ। ਆਪ ਜੀ ਦਾ ਜਸ ਖੰਡਾਂ ਬ੍ਰਹਮੰਡਾਂ ਚ ਫੈਲ ਗਿਆ, ਦੂਰੋਂ ਨੇੜਿਓਂ ਸੰਗਤਾਂ ਵਹੀਰਾਂ ਘੱਤ ਕੇ ਆਉਣ ਲੱਗੀਆਂ, ਬਾਲਕ ਲੀਲ ਅਵਸਥਾ ਚ ਸਤਿਗੁਰੂ ਸਾਹਿਬ ਜੀ ਨੂੰ ;ਸਰਬ ਕਲਾ ਸਮਰਥ॥ ਦੇਖ ਕੇ ਬਲਿਹਾਰ ਜਾਂਦੇ। ਆਪ ਜੀ ਦਾ ਵੱਡਾ ਭਰਾਤਾ ਰਾਮਰਾਏ ਆਪ ਜੀ ਦੀ ਮਹਿਮਾ ਸੁਣ ਕੇ ਸੜ ਗਿਆ, ਔਰੰਗੇ ਨੂੰ ਕਿਹਾ, "ਉਨ੍ਹਾਂ ਨੂੰ ਇੱਥੇ ਬੁਲਾਉ।" ਔਰੰਗੇ ਦੇ ਕਹਿਣ ਤੋਂ ਰਾਜੇ ਜੈ ਸਿੰਘ ਨੇ ਆਪਣੇ ਪ੍ਰਧਾਨ ਪਰਸਰਾਮ ਨੂੰ ਸਤਿਗੁਰੂ ਸਾਹਿਬ ਜੀ ਪਾਸ ਭੇਜਿਆ। ਇਸ ਨੇ ਸ੍ਰੀ ਕੀਰਤਪੁਰ ਸਾਹਿਬ ਜੀ ਆ ਕੇ ਸ਼ਾਮ ਦੇ ਸੁੰਦਰ ਦੀਵਾਨ ਚ ੨੨੦੦ ਅਸਵਾਰ ਯੋਧੇ ਤੇ ਸੰਗਤਾਂ ਦੀ ਇਕਤ੍ਰਤਾ ਦੇਖੀ, ਸੱਚੇ ਸਤਿਗੁਰੂ ਸਾਹਿਬ ਜੀ ਦਾ ਅਧਿਕ ਪ੍ਰਤਾਪ ਦੇਖ ਕੇ, ਹੈਰਾਨ ਹੋ ਗਿਆ। ਇਸ ਨੇ ਦਿੱਲੀ ਜਾਣ ਨੂੰ ਕਿਹਾ। ਆਪ ਜੀ ਆਪਣੇ ਪਰਮਪੂਜਨੀਕ ਮਾਤਾ ਜੀ, ਬਾਬਾ ਗੁਰਦਿਤਾ ਜੀ (ਬ੍ਰਿਧਵੰਸ) ਤੇ ਭਾਈ ਗੁਰਬਖਸ਼ ਮਸੰਦ ਆਦਿ ਸੰਗਤਾਂ ਸਮੇਤ, ਦਿੱਲੀ ਨੂੰ ਚੱਲ ਪਏ।

ਮਹਾਂਮੂਰਖ ਗੁੰਗੇ ਛੱਜੂ ਝਵਿਰ ਤੋਂ ਗੀਤਾ ਅਰਥ ਕਰਾਉਣੇ:- ਆਪ ਜੀ ਪਾਪੀ ਜੀਆਂ ਨੂੰ ਤਾਰਦਿਆਂ ਸ੍ਰੀ ਕੀਰਤਪੁਰ ਸਾਹਿਬ ਜੀ ਤੋਂ ਦਿੱਲੀ ਨੂੰ ਜਾਂਦਿਆਂ, ਸ੍ਰੀ ਪੰਜੋਖਰੇ ਸਾਹਿਬ ਜੀ (ਨੇੜੇ ਅੰਬਾਲਾ ਕੈਂਟ) ਪਹੁੰਚੇ। ਬੇਅੰਤ ਪ੍ਰੇਮੀ ਸਿੱਖ ਸੰਗਤਾਂ ਆਪ ਜੀ ਦਾ ਅਥਾਹ ਪ੍ਰੇਮ ਸਹਿਤ ਸਤਿਕਾਰ ਪੂਜਨ ਕਰਦੀਆਂ ਦੇਖ ਕੇ, ਵਿੱਦਿਆ ਅਭਿਮਾਨੀ ਲਾਲ ਪੰਡਿਤ ਨੇ ਸਿੱਖ ਤੋਂ ਸੱਚੇ ਸਤਿਗੁਰੂ ਸਾਹਿਬ ਜੀ ਦਾ ਨਾਮ ਪੁੱਛਿਆ, ਪ੍ਰੇਮੀ ਨੇ ਗਲ਼ ਚ ਪੱਲਾ ਪਾ ਹੱਥ ਜੋੜ ਸਿਰ ਝੁਕਾ ਕੇ, ਵਿਸਮਾਦ ਰੰਗ ਚ ਪਰਮਪਵਿੱਤ੍ਰ ਸੰਪੂਰਨ ਸ਼ੁਭ ਸੱਚਾ ਨਾਮ ਦੱਸਿਆ, ਸੁਣ ਕੇ ਪੰਡਿਤ ਨੇ ਹੰਕਾਰ ਨਾਲ ਕਿਹਾ, "ਭਾਵੇਂ ਸ੍ਰੀ ਕ੍ਰਿਸ਼ਨ ਭਗਵਾਨ ਜੀ ਦੀ ਉਚਾਰੀ ਸ੍ਰੀ ਗੀਤਾ ਜੀ ਦੇ ਅਰਥ ਭੀ ਨਾ ਆਉਂਦੇ ਹੋਣ, ਆਪਣਾ ਨਾਮ ਕਿਤਨਾ ਵੱਡਾ ਰਖਾਇਆ ਹੈ?" ਪ੍ਰੇਮੀ ਸਿੱਖ ਨੇ ਅਤਿਅੰਤ ਦੁਖੀ ਹੋ ਕੇ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਪਾਸ ਜਾ ਦੱਸਿਆ, ਆਪ ਜੀ ਸੁਣ ਕੇ ਵਿਸਮਾਦ ਰੰਗ ਚ ਮੁਸਕਰਾਏ, ਪੰਡਿਤ ਨੂੰ ਬੁਲਾ ਕੇ ਕਿਹਾ, "ਜੇ ਦਾਸਨ ਦਾਸ ਨੇ ਇਹ ਅਰਥ ਸੁਣਾਏ ਤਾਂ ਤੁਸੀਂ ਇਹ ਸੋਚੋਂਗੇ ਕਿ ਭਾਗਵਾਨ ਘਰ ਦੇ ਹੋਣੇ ਕਰਕੇ, ਅਰਥ ਪੜ੍ਹ ਲਏ ਹੋਣਗੇ, ਇਸ ਕਰਕੇ ਤੂੰ ਆਪਣੀ ਇੱਛਾ ਅਨੁਸਾਰ ਬੰਦਾ ਲਿਆ।" ਪੰਡਿਤ ਨੇ ਮਹਾਂਮੂਰਖ ਗੁੰਗੇ ਛੱਜੂ ਝੀਵਰ ਨੂੰ ਲਿਆਂਦਾ। ਜਿਸ ਨੇ ਕਦੇ ਪੜ੍ਹਦੇ ਭੀ ਨਹੀਂ ਦੇਖੇ ਸਨ।

ਵਾਹਿਗੁਰੂ॥ਨਾਨਕ ਨਦਰੀ;ਨਦਰਿ ਨਿਹਾਲ॥ਅਨੁਸਾਰ ਆਪ ਜੀ ਨੇ ਮਿਹਰ ਭਰੀ ਦ੍ਰਿਸ਼ਟੀ ਨਾਲ ਤੱਕਿਆ,ਤਾਂ ਇਸ ਨੇ ਪੰਡਿਤ ਨੂੰ ਸ੍ਰੀ ਗੀਤਾ ਜੀ ਦੇ ਅਰਥ ਸੁਣਾ ਕੇ,ਨਿਰਉੱਤ੍ਰ ਕੀਤਾ।ਇਹ ਵਿਸਮਾਦ ਕੌਤਕ ਦੇਖ ਕੇ,ਪੰਡਿਤ ਜੀ,ਮਾਨੁ ਛੋਡਿ ਗੁਰ ਚਰਣੀ ਲਾਗੁ॥ਅਨੁਸਾਰ ਮਾਣ ਤਿਆਗ

ਕੇ,ਸੱਚੇ ਸਤਿਗੁਰੂ ਸਾਹਿਬ ਜੀ ਦੇ ਪਰਮਪਵਿੱਤ੍ਰ ਚਰਨੀਂ ਲੱਗ ਕੇ ਨਿਹਾਲ ਹੋਏ।ਇੱਥੇ ਕਾਬਲ ਕਸ਼ਮੀਰ ਬਲਖ ਬੁਖਾਰੇ ਆਦਿ ਦੇਸ਼ਾਂ ਚੋਂ ਬੇਅੰਤ ਸਿੱਖ ਸੰਗਤਾਂ ਸੱਚੇ ਸਤਿਗੁਰੂ ਸਾਹਿਬ ਜੀ ਦੇ ਸੱਚੇ ਚਰਨਕਮਲਾਂ ਚ ਇਕੱਤ੍ਰ ਹੋਈਆਂ। ਸਭ ਦੇ ਰੋਗ ਸੋਗ ਦੂਰ ਹੋ ਗਏ। ਸਭ ਨੇ ਜਾਣਿਆ ਕਿ ਆਪ ਜੀ ਚੌਹਾਂ ਜੁੱਗਾਂ ਚ ਵਿਆਪਕ ਵਾਹਿਗੁਰੂ ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੀ ਅੱਠਵੀਂ ਜੋਤਿ ਹਨ। ਆਪ ਜੀ ਨੇ ਫ਼ੁਰਮਾਇਆ, "ਜਿਹੜਾ ਇਸ ਸ੍ਰੋਵਰ ਚ ਇਸ਼ਨਾਨ ਕਰੇਗਾ, ਉਸ ਦੇ ਦੁੱਖ ਦੂਰ ਹੋਣਗੇ।" ਆਪ ਜੀ ਨੇ ਵੀਚਾਰਿਆ, ਸੰਗਤ ਨੂੰ ਮਗਰ ਆਉਣੇ ਕਰਕੇ, ਸਫਰ ਦੀ ਖੇਚਲ ਹੋਵੇਗੀ, ਇਸ ਕਰਕੇ ਇੱਥੇ ਸ੍ਰੀ ਨਿਸ਼ਾਨ ਸਾਹਿਬ ਜੀ ਝੁਲਾ ਕੇ ਹੁਕਮ ਕੀਤਾ, "ਇਸ ਪਰਮਪੂਜਨੀਕ ਪਰਮਪਵਿੱਤ੍ਰ ਅਸਥਾਨ ਦੇ ਦਰਸ਼ਨ, ਜਨੁ ਨਾਨਕੁ ਹਰਿ ਕਾ ਦਾਸੁ ਹੈ; ਹਰਿ ਦਾਸ ਪਨਿਹਾਰੋ॥੩॥ਅਨੁਸਾਰ ਦਾਸਨਦਾਸ ਦੇ ਹੀ ਦਰਸ਼ਨ ਹਨ, ਜਿਹੜੀ ਸੰਗਤ ਆਵੇ, ਇਸ ਤੋਂ ਅੱਗੇ ਨਾ ਆਵੇ।" ਆਪਣੇ ਸੁਖਦਾਇਕ ਚਰਨ ਕਮਲਾਂ ਚ ਆਈ ਸਤਿਸੰਗਤ ਜੀ ਨੂੰ ਨਿਹਾਲ ਕਰਕੇ, ਪਰਮਪੂਜਨੀਕ ਮਾਤਾ ਕ੍ਰਿਸ਼ਨ ਕੌਰ ਜੀ, ਸ੍ਰੀ ਬਾਬਾ ਗੁਰਦਿਤਾ ਜੀ (ਬਾਬੇ ਜੀ ਦੀ ਵੰਸ), ਭਾਈ ਸੰਤਰਾਮ ਜੀ, ਭਾਈ ਸੰਗਤੀਆ ਜੀ ਭਾਈ ਸਤੀਰਾਮ ਜੀ, ਭਾਈ ਗੁਰਬਖਸ਼ ਜੀ, ਪੰਜ ਬ੍ਰਹਮਗਿਆਨੀ ਪ੍ਰੇਮੀ ਸਿੱਖਾਂ ਨੂੰ ਆਪਣੇ ਨਾਲ ਲੈ ਕੇ ਪਾਲਕੀ ਅਸਵਾਰ ਹੋ ਕੇ ਸੱਚੇ ਸਤਿਗੁਰੂ ਸਾਹਿਬ ਜੀ ਨੇ ਕੁਰੂਕਸ਼ੇਤਰ ਡੇਰਾ ਕੀਤਾ। ਸਤਿਗੁਰੂ ਸਾਹਿਬ ਜੀ ਨੂੰ ਬਾਲਕ ਰੂਪ ਜਾਣ ਕੇ ਅਭਿਮਾਨੀ ਵਿੱਦਵਾਨ ਚਰਚਾ ਕਰਕੇ,ਹਾਰ ਕੇ ਸੱਚੇ ਚਰਨੀਂ ਲੱਗੇ।

੧੨੨.ਵਾਹਿਗੁਰੂ॥ਆਪ ਜੀ ਨੇ ਦਿੱਲੀ ਹੈਜ਼ੇ ਦੀ ਬਿਮਾਰੀ ਚੁੱਕਣੀ:-ਆਪ ਜੀ ਦਿੱਲੀ ਗੁਰਦੁਆਰਾ ਸ੍ਰੀ ਬੰਗਲਾ ਸਾਹਿਬ ਜੀ ਪਹੁੰਚੇ,ਇਨ੍ਹਾਂ ਦਿਨਾਂ ਚ ਦਿੱਲੀ ਹੈਜ਼ੇ ਦੀ ਬਿਮਾਰੀ ਨਾਲ ਬੇਅੰਤ ਲੋਕ ਮਰ ਰਹੇ ਸਨ। ਚਰਣ ਕਮਲ ਤੇਰੇ.ਧੋਇ ਧੋਇ ਪੀਵਾ;ਮੇਰੇ ਸਤਿਗੁਰ.ਦੀਨ ਦਇਆਲਾ॥ਅਨੁਸਾਰ ਇੱਕ ਪ੍ਰੇਮੀ ਸਿੱਖ ਨੇ ਆਪਣੇ ਸਪੁੱਤ੍ਰ ਨੂੰ ਸੱਚੇ ਸਤਿਗੁਰੂ ਸਾਹਿਬ ਜੀ ਦ ਸੱਚੇ ਚਰਨ-ਕਮਲ ਧੋ ਕੇ ਪਿਆਏ,ਜੋ ਛੇਤੀ ਹੀ ਰਾਜ਼ੀ ਹੋ ਗਿਆ।ਪ੍ਰੇਮੀਆਂ ਨੇ ਆਪ ਜੀ ਦਾ ਚਰਣਾਮ੍ਰਿਤ ਚੁਬੱਚੇ ਚ ਪਾ ਦਿਤਾ,ਜਿਸ ਨੂੰ ਪੀ ਕੇ ਹਿੰਦੂ ਮੁਸਲਮਾਨ ਸਭ ਅਰੋਗ ਹੋ ਗਏ।

੧੨੩.ਵਾਹਿਗੁਰੂ॥ਅਨੰਤ ਬ੍ਰਹਮੰਡਾਂ ਦੇ ਰਚਨਹਾਰ ਸੱਚੇ ਸਤਿਗੁਰੂ ਸਾਹਿਬ ਜੀ ਦੀ ਅੰਤਰਜਾਮਤਾ:-ਰਾਜਾ ਜੈ ਸਿੰਘ, ਸਪੁੱਤ੍ਰ ਦੀ ਪ੍ਰਾਪਤੀ ਲਈ,ਆਪ ਜੀ ਨੂੰ ਸਤਿਸੰਗਤ ਜੀ ਸਮੇਤ ਆਪਣੇ ਮਹਿਲੀਂ ਲੈ ਗਿਆ,"ਸੱਚੇ ਸਤਿਗੁਰੂ ਸਾਹਿਬ ਜੀ ਦੀ ਅੰਤਰਜਾਮਤਾ ਪਰਖਣ ਲਈ, ਰਾਣੀ ਗੋਲੀਆਂ ਚ ਮੈਲ਼ੇ ਬਸਤ੍ਰ ਪਾ ਕੇ ਬੈਠ ਗਈ। ਆਪ ਜੀ ਨੇ ਰਾਣੀ ਪਾਸ ਜਾ ਕੇ ਕਿਹਾ, "ਤੂੰ ਪਟਰਾਣੀ ਹੈਂ।" ਉਸ ਨੇ ਸੁੰਦਰ ਚਰਨ-ਕਮਲ ਪਕੜੇ,ਪਿਆਰ ਨਾਲ ਗੋਦ ਚ ਬੈਠਾਏ।ਅੰਤਰਜਾਮੀ ਜਾਣ ਕੇ,ਰਾਜੇ ਨੇ ਆਪ ਸੱਚੇ ਚਰਨ-ਕਮਲ ਧੋ ਕੇ ਪੀਤੇ,ਸਭ ਨੂੰ ਪਿਆਏ,ਨੇਤ੍ਰਾਂ ਚ ਛਿੱਟੇ ਮਾਰੇ,ਕੇਸਾਂ ਚ ਪਾਇਆ।ਆਪ ਜੀ ਨੇ ਸ੍ਰਬ ਵਿਆਪੀ ਪੂਰਨ ਵਿਸਮਾਦ ਕ੍ਰਿਪਾ ਕਰਕੇ ਗੁਰ ਮੰਤ੍ਰ ਮੂਲ ਮੰਤ੍ਰ ਅਤੇ ਧੰਨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦਾ ਨਿਸਚਾ ਪ੍ਰੇਮ ਅਤੇ ਸਪੁੱਤ੍ਰ ਦੀ ਦਾਤਿ ਭੀ

ਬਖ਼ਸ਼ੀ।

੧੨੪.ਵਾਹਿਗੁਰੂ॥ਸ਼ਾਹਜ਼ਾਦੇ ਬਹਾਦਰਸ਼ਾਹ ਨੂੰ ਗੁਰਸ਼ਬਦ ਬਖ਼ਸ਼ਣਾ:-ਬਹਾਦਰਸ਼ਾਹ ਨੇ ਆਪ ਜੀ ਦੇ ਸੱਚੇ ਚਰਨ-ਕਮਲਾਂ ਚ ਸ਼ਰਧਾ ਸਹਿਤ ਹੀਰੇ ਭੇਟਾ ਕੀਤੇ।ਆਪ ਜੀ ਨੂੰ ਪਾਤਿਸ਼ਾਹ ਪਾਸ ਜਾਣ ਨੂੰ ਪ੍ਰੇਮ ਬੇਨਤੀ ਕੀਤੀ।ਆਪ ਜੀ ਨੇ ਕਿਹਾ,"ਦਾਸਨ ਦਾਸ ਨੂੰ ਪਰਮਪੂਜਨੀਕ ਪਿਤਾ ਜੀ ਦਾ ਹੁਕਮ ਹੈ,ਕਿ ਔਰੰਗੇ ਨੂੰ ਨਹੀਂ ਮਿਲਣਾ। " ਤਾਂ ਆਪ ਜੀ ਨੇ ਕਿਹਾ,"ਗੁਰਸ਼ਬਦ ਦੀ ਕਮਾਈ ਕਰਕੇ ਜੀਵਨ ਉੱਚਾ ਕਰਨਾ,ਨਿਆਂ ਨੇਕੀ ਕਰਕੇ ਪਰਜਾ ਦੀ ਰਾਖੀ ਕਰਨੀ ਆਦਿ ਗੁਣ ਧਾਰਨੇ ਹੀ ਮਿਲਣਾ ਹੈ। "ਆਪ ਜੀ ਨੇ ਇਹ ਸ਼ਬਦ ਫ਼ੁਰਮਾਇਆ:-ਮਃ੧॥ਕਿਆ ਖਾਧੈ;ਕਿਆ ਪੈਧੈ ਹੋਇ॥ਜਾ ਮਨਿ;ਨਾਹੀ ਸਚਾ ਸੋਇ॥ਕਿਆ ਮੇਵਾ ਕਿਆ ਘਿਉ ਗੁੜੁ ਮਿਠਾ;ਕਿਆ ਮੈਦਾ ਕਿਆ ਮਾਸੁ॥ਕਿਆ ਕਪੜੁ ਕਿਆ ਸੇਜ ਸੁਖਾਲੀ;ਕੀਜਹਿ ਭੋਗ ਬਿਲਾਸ॥ਕਿਆ ਲਸਕਰ ਕਿਆ ਨੇਬ ਖਵਾਸੀ;ਆਵੈ ਮਹਲੀ ਵਾਸੁ॥ਨਾਨਕ ਸਚੇ ਨਾਮ ਵਿਣੁ;ਸਭੇ ਟੋਲ ਵਿਣਾਸੁ॥੨॥ਸ਼ਾਹਜ਼ਾਦੇ ਨੂੰ ਇਹ ਸ਼ਬਦ,ਸਿਰੋਪਾਉ ਤੇ ਪ੍ਰਸ਼ਾਦਿ ਦੇ ਕੇ,ਆਦਰ ਸਹਿਤ ਵਿਦਾ ਕੀਤਾ।ਪਾਪੀ ਨੌਰੰਗੇ ਨੇ ਪੜ੍ਹ ਕੇ ਜਾਣਿਆਂ ਕਿ ਠੀਕ ਸੱਚ ਚ ਲੀਣ ਗਹਿਰ ਗੰਭੀਰ ਹਨ,ਉਮਰ ਭਾਵੇਂ ਬਾਲਕ ਹੈ ਪਰ ਕਰਣੀ ਬਹੁਤ ੨ ਉੱਚੀ ਹੈ।

੧੨੫.ਵੱਡੇ ਭਰਾਤਾ ਰਾਮਰਾਇ ਜੀ ਨੇ ਆਪ ਜੀ ਨਾਲ ਈਰਖਾ ਕਰਨੀ:-ਵਾਹਿਗੁਰੂ॥ਅਨਿਕ ਰੂਪ ਖਿਨ ਮਾਹਿ;ਕੁਦਰਤਿ ਧਾਰਦਾ॥ਅਨੁਸਾਰ ਆਪ ਜੀ ਅਨੇਕਾਂ ਸਰੂਪ ਧਾਰ ਕੇ ਅਨੇਕਾਂ ਦੇਸ਼ਾਂ ਚ ਪ੍ਰੇਮੀਆਂ ਦੇ ਅਨੇਕ ਪ੍ਰਕਾਰ ਦੇ ਕਾਰਜ ਸਵਾਰਦੇ ਅਤੇ ਰੱਖਿਆ ਕਰਦੇ।ਇੱਕ ਦਿਨ ਸੰਤ ਦੋਖੀ ਔਰੰਗੇ ਦੀ ਸਭਾ ਚ ਸੱਚੇ ਸਤਿਗੁਰੂ ਸਾਹਿਬ ਜੀ ਦੀ ਬਹੁਤ ਉਸਤਤ ਹੋਈ।ਆਪ ਜੀ ਦੇ ਵੱਡੇ ਭਰਾ ਰਾਮਰਾਏ ਨੇ ਨਾਂ ਸਹਾਰੀ ਤੇ ਕਿਹਾ,"ਉਸ ਦੀ ਸਿਫਤ ਕਿਉਂ ਕਰਦੇ ਹੋਂ,ਉਹ ਤਾਂ ਸ਼ੀਤਲਾ ਦਾ ਖਾਜਾ ਹਨ। "

ਵਾਹਿਗੁਰੂ॥ਇਹ ਖ਼ਬਰ ਰਾਜੇ ਜੈ ਸਿੰਘ ਜੀ ਨੇ ਆਪ ਜੀ ਨੂੰ ਦਿਤੀ। ਆਪ ਜੀ ਅਕਾਸ਼ ਵਾਂਗ ਨਿਰਖੋਭ, ਕਵਲ ਵਾਂਗ ਨਿਰਲੇਪ ਧੀਰਜ ਸਹਿਤ ਬੋਲੇ, "ਪਰਮਪੂਜਨੀਕ ਪਿਤਾ ਜੀ ਨੇ ਜਦੋਂ ਇਸ ਨੂੰ ਦਿੱਲੀ ਭੇਜਿਆ, ਤਾਂ ਇਸ ਨੇ ਜ਼ਬਾਨੀ ਤੁਕ ਉਲਟਾ ਕੇ ਅੰਮ੍ਰਿਤ ਗੁਰਬਾਣੀ ਦੀ ਬਿਅਦਬੀ ਕੀਤੀ, ਤਾਂ ਪਰਮਪੂਜਨੀਕ ਪਿਤਾ ਜੀ ਨੇ ਇਸ ਨੂੰ ਤਿਆਗ ਦਿਤਾ। ਜਿਸ ਗੁਰਤਾ ਦੀ ਪ੍ਰਾਪਤੀ ਲਈ,ਇਹ ਈਰਖਾ ਬਖੀਲੀ ਕਰਦਾ ਹੈ,ਇਸ ਨੂੰ ਨਹੀਂ ਮਿਲੇਗੀ।ਯਥਾ:-ਚਹੁ ਪੀੜੀ ਆਦਿ ਜੁਗਾਦਿ.ਬਖੀਲੀ ਕਿਨੈ ਨ ਪਾਇਓ;ਹਰਿ ਸੇਵਕ ਭਾਇ ਨਿਸਤਾਰਾ॥ਇਹ ਅੰਤ ਬਿਨ ਆਈ ਜਿਉਂਦਾ ਸੜੇਗਾ। " ਆਪ ਜੀ ਨੇ ਕ੍ਰੋਧ ਦੇ ਵਸੀਕਾਰ ਹੋ ਕੇ ਬਚਨ ਨਹੀਂ ਕਹੇ!ਉਸ ਨੂੰ ਗੁਰੂ ਪਿਤਾ ਜੀ ਤੋਂ ਆਕੀ ਜਾਣ ਕੇ,ਗੁਰਮਤਿ ਮਰਯਾਦਾ ਨੂੰ ਸਹੀ ਸਲਾਮਤਿ ਰੱਖਣ ਲਈ,ਇਹ ਸ੍ਰੀ ਮੁਖਵਾਕ ਕਹੇ ਕਿ ਸਾਰੇ ਸ਼ਰਧਾ ਕਰਨ।ਪਰਮਪੂਜਨੀਕ ਸਤਿਗੁਰੂ ਸੱਤਵੇਂ ਪਾਤਿਸਾਹ ਜੀ ਨੇ ਜੋ ਗੁਰਤਾ ਬਖ਼ਸ਼ੀ ਹੈ,ਉਹ ਠੀਕ ਹੀ ਬਖ਼ਸ਼ੀ ਹੈ।ਗੁਰੂ ਜੀ ਨੂੰ ਬਾਲਕ ਨ ਸਮਝਣ,ਆਪ ਜੀ ਦੀ ਉੱਚੀ ਕਰਣੀ ਹੈ,ਬਈ ਜੇ ਸਿੱਖਾਂ ਦੀ ਸ਼ਰਧਾ ਨ ਰਹੀ ਤਾਂ ਕਲਿਆਣ ਨਹੀਂ ਹੋਵੇਗੀ।ਸੋ ਆਪ ਜੀ ਨੇ ਆਪਣੇ ਸਿੱਖਾਂ ਲਈ ਹਰ ਪ੍ਰਕਾਰ ਦੀ ਕੁਰਬਾਨੀ ਦਿਤੀ ਹੈ,ਸੋ ਇਹ ਬਚਨ ਪੂਰੇ ਭੀ ਹੋਏ।ਯਥਾ:-ਦੋਹਿਰਾ।ਰਾਮਰਾਇ ਜੀਵਤ ਸੜਾ; ਬਿਨ

ਉਲਾਦ ਬਿਨ ਸ਼ਾਂਤਿ। ਨਿਰਵੈਰਾਂ ਸੰਗ ਵੈਰ ਜੋ; ਹਲਤ ਪਲਤ ਦੁਖ ਪਾਤ॥੪੮॥ ਸਤਿਗੁਰ ਸ਼ਾਂਤਿ ਸਰੂਪ ਕੋ; ਦਰਸ਼ਨ ਸੰਗਤਿ ਲੇਤ। ਜੈਸੀ ਜੈਸੀ ਭਾਵਨਾ; ਪੂਰਨ ਸਤਿਗੁਰ ਹੇਤ॥੪੯॥(ਸ੍ਰੀ ਗੁਰਮੁਖਿ ਪ੍ਰਕਾਸ਼) ਵਾਹਿਗੁਰੂ॥ ਆਪ ਜੀ ਦਾ ਹੁਕਮ ਪਾ ਕੇ, ਰਾਜੇ ਨੇ ਜਮਨਾਂ ਕਿਨਾਰੇ ਸੁੰਦਰ ਤੰਬੂ ਕਨਾਤਾਂ ਚੰਦੋਏ ਲਾ ਦਿਤੇ। ਦੋਨੋ ਵੇਲੇ ਸੁੰਦਰ ਦੀਵਾਨ ਸਜਣ ਲੱਗਿਆ। ਸਤਿ ਉਪਦੇਸ਼ ਹੋਵੇ, ਦੇਗ ਅਤੁੱਟ ਚੱਲੇ, ਜੰਗਲ਼ ਚ ਮੰਗਲ ਹੋ ਗਿਆ।

ਵਾਹਿਗੁਰੂ॥ ਆਇਆ ਹਕਾਰਾ ਚਲਣਵਾਰਾ; ਹਰਿ ਰਾਮ ਨਾਮਿ ਸਮਾਇਆ॥(੯੨੩) ਅਨੁਸਾਰ ਆਪ ਜੀ ਨੂੰ ਅਕਾਲ ਪੁਰਖੁ ਜੀ ਨੇ ਪੂਰਨ ਆਦਰ ਪ੍ਰੇਮ ਸਹਿਤ ਆਪਣੇ ਪਾਸ ਬੁਲਾਇਆ। ਅਕਾਲਪੁਰਖੁ ਜੀ ਦੇ ਬੁਲਾਉਣ ਤੋਂ, ਆਪ ਜੀ ਬਹੁਤ ਪ੍ਰਸੰਨ ਹੋਏ।

੧੨੬.ਵਾਹਿਗੁਰੂ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਮਹੱਲੇ ਅੱਠਵੇਂ ਜੀ ਦਾ ਸਤਿਸੰਗਤ ਜੀ ਨੂੰ ਸ਼ੁਭ ਸੱਚਾ ਉਪਦੇਸ਼:-ਗੁਰ ਗਾਦੀ, [੧]ਅਵਚਲ ਜੱਗ ਮਾਂਹੀ। ਵਧਹਿ ਪ੍ਰਤਾਪ, ਮਿਟਹਿ ਕਿਮ ਨਾਂਹੀ। ਮਨੋਕਾਮਨਾ, ਸੰਗਤਿ ਪਾਵਹਿ। ਲੇ ਗੁਰ ਤੇ, ਉਪਦੇਸ਼ ਕਮਾਵਹਿ॥੨੬॥([੧]ਅਚੱਲ) ਗੁਰੂ ਗ੍ਰੰਥ ਸਾਹਿਬ, ਸਭ ਕੇਰਾ। ਜੋ ਹਮਰੋ, ਚਹਿ ਦਰਸ਼ਨ ਹੇਰਾ। ਸੋ ਸ਼ਰਧਾ ਧਰਿ, [੨]ਹੇਰਨਿ ਕਰੈ। ਪਾਪਨਿ [੩]ਗਨ ਕੋ, [੪]ਤਤਛਿਨ ਹਰੈ॥੨੭॥([੨]ਦਰਸਨ [੩]ਸਮੂੰਹ [੪]ਛੇਤੀ) ਹਮ ਸੋਂ, ਬਾਤ ਕਰਨਿ ਜੋ ਚਾਹਹਿ। ਪਠਹਿ ਸੁਨਹਿ, ਗੁਰੂ ਗਰੰਥ [੫]ਉਮਾਹਹਿ। ਤਿਸ ਮਹਿ ਕਹਯੋ, ਜੁ ਕਰਹਿ ਕਮਾਵਨਿ। [੬]ਚਾਰ ਪਦਾਰਥ,ਲੇ ਮਨ ਪਾਵਨ॥੨੮॥([੫]ਉਤਸਾਹ [੬]ਧਰਮ ਅਰਥ ਕਾਮ ਮੋਖ) ਹੋਹਿ ਕਾਮਨਾ, ਸਿੱਖ ਕੈ ਕੋਈ। ਬਿਘਨ ਪਰਹਿ,ਕੈ [੭]ਸੰਕਟ ਹੋਈ॥ ਸ਼ਰਨ ਗੁਰੂ ਗ੍ਰੰਥ ਸਾਹਿਬ ਕੀ, ਜਾਇਂ॥ ਤੱਤਛਿਨ, ਸਤਿਗੁਰ ਬਨਹਿ ਸਹਾਇ॥੨੯॥([੭]ਦੁੱਖ) ਸ਼ਰਧਾਲੂ ਕੋ, ਸਭਿ ਕਿਛ ਅਹੈ। ਹੋਹਿ ਅਸ਼ਰਧਕ, ਕਿਮਹੁ ਨ ਲਹੈ। ਤਨ ਸਦੀਵ; ਥਿਰ ਹੋਇ ਨ ਕੋਇ। ਰਿਦਾ ਗੁਰ ਗ੍ਰੰਥ ਕੋ ਲਿਹੁ [੮]ਜੋਇ॥੩੦॥([੮]ਦੇਖ) ਨਿੱਤ ਦਰਸਨ ਕਰਿ; ਮਸਤਕ ਟੇਕਹੁ।[੯]ਹਨਹੁ ਬਿਕਾਰਨਿ [੧੦]ਬਿਬੇਕਹੁ।ਇਮ ਸੁਨਿ ਕਰ,ਸਤਿਗੁਰ ਕੀ ਬਾਨੀ।ਸਭਿਨਿ [੧੧]ਬਿਲੋਚਨ ਤੇ,ਬਹਿ ਪਾਨੀ॥੩੧॥(ਸ੍ਰੀ ਗੁ:ਪ੍ਰ: ਸੂ:)([੯]ਨਾਸ ਕਰੋ [੧੦]ਵੀਚਾਰ,ਗਿਆਨ [੧੧]ਨੇਤ੍ਰਾਂ)

੧੨੭.ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਮਹੱਲੇ ਨੌਵੇਂ ਜੀ ਨੂੰ ਗੁਰਤਾ ਬਖ਼ਸ਼ ਕੇ,ਆਪ ਜੀ ਨੇ ਜੁੱਗੋ ਜੁੱਗ ਅਟੱਲ ਅਮਰ ਅਦੁਤੀ ਕੁਰਬਾਨੀ ਦੇਣੀ:-ਅਕਾਲ ਬਾਣਾ ਪਹਿਨਣ ਤੋਂ ਇੱਕ ਦਿਨ ਪਹਿਲਾਂ, ਜਮਨਾ ਕਿਨਾਰੇ ਗੁਰਦੁਆਰਾ ਸ੍ਰੀ ਬਾਲਾ ਸਾਹਿਬ ਜੀ (ਦਿੱਲੀ) ਵਿਖੇ, ਅੰਮ੍ਰਿਤ ਵੇਲੇ ਸੁੰਦਰ ਦੀਵਾਨ ਸਜਾਇਆ, ਸ੍ਰੀ ਆਸਾ ਜੀ ਦੇ ਵਾਰ ਦੇ ਭੋਗ ਉਪ੍ਰੰਤ, ਪੰਜ ਪੈਸੇ ਤੇ ਇੱਕ ਨਾਰੀਅਲ ਥਾਲ਼ ਚ ਰੱਖ ਕੇ, ਆਪਣੇ ਹਸਤ ਕਮਲਾਂ ਚ ਉਠਾ ਕੇ, ਪਰਮਪੂਜਨੀਕ ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਦੇ ਰਾਜਯੋਗ ਸਿੰਘਾਸਣ ਦੀਆਂ ਚਾਰ ਪ੍ਰਕਰਮਾਂ ਕਰਕੇ ਥਾਲ਼ ਭੇਟਾ ਰੱਖ ਕੇ ਮੱਥਾ ਟੇਕ ਕੇ ਫ਼ੁਰਮਾਇਆ, "ਬਾਬਾ ਬਸਹਿ ਬੀਚ ਬਕਾਲੇ, ਅਪਨੀ ਸੰਗਤ ਆਪ ਸੰਭਾਲੇ।" ਸ੍ਰੀ ਬਾਬੇ ਗੁਰਦਿੱਤੇ

ਜੀ ਨੂੰ ਕਿਹਾ, "ਦਾਸ ਤੋਂ ਮਗਰੋਂ ਬਾਬੇ ਬਕਾਲੇ ਜਾਣਾ, ਉੱਥੇ ਬਾਈ ਦੰਭੀ ਗੁਰੂ ਹੋਣਗੇ। ਮੱਖਣਸ਼ਾਹ, ਸੱਚੇ ਗੁਰੂ ਨੂੰ ਪ੍ਰਗਟ ਕਰਨਗੇ। ਉਨ੍ਹਾਂ ਅੱਗੇ ਪੰਜ ਪੈਸੇ ਭੇਟਾ ਰੱਖ ਕੇ, ਨਾਰੀਅਲ ਝੋਲ਼ੀ ਪਾ ਕੇ ਗੁਰਤਾ ਤਿਲਕ ਲਾਉਣਾ। ਉਨ੍ਹਾਂ ਨੂੰ ਦਾਸਨ ਦਾਸ ਦਾ ਸਰੂਪ ਮੰਨਣਾ ਪੂਜਣਾ, ਪ੍ਰੇਮ ਭੇਟਾਵਾਂ ਹਾਜ਼ਰ ਕਰਨੀਆਂ, ਆਪਣਾ ਪ੍ਰਲੋਕ ਸਵਾਰਨਾ। ਉਨ੍ਹਾਂ ਦੀ ਪ੍ਰਸੰਨਤਾ ਦਾਸ ਦੀ ਪ੍ਰਸੰਨਤਾ ਹੈ।" ਇਹ ਬਚਨ ਫ਼ੁਰਮਾ ਕੇ ਖ਼ੁਸ਼ੀਆਂ ਦੇ ਵਾਜੇ ਵਜਵਾਏ, ਗ਼ੀਬਾਂ ਨੂੰ ਦਾਨ ਦਿਤੇ, ਕੜਾਹ ਪ੍ਰਸ਼ਾਦਿ ਵਰਤਾਇਆ ਗਿਆ।

ਵਾਹਿਗੁਰੂ॥ ਸਤਿ ਸਤਿ ਸਤਿ ਨਾਨਕਿ ਕਹਿਆ;(੩੯੧) ਅਨੁਸਾਰ ਬਾਬਾ ਬਕਾਲੇ ਠੀਕ ਹੀ ਕਿਹਾ ਸੀ ਤੇ ਗੁਰਤਾ ਭੀ ਭੇਜ ਦਿਤੀ, ਪਰ ਜਿਨ੍ਹਾਂ ਨੂੰ ਆਪਣੀ ਪੂਜਾ ਕਰਾਉਣ ਦੀ ਅੱਗ ਲੱਗੀ ਸੀ, ਉਨ੍ਹਾਂ ਨੇ ਅੱਤ ਚੁੱਕੀ ਹੋਈ ਸੀ, ਸਤਿਗੁਰ ਨਾਨਕ ਪ੍ਰਗਟਿਆ; ਮਿਟੀ ਧੁੰਧੁ ਜਗਿ ਚਾਨਣੁ ਹੋਆ। ਜਿਉ ਕਰਿ ਸੂਰਜੁ ਨਿਕਲਿਆ; ਤਾਰੇ ਛਪਿ ਅੰਧੇਰੁ ਪਲੋਆ।(ਵਾਰ ੧) ਅਨੁਸਾਰ ਸੱਚੇ ਸਤਿਗੁਰੂ ਸਾਹਿਬ ਜੀ ਰੂਪੀ ਸੂਰਜ ਚੜ੍ਹਨ ਤੋਂ ਦੰਭੀ ਤਾਰਿਆਂ ਵਾਂਗੂ ਅਲੋਪ ਹੋ ਗਏ। ਜੈਕਾਰੁ ਕੀਓ ਧਰਮੀਆ ਕਾ; ਪਾਪੀ ਕਉ ਡੰਡੁ ਦੀਓਇ॥(੮੯) ਵਾਲੀ ਕਹਾਣੀ ਵਰਤੀ। ਰਾਤ ਨੂੰ ਫਿਰ ਦੀਵਾਨ ਸਜਿਆ, ਰੈਣ ਸਵਾਈ ਕੀਰਤਨ ਹੋਇਆ। ਅੱਧੀ ਰਾਤ ਮਗਰੋਂ ਆਪ ਜੀ ਨੇ ਪਰਮਪਵਿੱਤ੍ਰ ਇਸ਼ਨਾਨ ਕਰਕੇ ਅੰਮ੍ਰਿਤ ਰੂਪ ਸ੍ਰੀ ਜਪੁ ਜੀ ਸਾਹਿਬ ਜੀ ਦਾ ਪਾਠ ਕਰਕੇ, ਹੋਰ ਸ਼ਬਦਾਂ ਦਾ ਪਾਠ ਕੀਤਾ। ਭਾਈ ਸੁੱਖਾ ਜੀ, ਭਾਈ ਨੰਦ ਜੀ, ਭਾਈ ਨੱਥੂ ਜੀ, ਪ੍ਰੇਮੀਆਂ ਨੂੰ ਕੀਰਤਨ ਕਰਨ ਦਾ ਹੁਕਮ ਕੀਤਾ। ਅੰਮ੍ਰਿਤ ਕੀਰਤਨ ਸੁਣਦਿਆਂ ਆਸਨ 'ਤੇ ਬਿਰਾਜਮਾਨ ਹੋਏ, ਪਰਮਪੂਜਨੀਕ ਪਿਤਾ ਜੀ ਦੇ ਹੁਕਮ ਨੂੰ ਸਿਰ ਮੱਥੇ ਮੰਨਦਿਆਂ, ਫੁਰਮਾਨੁ ਤੇਰਾ ਸਿਰੈ ਊਪਰਿ; ਫਿਰਿ ਨ ਕਰਤ ਬੀਚਾਰ॥(੩੩੮) ਅਨੁਸਾਰ ਆਪ ਜੀ ਨੇ ਪੰਚ ਭੂਤਕ ਸ੍ਰੀਰ ਤਿਆਗ ਕੇ ਆਪਣੇ ਅਬਿਨਾਸੀ ਵਿਆਪਕ ਅਖੰਡ ਨਿਹਚਲ ਨਿਰਗੁਨ ਸਰੂਪ ਚ ਲੀਨਤਾ ਪਾ ਲਈ। ਜਿਵੇਂ ਪਤੰਗਾ ਲਾਈਟ 'ਤੇ ਸੜਦਾ ਹੈ, ਤਿਵੇਂ ਸੱਚੇ ਸਤਿਗੁਰੂ ਸਾਹਿਬ ਜੀ ਦੇ ਬਚਨਾਂ ਤੋਂ ਸ਼ਹੀਦ ਹੋ ਗਏ। ਇਸ ਸਮੇਂ ਬੇਅੰਤ ਪ੍ਰਕਾਸ਼ ਹੋਇਆ, ਅਕਾਸ਼ ਮੰਡਲ ਚੋਂ ਦੇਵਤਿਆਂ ਨੇ ਪੁਸ਼ਪ ਵਰਖਾ ਤੇ ਜੈ ਜੈਕਾਰ ਕੀਤੀ।

ਵਾਹਿਗੁਰੂ ਸੱਚੇ ਸਤਿਗੁਰੂ ਸੱਤਵੇਂ ਪਾਤਿਸਾਹ ਜੀ ਨੇ ਆਪਣਾ ਬਚਨ ਮੰਨਦੇ ਜਾਣ ਕੇ ਗੁਰਤਾ ਬਖ਼ਸ਼ੀ ਸੀ, ਆਪਣੀ ਕੁਰਬਾਨੀ ਦੇ ਕੇ ਪ੍ਰਸਿੱਧ ਪ੍ਰਗਟ ਕਰ ਦਿਤਾ ਕਿ ਜੋ ਗੁਰੂ ਪਿਤਾ ਜੀ ਨੇ ਕੀਤਾ ਹੈ, ਠੀਕ ਹੀ ਕੀਤਾ ਹੈ। ਆਪਣੇ ਸਰੂਪ ਚੋਂ ਆਪਣੇ ਪਰਮਪੂਜਨੀਕ ਬਾਬੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਨੂੰ ਪ੍ਰਗਟ ਕੀਤਾ। ਇਹ ਅਨਤ ਕਲਾਵਾਨ ਹੋਣ ਦਾ ਹੀ ਕਰਤੱਬ ਹੈ ਜੀ। ਉਮਰ ਭਾਵੇਂ ਛੋਟੀ ਸੀ, ਪਰ ਕਰਣੀ ਸੱਚੇ ਸਤਿਗੁਰੂ ਨਾਨਕ ਦੇਵ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਵਾਲੀ ਕੀਤੀ। ਜ਼ੁਲਮ ਦੇ ਨਾਸ ਲਈ, ਪਰਮਪੂਜਨੀਕ ਸੱਚੇ ਪਿਤਾ ਜੀ ਦੇ ਬਚਨ ਨੂੰ ਮੰਨਦਿਆਂ, ਆਪਣੇ ਪਰਮਪੂਜਨੀਕ ਬਾਬੇ ਗੁਰਦਿਤੇ, ਬਾਬੇ ਅਟੱਲ ਜੀ ਵਾਂਗ ਆਪਣਾ ਸ੍ਰੀਰ ਕੁਰਬਾਨ ਕਰ ਦਿਤਾ, ਅੱਗੇ ਆਪਣੇ ਪਰਮਪੂਜਨੀਕ ਬਾਬੇ ਅਤੇ ਚਾਚੇ ਜੀ ਅਤੇ ਸਿੱਖਾਂ ਨੂੰ ਕੁਰਬਾਨੀ ਦੇਣ ਦੇ ਪੂਰਨੇ ਪਾ ਦਿਤੇ,

ਸੱਚੇ ਸਤਿਗੁਰੂ ਸਾਹਿਬ ਜੀ ਦੇ ਬਚਨਾਂ ਨੂੰ ਆਪਣੇ ਸ੍ਰੀਰ ਨਾਲੋਂ ਅਮੋਲਕ ਮੰਨਿਆ। ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਤੋਂ ਲੈ ਕੇ, ਜ਼ੁਲਮ ਦੇ ਨਾਸ ਧਰਮ ਦੇ ਪ੍ਰਕਾਸ਼ ਦੀ ਬਹੁਤ ਵੱਡੀ ਤੋਂ ਵੱਡੀ ਕੁਰਬਾਨੀ ਦੇਣ ਦੀ ਯੋਜਨਾ ਸੀ, ਉਸ ਅਨੁਸਾਰ ਆਪ ਜੀ ਨੇ ਕੁਰਬਾਨੀ ਦਿਤੀ। ਜਿਸ ਕਰਕੇ ਸਾਰੀ ਮਾਨਵਤਾ ਆਪ ਜੀ ਦੀ ਮਹਿਮਾ ਗਾਉਣ ਲੱਗੀ। ਯਥਾ:- ਕਹੇ ਪਿਤਾ ਕੇ ਮਹਿਂ ਇਹ ਰਹੇ। ਦੇਨੀ ਕਰਾਮਾਤ ਨਹਿ ਚਹੇ। ਧੰਨ ਗੁਰੂ ਹਰਿਕ੍ਰਿਸ਼ਨ ਮਹਾਨੇ। ਧੀਰ ਗੰਭੀਰ ਅਭੀਰ ਸੁਜਾਨੇ॥੩੪॥ ਸੋ ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਤੋਂ ਲੈ ਕੇ, ਸਾਹਿਬਜ਼ਾਦਿਆਂ ਜੀ ਦੀ ਸ਼ਹੀਦੀ ਦੇ ਕੇ ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਪਿੰਡ ਲੰਮੇ ਜੱਟਪੁਰੇ ਵਿਖੇ ਜ਼ਾਲਮ ਮੁਗਲਾਂ ਦੀ ਜੜ ਪੁੱਟ ਦਿਤੀ।

ਵਾਹਿਗੁਰੂ॥ ਇੱਧਰ ਪਰਮਪੂਜਨੀਕ ਸੱਚੇ ਸਤਿਗੁਰੂ ਸੱਚੇ ਪਾਤਿਸਾਹ ਜੀ ਦੇ ਜੋਤੀ ਜੋਤਿ ਸਮਾਉਣ ਤੋਂ, ਮੈ ਰੋਵੰਦੀ ਸਭੁ ਜਗੁ ਰੁਨਾ; ਰੁੰਨੜੇ ਵਣਹੁ ਪੰਖੇਰੂ॥(੫੫੮) ਅਨੁਸਾਰ ਸਭ ਪ੍ਰੇਮੀ ਵੈਰਾਗ ਕਰਨ ਲੱਗ ਗਏ। ਸੱਚੇ ਸਤਿਗੁਰੂ ਸਾਹਿਬ ਜੀ ਨਾਲ ਦਿਲੀ ਸੱਚਾ ਪਿਆਰ ਲਾ ਕੇ ਰੋਣਾ ਪ੍ਰਵਾਣ ਹੈ। ਯਥਾ:- ਨਾਨਕ, ਰੁੰਨਾ ਬਾਬਾ ਜਾਣੀਐ; ਜੇ ਰੋਵੈ ਲਾਇ ਪਿਆਰੋ॥(੫੭੯) ਤੇ, ਗੁਰਮੁਖਿ ਤੇਰਾ ਭਾਣਾ ਭਾਵੈ॥(੧੦੬੩) ਅਨੁਸਾਰ ਸਾਰੀ ਰਾਤ ਅੰਮ੍ਰਿਤ ਕੀਰਤਨ ਕਰਦੇ ਸੁਣਦੇ ਰਹੇ। ਅੰਮ੍ਰਿਤ ਵੇਲੇ ਗੁਰ ਅੰਮ੍ਰਿਤ ਭਿੰਨੀ ਦੇਹੁਰੀ; ਦਾ ਪਰਮਪਵਿੱਤ੍ਰ ਇਸ਼ਨਾਨ ਕਰਾ ਕੇ, ਨਵੀਨ ਬਸਤ੍ਰ ਪਹਿਨਾ ਕੇ, ਸੁੰਦਰ ਬਿਵਾਨ 'ਤੇ ਸਜਾ ਕੇ ਸੁੰਦਰ ਦੀਵਾਨ ਪਿੱਛੋਂ ਅਰਦਾਸ ਕਰਕੇ ਜਮਨਾ ਕਿਨਾਰੇ ਚੰਦਨ ਚਿਖਾ ਰਚ ਕੇ, ਸ੍ਰੀ ਜਪੁ ਜੀ ਸਾਹਿਬ ਜੀ ਦਾ ਅੰਮ੍ਰਿਤ ਪਾਠ ਕਰਕੇ ਚੰਡਾ ਲਾ ਦਿਤਾ। ਚਿਖਾ ਦੇ ਸ਼ਾਂਤ ਹੋਣ ਤੱਕ ਸਤਿਸੰਗਤ ਜੀ ਅੰਮ੍ਰਿਤ ਕੀਰਤਨ ਸੁਣਦੇ ਰਹੇ, ਚਿਤਾ ਦੇ ਸ਼ਾਂਤ ਹੋਣ ਤੋਂ ਸ੍ਰੀ ਕੀਰਤਨ ਸੋਹਿਲੇ ਸਾਹਿਬ ਜੀ ਦਾ ਅੰਮ੍ਰਿਤ ਪਾਠ ਕਰਕੇ, ਅਰਦਾਸ ਕਰਕੇ ਜਮਨਾ ਚ ਇਸ਼ਨਾਨ ਕਰਕੇ ਡੇਰੇ ਆਏ। ਅਲਾਹਣੀਆ ਪਾਠ ਮਗਰੋਂ ਸਹਿਜ ਪਾਠ ਆਰੰਭ ਕਰਕੇ ਭਜਨ ਸਿਮਰਨ ਦਾ ਪ੍ਰਵਾਹ ਚਲਾਇਆ। ਲਗਾਤਾਰ ਕੀਰਤਨ ਕਰਦੇ ਰਹੇ। ਗ੍ਰੀਬਾਂ ਨੂੰ ਦਾਨ ਗੁਰੂ ਲੰਗਰ ਕੜਾਹ ਪ੍ਰਸ਼ਾਦਿ ਲਗਾਤਾਰ ਵਰਤਾਇਆ। ਚਿਖਾ ਅਸਥਾਨ 'ਤੇ ਗੁਰਦੁਆਰਾ ਸ੍ਰੀ ਬਾਲਾ ਸਾਹਿਬ ਜੀ ਬਣਵਾਏ। ਪਰਮਪੂਜਨੀਕ ਮਾਤਾ ਜੀ, ਸਤਿਸੰਗਤਾਂ ਸਮੇਤ ਸ੍ਰੀ ਕੀਰਤਪੁਰ ਸਾਹਿਬ ਜੀ ਵਿਖੇ ਆ ਕੇ ਪੂਰਨ ਵੈਰਾਗ ਧਾਰ ਕੇ ਬੰਦਗੀ ਕਰਨ ਲੱਗੇ। ਕੁਰਬਾਣੀ ਤਿਨਾ ਗੁਰਸਿਖਾ; ਭਾਇ ਭਗਤਿ ਗੁਰਪੁਰਬ ਕਰੰਦੇ।(ਵਾਰ ੧੨) ਸੋ ਐਸੇ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੀ ਸ਼ਹੀਦੀ ਤੇ ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਜੀ ਦੇ ਗੁਰਤਾ ਗੁਰਪੁਰਬ ਨੂੰ ਜਿਹੜੇ ਪ੍ਰੇਮੀ ਪ੍ਰੇਮ ਭਾਵਨਾ ਸਹਿਤ ਮਨਾਉਣਗੇ, ਸੱਚੇ ਪਾਤਿਸਾਹ ਜੀ ਦੀਆਂ ਖ਼ੁਸ਼ੀਆਂ ਪਾ ਕੇ ਨਿਹਾਲ ਹੋਵਣਗੇ। ਮਨ ਤਰਸੇ ਗੁਰ ਦਰਸ ਕੇ; ਸ੍ਰੀ ਹਰਿਕ੍ਰਿਸ਼ਨ ਅਨੂਪ। ਚੀਤ ਵਸੋ ਪਰਤੀਤ ਦੈ; ਸਤਿ ਚਿਤ ਆਨੰਦ ਰੂਪ॥(ਸੰਤ ਮਹਾਂਪੁਰਸ਼ ਜੀ) ਵਾਹਿਗੁਰੂ॥

੧੨੯.ਵਾਹਿਗੁਰੂ॥ ਪਰਮਪੂਜਨੀਕ ਸੱਚੇ ਸਤਿਗੁਰੂ ਪਿਤਾ ਜੀ ਦਾ ਹੁਕਮ ਖਿੜੇ ਮੱਥੇ ਮੰਨ

ਕੇ,ਸੰਤ ਦੋਖੀ ਮਹਾਂ ਚੰਡਾਲ ਅਤਿ ਨੀਚ ਪਾਪੀ ਨੌਰੰਗੇ ਦੇ ਮੱਥੇ ਨ ਲੱਗਣਾ:- ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੀ ਮਹਾਨ ਸੂਰਬੀਰਤਾ ਹੈ। ਇਹ ਨਹੀਂ ਸਮਝਿਆ ਕਿ ਬਾਦਿਸ਼ਾਹ ਨੂੰ ਦਰਸ਼ਨ ਦੇਣ ਚ ਦਾਸਨਦਾਸ ਦੀ ਵਡਿਆਈ ਹੋਵੇਗੀ, ਬਾਦਿਸ਼ਾਹ ਧਨ ਜਗੀਰ ਅਮੋਲਕ ਵਸਤੂਆਂ ਦੇਵੇਗਾ, ਸਰਕਾਰੇ ਦਰਬਾਰੇ ਬਾਦਿਸ਼ਾਹ ਦੇ ਅਮੀਰ ਵਜ਼ੀਰ, ਪਰਜਾ ਮੰਨਤਾ ਪੂਜਾ ਕਰੇਗੀ, ਪਰ ਪਰਮਪੂਜਨੀਕ ਪਿਤਾ ਜੀ ਦਾ ਹੁਕਮ ਮੰਨਦਿਆਂ ਆਪ ਜੀ ਭੀ ਪਿਤਾ ਜੀ ਵਾਂਗ ਅਹੰਕਾਰੀ ਨੁਰੰਗੇ ਦੇ ਮੱਥੇ ਨਹੀਂ ਲੱਗੇ। ਪੂਰਾ ਨਿਆਉ; ਕਰੇ ਕਰਤਾਰੁ॥(੧੯੯) ਅਨੁਸਾਰ ਸੰਤ ਦੋਖੀ ਮਹਾਂ ਹਤਿਆਰੇ ਨੂੰ ਸ਼ਿਕਸਤ ਦੇਣੀ, ਰੱਬ ਰੂਪ ਸਤਿਗੁਰੂ ਸਾਹਿਬ ਜੀ ਦਾ ਦ੍ਰਿੜ ਸੰਕਲਪ ਸੀ ਕਿ ਉਸ ਪਾਪੀ ਨੂੰ ਪਤਾ ਲੱਗੇ ਕਿ ਮੈਂ ਕੰਸ ਰਾਵਣ ਨਾਲੋਂ ਭੀ ਜ਼ਾਲਮ ਹਾਂ। ਬੇਪਰਵਾਹ ਸਦਾ ਰੰਗਿ ਹਰਿ ਕੈ;ਅਨੁਸਾਰ ਆਪ ਜੀ ਦੀ ਇਹ ਬੇਪਰਵਾਹੀ ਹੈ, ਜੋ ਦਿੱਲੀ ਤਖ਼ਤ ਦੇ ਰਾਜੇ ਨੂੰ ਮੂੰਹ ਨਾ ਲਾਉਣਾ, ਸ਼ਿਕੱਸਤ ਦੇਣੀ, ਭਾਵੇਂ ਆਪ ਜੀ ਨੂੰ ਦੁਸ਼ਮਣ ਮਿੱਤ੍ਰ ਬਰਾਬਰ ਹਨ, ਪਰ ਦੁੱਖਾਂ ਚ ਪੀੜਤ ਪਰਜਾ ਨੂੰ ਜ਼ੁਲਮ ਤੋਂ ਛੁਡਾਉਣ ਦਾ ਅਤਿਅੰਤ ਹੀ ਗਹਿਰ ਗੰਭੀਰ ਆਸ਼ਾ ਹੈ। ਜਦੋਂ ਸੱਚੇ ਸਤਿਗੁਰੂ ਸਾਹਿਬ ਜੀ ਨੇ ਮੱਥੇ ਨਾ ਲਾਇਆ, ਤਾਂ ਸਭ ਸਾਧੂ ਸੰਤਾਂ ਪਰਜਾ ਦੇ ਮਨੋ ਲੱਥਾ। ਬਾਬਰ ਜਾਬਰ ਤੋਂ ਲੈ ਕੇ, ਇਹ ਗੁਰੂ ਘਰ ਅਤੇ ਗ੍ਰੀਬ ਪਰਜਾ 'ਤੇ ਜ਼ੁਲਮ ਕਰਦੇ ਆ ਰਹੇ ਸਨ, ਜਿਵੇਂ ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੂੰ ਸ਼ਹੀਦ ਕੀਤਾ, ਪਰਮਪੂਜਨੀਕ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਨਾਲ ਪੰਜ ਜੰਗ ਲੜੇ, ਪਿਛਲੇ ਤੇ ਅਗਮਨ ਸਮੇਂ ਦੀ ਵੀਚਾਰ ਕਰਕੇ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ ਪਾਪੀ ਅਹੰਕਾਰੀ ਸੰਤ ਦੋਖੀ ਔਰੰਗੇ ਨੂੰ ਆਪਣੇ ਮੱਥੇ ਨਹੀਂ ਲਾਇਆ। ਇਨ੍ਹਾਂ ਦੇ ਜ਼ੁਲਮ ਨੂੰ ਨਾਸ ਕਰਨ ਲਈ, ਮੱਥੇ ਨਾ ਲਾਉਣ ਦਾ ਪਰਨ, ਪਰਮਪੂਜਨੀਕ ਸੱਚੇ ਸਤਿਗੁਰੂ ਪਿਤਾ ਸੱਤਵੇਂ ਪਾਤਿਸਾਹ ਜੀ ਵਾਂਗ ਪੂਰਾ ਨਿਭਾਇਆ।

ਵਾਹਿਗੁਰੂ॥ ਵੈਰਾਗਮਈ ਸ਼ਹੀਦੀ:- ਗੁਰੂ ਨਾਨਕਸ਼ਾਹੀ ਸੰਮਤ ੧੯੫ ਅਤੇ ੧੭੨੧ ਬਿ: ਚੇਤ ਸ਼ੁਦੀ ਚੌਦਸ, ੬ ਅਪਰੈਲ ੧੬੬੪ ਈ: ਨੂੰ, ਗੁਰਦੁਆਰਾ ਸ੍ਰੀ ਬਾਲਾ ਸਾਹਿਬ ਜੀ (ਦਿੱਲੀ) ਵਿਖੇ ਜੋਤੀ ਜੋਤਿ ਸਮਾਏ। ਵਾਹਿਗੁਰੂ॥ ਕੁੱਲ ਆਯੂ:- ਤਕਰੀਬਨ ੭ ਸਾਲ ੮ ਮਹੀਨੇ ੨੪ ਦਿਨ।ਵਾਹਿਗੁਰੂ॥ ਗੁਰਤਾ ਕੀਤੀ:- ਤਕਰੀਬਨ ੨ ਸਾਲ ੪ ਮਹੀਨੇ ੨੯ ਦਿਨ ਗੁਰਤਾ 'ਤੇ ਸਜ ਕੇ ਬੇਅੰਤ ਜੀਆਂ ਦਾ ਉਧਾਰ ਕੀਤਾ। ਵਾਹਿਗੁਰੂ॥ ਹਜ਼ੂਰੀ ਕੀਰਤਨੀਏ:- ਬਾਬਕ ਰਬਾਬੀ ਜੀ ਦੇ ਸੱਚਖੰਡ ਜਾਣ ਤੋਂ ਇਨ੍ਹਾਂ ਦੇ ਚਾਰ ਸਪੁੱਤ੍ਰਾਂ ਨੂੰ ਸੱਚੇ ਸਤਿਗੁਰੂ ਪ੍ਰਭੂ ਛੇਵੇਂ ਪਾਤਿਸਾਹ ਜੀ ਨੇ ਸਿਰੋਪਾਉ ਬਖ਼ਸ਼ੇ, ਇਹ ਹੀ ਹਜ਼ੂਰੀ ਕੀਰਤਨੀਏ ਸਨ।ਵਾਹਿਗੁਰੂ॥ ਝੂਠੀ ਹਕੂਮਤ:- ਪਾਪੀ ਔਰੰਗਾ।

੧੨੯.ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਜੀ ਸ਼ਹੀਦਾਂ ਦੇ ਸਿਰਤਾਜ ਸ਼ੁਭ ਸੱਚੀ ਬੰਸਾਵਲੀ:-ਤੇਗਬਹਾਦਰ ਸਿਮਰਿਐ;ਘਰ ਨਉ ਨਿਧਿ ਆਵੈ ਧਾਇ॥)ਮਿਠ ਬੋਲੜਾ ਜੀ;ਹਰਿ ਸਜਣੁ ਸੁਆਮੀ ਮੋਰਾ॥)ਅਤਿ ਸੁੰਦਰ ਮਨ ਮੋਹਨ ਪਿਆਰੇ;ਸਭਹੂ ਮਧਿ ਨਿਰਾਰੇ॥ਸਰੂਪ ਪਰਮਪੂਜਨੀਕ ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ, ਸੋਢਵੰਸ।ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਧੰਨ ਹਨ, ਹੁਣ ਸੀਸ

ਕੁਰਬਾਨ ਕਰ ਰਹੇ ਹਨ।

੧੩੦.ਵਾਹਿਗੁਰੂ॥ਅੰਮ੍ਰਿਤ ਰੂਪ ਪਰਮਪਵਿੱਤ੍ਰ ਸ਼ੁਭ ਅਵਤਾਰ ਕਥਾ ਮਾਤਾ ਪਿਤਾ ਜੀ ਤੇ ਪ੍ਰੇਮੀ ਆਪ ਜੀ ਨੂੰ ਅਤਿਅੰਤ ਹੀ ਪ੍ਰੇਮ ਨਾਲ ਚੁੱਕ ਕੇ ਜਾਪ ਕਰਾਉਂਦੇ:-ਆਪ ਜੀ ਦੇ ਪਰਮਪੂਜਨੀਕ ਪਿਤਾ,ਦਲ ਭੰਜਨ ਗੁਰੁ ਸੂਰਮਾ,ਵਡ ਜੋਧਾ ਬਹੁ ਪਰਉਪਕਾਰੀ।ਵਾਹਿਗੁਰੂ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ,ਸ੍ਰੀ ਅੰਮ੍ਰਿਤਸਰ ਸਾਹਿਬ ਜੀ ਗੁਰੂ ਕੇ ਮਹਿਲਾਂ ਵਿਖੇ ਅਸਚਰਜ ਵਿਸਮਾਦ ਬੇਪ੍ਰਵਾਹ ਵਿਗਾਸ ਨਾਮ ਰੰਗ ਚ ਲੀਨ ਸਜੇ ਹੋਏ ਸਨ।ਯਥਾ:-ਪਾਰਬ੍ਰਹਮ ਗੁਰ ਬੇਪਰਵਾਹੇ॥ਆਪ ਜੀ ਦੇ ਮਹਿਲ ਪ੍ਰੇਮਾ-ਭਗਤੀ ਦੇ ਅਵਤਾਰ ਪਰਮਪੂਜਨੀਕ ਜਗਤ ਮਾਤਾ ਨਾਨਕੀ ਜੀ, ਸਾ ਗੁਣਵੰਤੀ ਸਾ ਵਡਭਾਗਣਿ॥ ਪੁਤ੍ਰਵੰਤੀ ਸੀਲਵੰਤਿ ਸੋਹਾਗਣਿ॥ ਰੂਪਵੰਤਿ ਸਾ ਸੁਘੜਿ ਬਿਚਖਣਿ ਜੋ ਧਨ ਕੰਤ ਪਿਆਰੀ ਜੀਉ॥ਅਨੁਸਾਰ ਪ੍ਰੇਮ ਸਤਿਕਾਰ ਨਾਲ ਆਪ ਜੀ ਨੂੰ ਪੱਖਾ ਝੱਲ ਰਹੇ ਸਨ। ਬਾਬਾ ਅਟੱਲਰਾਏ ਜੀ ਪਾਸ ਖੇਡ ਰਹੇ ਸਨ, ਸ੍ਰੀ ਗੁਰੂ ਸਾਹਿਬ ਜੀ ਆਪਣੇ ਸਪੁੱਤ੍ਰ ਨੂੰ ਪਿਆਰ ਨਾਲ ਦੇਖ ਕੇ ਹੱਸੇ, ਵਾਹਿਗੁਰੂ ੩ ਉਚਾਰਿਆ, ਤਾਂ ਸਾਡੇ ਮਾਤਾ ਜੀ ਨੇ ਨਿਮ੍ਰਤਾ ਪ੍ਰੇਮ ਸਹਿਤ ਹੱਥ ਜੋੜ ਕੇ ਪ੍ਰੇਮ ਬੇਨਤੀ ਕੀਤੀ, “ਹੇ ਗੁਰੂ ਪ੍ਰਮੇਸਰ ਜੀ! ਆਪ ਜੀ ਦੇ ਹੱਸਣ ਦਾ ਕੀ ਕਾਰਨ ਹੈ?” ਤਾਂ ਕਿਹਾ, “ਹੇ ਪਤਿਬ੍ਰਤੇ! ਪਰਵਦਗਾਰ ਅਪਾਰ ਅਗਮ ਬੇਅੰਤ ਕਰਤਾਰ ਸਿਰਜਨਹਾਰ ਦੇ ਖੇਲ੍ਹ ਅਪਾਰ ਹਨ, ਆਪਣੇ ਇਹ ਲਾਲ ਜੀ ਵੱਡੇ ਪ੍ਰਤਾਪ ਵਾਲੇ ਹਨ, ਪ੍ਰੰਤੂ ਆਯੂ ਥੋੜ੍ਹੀ ਹੈ, ਪਰਉਪਕਾਰ ਕਰਕੇ ਗੁਰਪੁਰੀ ਪਧਾਰਨਗੇ, ਪਰ ਇਨ੍ਹਾਂ ਦਾ ਨਾਮ ਜਗਤ ਚ ਸਦਾ ਅਟੱਲ ਰਹੇਗਾ।” ਇਹ ਸੁਣ ਕੇ ਮਾਤਾ ਜੀ ਨੂੰ ਸੋਗ ਹੋ ਗਿਆ। ਅਤਿਅੰਤ ਗ੍ਰੀਬੀ ਨਾਲ ਅਰਜ਼ ਕੀਤੀ, “ਜੀ! ਆਪ ਜੀ ਦੀ ਦਾਸੀ ਦੀ ਇਹ ਸ਼ੁਭ ਇੱਛਾ ਹੈ ਕਿ ਇਹ ਗੁਰਤਾ ਦੇ ਮਾਲਕ ਬਣਨ, ਆਪ ਜੀ ਖੰਡ ਬ੍ਰਹਮੰਡ ਦੇ ਮਾਲਕ ਹੋਂ, ਉਤਪਤੀ ਪਾਲਣਾ ਲੈਤਾ ਸਭ ਆਪ ਜੀ ਦੇ ਹੀ ਵੱਸ ਹੈ, ਇਹ ਸ਼ੁਭ ਇੱਛਾ ਕ੍ਰਿਪਾ ਕਰਕੇ ਪੂਰੀ ਕਰੋ ਜੀ।”

ਵਾਹਿਗੁਰੂ ਸਤਿਗੁਰੂ ਪਾਤਿਸਾਹ ਨੇ ਕਿਹਾ, “ਕਰਤਾਰ ਦੇ ਭਾਣੇ ਅਨੁਸਾਰ ਵਰਤਣ ਵਾਲਾ ਗੁਰਮੁਖਿ ਹੈ। ਯਥਾ:- ਗੁਰਮੁਖਿ ਤੇਰਾ ਭਾਣਾ ਭਾਵੈ॥ਇਸ ਲਈ ਭਾਣਾ ਮੰਨੋ, ਇਹ ਤਾਂ ਜਿਵੇਂ ਕਿਹਾ ਹੈ, ਤਿਵੇਂ ਹੀ ਹੋਵੇਗਾ। ਤੁਮ ਬਡ ਦਾਤੇ;ਦੇ ਰਹੇ॥ਅਨੁਸਾਰ ਧੰਨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਆਪਾਂ ਨੂੰ ਹੋਰ ਗੁਰਮੁਖਿ ਮਹਾਂਪੁਰਸ਼ ਬਖ਼ਸ਼ਣਗੇ, ਜੋ ਗੁਰਤਾ ਦੇ ਮਾਲਕ ਬਣ ਕੇ,ਖੰਡ ਬ੍ਰਹਮੰਡ ਬੇਅੰਤ;ਉਧਾਰਣਹਾਰਿਆ॥ਤੇਰੀ ਸੋਭਾ ਤੁਧੁ;ਸਚੇ ਮੇਰੇ ਪਿਆਰਿਆ॥ਅਨੁਸਾਰ ਖੰਡ ਬ੍ਰਹਮੰਡ ਨੂੰ ਤਾਰਨਗੇ, ਐਸੀ ਉੱਚ ਕਰਣੀ ਭਗਤੀ ਕਰਕੇ ਸ਼ਹੀਦੀ ਦੇਣਗੇ, ਜੋ ਹੋਰ ਕਿਸੇ ਨੇ ਭੀ ਨਹੀਂ ਦਿਤੀ।” ਦਿਤੇ ਵਰ ਅਨੁਸਾਰ, ਆਪ ਜੀ ਨੇ ਗੁਰੂ ਨਾਨਕ ਸ਼ਾਹੀ ਸੰਮਤ ੧੫੨।੧੬੭੮ ਬਿ:ਵੈਸਾਖ ਵਦੀ ਪੰਚਮੀ,ਮੰਗਲਵਾਰ,੧੨ ਅਪ੍ਰੈਲ ੧੬੨੧ ਈ: ਨੂੰ ਪਰਮਪਵਿੱਤ੍ਰ ਸ਼ੁਭ ਸੱਚਾ ਅਵਤਾਰ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਗੁਰੂ ਕੇ ਮਹਿਲਾਂ ਵਿਖੇ ਧਾਰਿਆ।ਯਥਾ:-ਨਸਿ ਵੰਞਹੁ ਕਿਲਵਿਖਹੁ;ਕਰਤਾ ਘਰਿ ਆਇਆ॥ਦੂਤਹ ਦਹਨੁ ਭਇਆ;ਗੋਵਿੰਦੁ ਪ੍ਰਗਟਾਇਆ॥

ਵਾਹਿਗੁਰੂ ਪਰਮਪੂਜਨੀਕ ਪੰਜਵੇਂ ਸਾਹਿਬਜ਼ਾਦੇ ਜੀ ਦੇ ਸ਼ੁਭ ਸੱਚੇ ਪਰਮਪਵਿੱਤ੍ਰ ਅਵਤਾਰ ਦੀ

ਖਬਰ ਤੇ ਖ਼ੁਸ਼ੀ ਦੀ ਲਹਿਰ, ਪ੍ਰੇਮਾ-ਭਗਤੀ ਦੀ ਖ਼ੁਸ਼ਬੋ ਸਾਰੇ ਬ੍ਰਹਮੰਡਾਂ ਚ ਫੈਲ ਗਈ, ਵਧਾਈਆਂ ਦੇਣ ਵਾਲਿਆਂ ਦੀ ਭੀੜ ਗੁਰੂ ਕੇ ਮਹਿਲਾਂ ਵੱਲ ਤੁਰ ਪਈ। ਪਰਮਪੂਜਨੀਕ ਦਾਦੀ ਜੀ ਨੇ ਆਪਣੇ ਪਿਆਰੇ ਅਵਤਾਰੀ ਪੋਤ੍ਰੇ ਜੀ ਦੇ ਅਵਤਾਰ ਦੀ ਖ਼ੁਸ਼ੀ ਚ ਅਮੀਰ ਗ੍ਰੀਬ ਸਭ ਨੂੰ ਖੁੱਲ੍ਹੀ ਮਠਿਆਈ ਵੰਡੀ। ਜਾਚਿਕਾਂ ਨੂੰ ਉਨ੍ਹਾਂ ਦੀ ਮੰਗ ਅਨੁਸਾਰ ਦਾਨ ਦਿਤਾ। ਬਾਬਾ ਬੁੱਢਾ ਸਾਹਿਬ ਜੀ, ਭਾਈ ਗੁਰਦਾਸ ਸਾਹਿਬ ਜੀ, ਬਾਬਾ ਬਿਧੀਚੰਦ ਸਾਹਿਬ ਜੀ ਆਦਿ ਪੂਰਨ ਪਰਉਪਕਾਰੀ ਮਹਾਂਪੁਰਸ਼ਾਂ ਨੇ ਮਾਤਾ ਗੰਗਾ ਜੀ ਨੂੰ ਵਧਾਈਆਂ ਤੇ ਸਾਹਿਬਜ਼ਾਦੇ ਜੀ ਨੂੰ ਅਸੀਸਾਂ ਦਿਤੀਆਂ। ਆਪ ਵਾਹਿਗੁਰੂ ਧੰਨ ਸਤਿਗੁਰੂ ਛੇਵੇਂ ਪਾਤਿਸਾਹ ਜੀ ਆਪਣੇ ਪਿਆਰੇ ਬਾਲਕ ਜੀ ਦੀ ਖ਼ਬਰ ਸੁਣ ਕੇ, ਆਪਣੇ ਮਹਿਲੀਂ ਪਹੁੰਚੇ, ਆਪਣੇ ਪਿਆਰੇ ਸਾਹਿਬਜ਼ਾਦੇ ਜੀ ਨੂੰ ਪੂਰਨ ਅਦਬ ਪ੍ਰੇਮ ਸਹਿਤ ਨਮਸਕਾਰ ਕੀਤੀ। ਬਾਬੇ ਬਿਧੀਚੰਦ ਜੀ ਦੇ ਨਮਸਕਾਰ ਦਾ ਕਾਰਣ ਪੁੱਛਣ ਤੋਂ, ਸੱਚੇ ਸਤਿਗੁਰੂ ਸਾਹਿਬ ਜੀ ਨੇ ਕਿਹਾ, "ਇਹ ਪੂਰਨ ਗੁਰੂ ਪ੍ਰਗਟੇ ਹਨ, ਜੋ ਪਰਮਪਵਿੱਤ੍ਰ ਨੌਵੇਂ ਜਾਮੇ ਅੰਦਰ ਗਊ ਗ੍ਰੀਬ ਹਿੰਦ ਦੀ ਪਤਿ ਦੀ ਰੱਖਿਆ ਲਈ ਆਪਣਾ ਸੀਸ ਬਲੀਦਾਨ ਦੇਣਗੇ।" ਅਵਤਾਰ ਸਮੇਂ ਵਿਸਮਾਦ ਪ੍ਰਕਾਸ਼ ਹੋਇਆ। ਖ਼ੁਸ਼ੀਆਂ ਭਰੇ ਤੇਰਵੇਂ ਦਿਨ ਪਰਮਪੂਜਨੀਕ ਦਾਦੀ ਜੀ ਸ੍ਰੀ ਮਾਤਾ ਗੰਗਾ ਜੀ ਨੇ ਆਪਣੇ ਪਿਆਰੇ ਅਵਤਾਰੀ ਪੋਤ੍ਰੇ ਨੂੰ ਆਪਣੀ ਗੋਦ ਚ ਲੈ ਕੇ, ਸ੍ਰੀ ਦਰਬਾਰ ਸਾਹਿਬ ਜੀ ਆ ਕੇ ਮੱਥਾ ਟਿਕਾਇਆ, ਪੰਜ ਪ੍ਰਕਰਮਾਂ ਕਰਕੇ ਦੀਵਾਨ ਚ ਸਜ ਗਏ, ਤਾਂ ਰਾਗੀਆਂ ਨੇ, ਸੋਰਠਿ ਮਹਲਾ ੫॥ਪਰਮੇਸਰਿ ਦਿਤਾ ਬੰਨਾ॥ਦੁਖ ਰੋਗ ਕਾ ਡੇਰਾ ਭੰਨਾ॥ਅਨਦ ਕਰਹਿ ਨਰ ਨਾਰੀ॥ ਹਰਿ ਹਰਿ ਪ੍ਰਭਿ ਕਿਰਪਾ ਧਾਰੀ॥੧॥ ਸੰਤਹੁ ਸੁਖੁ ਹੋਆ ਸਭ ਥਾਈ॥ਪਾਰਬ੍ਰਹਮੁ ਪੂਰਨ ਪਰਮੇਸਰੁ ਰਵਿ ਰਹਿਆ ਸਭਨੀ ਜਾਈ॥ਰਹਾਉ॥ਧੁਰ ਕੀ ਬਾਣੀ ਆਈ॥ਤਿਨਿ ਸਗਲੀ ਚਿੰਤ ਮਿਟਾਈ॥ਦਇਆਲ ਪੁਰਖ ਮਿਹਰਵਾਨਾ॥ਹਰਿ ਨਾਨਕ ਸਾਚੁ ਵਖਾਨਾ॥ਅੰਮ੍ਰਿਤ ਸ਼ਬਦ ਦਾ ਕੀਰਤਨ ਕੀਤਾ, ਉਪ੍ਰੰਤ ਬਾਬੇ ਬੁੱਢੇ ਸਾਹਿਬ ਜੀ ਨੇ ਅਰਦਾਸ ਕਰਕੇ,ਇਹ ਪਰਮਪਵਿੱਤ੍ਰ ਸ੍ਰੀ ਮੁਖਵਾਕ ਲਿਆ:- ਸਲੋਕੁ॥ਤਨੁ ਮਨੁ ਧਨੁ ਅਰਪਉ ਤਿਸੈ;ਪ੍ਰਭੂ ਮਿਲਾਵੈ ਮੋਹਿ॥ਨਾਨਕ,ਭ੍ਰਮ ਭਉ ਕਾਟੀਐ;ਚੂਕੈ ਜਮ ਕੀ ਜੋਹ॥ਇਹ ਸੁਣ ਕੇ ਸ੍ਰੀ ਗੁਰੂ ਸਾਹਿਬ ਜੀ ਨੇ ਅਤਿਅੰਤ ਹੀ ਪਰਮ ਪ੍ਰਸੰਨ ਹੋ ਕੇ ਕਿਹਾ,"ਇਹ ਬਹੁਤ ਹੀ ਬਲੀ ਸੂਰਵੀਰ ਮਹਾਂਪੁਰਸ਼ ਧਰਮ ਰੱਖਿਅਕ ਹੋਣਗੇ,ਇਨ੍ਹਾਂ ਦਾ ਨਾਮ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਹੋਵੇਗਾ।ਧਰਮਯੁੱਧ ਅੰਦਰ ਤੇਗ਼ ਦੀ ਬਹਾਦਰੀ ਕਰਨਗੇ।ਸੀਸ ਦੇ ਕੇ ਜ਼ਾਲਮ ਦੀ ਤੇਗ ਖੁੰਢੀ ਕਰ ਦੇਣਗੇ।ਲਬ ਲੋਭ ਵਿਕਾਰ ਹੰਕਾਰ ਦੇ ਤਿਆਗ ਦਾ ਤਿਆਗ ਕਰਕੇ ਗੁਰਤਾ ਨੂੰ ਪ੍ਰਾਪਤ ਹੋਣਗੇ।" ਇਹ ਸੁਣ ਕੇ ਸੁਬੱਤ ਸੰਗਤ ਪ੍ਰਸੰਨ ਹੋਈ, ਪਰਮਪੂਜਨੀਕ ਬ੍ਰਿਧ ਮਾਤਾ ਗੰਗਾ ਜੀ ਨੇ ਸੁੰਦਰ ਚੋਲ਼ਾ ਪਹਿਨਾਇਆ।

ਵਾਹਿਗੁਰੂ॥ ਬਾਬੇ ਬੁੱਢੇ ਸਾਹਿਬ ਜੀ ਨੇ ਅਵਤਾਰੀ ਸਾਹਿਬਜ਼ਾਦੇ ਜੀ ਦਾ,ਅਵਤਾਰ ਸੰਸਕਾਰ ਕੀਤਾ।ਵਾਹਿਗੁਰੂ॥ਪਰਮਪੂਜਨੀਕ ਪਿਤਾ ਜੀ:-ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ।ਪਰਮਪੂਜਨੀਕ ਮਾਤਾ ਨਾਨਕੀ ਜੀ। ਪਰਮਪੂਜਨੀਕ ਦਾਦੇ ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ। ਦਾਦੀ ਪਰਮਪੂਜਨੀਕ ਜਗਤ ਮਾਤਾ ਗੰਗਾ ਜੀ। ਪਰਮਪੂਜਨੀਕ ਪੜਦਾਦੇ ਸੱਚੇ ਸਤਿਗੁਰੂ ਚੌਥੇ ਪਾਤਿਸਾਹ ਜੀ।

ਪਰਮਪੂਜਨੀਕ ਪੜਦਾਦੀ ਪ੍ਰੇਮਾ-ਭਗਤੀ ਦੇ ਅਵਤਾਰ ਜਗਤ ਮਾਤਾ ਭਾਨੀ ਜੀ। ਪਰਮਪੂਜਨੀਕ ਪਿਆਰੇ ਦਾਦਕੇ ਚੂਨਾ ਮੰਡੀ ਲਹੌਰ, ਸ੍ਰੀ ਅੰਮ੍ਰਿਤਸਰ ਸਾਹਿਬ ਜੀ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਦੇ ਪਿਆਰੇ ਨਾਨਕੇ ਬਾਬਾ ਬਕਾਲਾ ਸਾਹਿਬ ਜੀ। ਪਰਮਪੂਜਨੀਕ ਨਾਨਾ ਹਰੀ ਚੰਦ ਜੀ। ਨਾਨੀ ਹਰਿਦੇਈ ਜੀ।ਵਾਹਿਗੁਰੂ॥ਮਾਤਾ ਜੀ ਤੇ ਪ੍ਰੇਮੀ ਆਪ ਜੀ ਨੂੰ ਅਤਿਅੰਤ ਹੀ ਪ੍ਰੇਮ ਨਾਲ ਚੁੱਕ ਕੇ ਜਾਪ ਕਰਾਉਂਦੇ, ਜਿਹੜਾ ਸਿੱਖ ਦੇਖਦਾ, ਉਹ ਹੀ ਜਾਪ ਕਰਾਉਂਦਾ, ਇਉਂ ਜਾਪ ਨਿੱਕੀ ਅਵਸਥਾ ਚ ਹੀ ਦ੍ਰਿੜ ਪ੍ਰਪੱਕ ਕਰਵਾਇਆ, ਹਰੇਕ ਬੱਚੇ ਨੂੰ ਨਿੱਕੀ ਉਮਰ ਚ ਜਾਪ ਪ੍ਰਪੱਕ ਕਰਾਉਣਾ ਤੇ ਗੁਰਬਾਣੀ ਚ ਜੋੜਨਾ ਚਾਹੀਦਾ ਹੈ।ਵਾਹਿਗੁਰੂ॥ ਗੁਰੂ ਘਰ ਦੀ ਉੱਤਮ ਉੱਚੀ ਸੁੱਚੀ ਮਰਯਾਦਾ ਅਨੁਸਾਰ ਪਰਮਪੂਜਨੀਕ ਪਿਤਾ ਜੀ ਨੇ ਆਪਣੇ ਪਿਆਰੇ ਸਾਹਿਬਜ਼ਾਦੇ ਜੀ ਨੂੰ ਆਪਣੇ ਸੱਚੇ ਚਰਨ-ਕਮਲ ਧੋ ਕੇ ਪਿਆਏ। ਮੂਲਮੰਤ੍ਰ ਵਾਹਿਗੁਰੂ ਮੰਤ੍ਰ ਦ੍ਰਿੜ ਕਰਾ ਕੇ, ਗੁਰਮਤਿ ਦੀ ਸੰਪੂਰਨ ਸਿੱਖਿਆ ਦ੍ਰਿੜਤਾ ਪ੍ਰੇਮ ਬਖ਼ਸ਼ ਕੇ ਨਿਹਾਲ ਕਰ ਦਿਤੇ। ਸੱਚੇ ਸਤਿਗੁਰੂ ਸਾਹਿਬ ਜੀ ਦੀ ਨਿਰਾਲੀ ਬਖ਼ਸ਼ਿਸ਼ ਪ੍ਰਾਪਤ ਕਰਕੇ,ਮੈ ਦੇਵਾਨਾ ਭਇਆ ਅਤੀਤੁ॥ਅਨੁਸਾਰ ਵਿਸਮਾਦ ਸਿਮਰਨ ਪੂਰਨ ਪ੍ਰੇਮ ਵੈਰਾਗ ਤਿਆਗ ਚ ਰਹਿਣ ਲੱਗੇ। ਪਰਮਪੂਜਨੀਕ ਪਿਤਾ ਜੀ ਤੇ ਸਾਹਿਬਜ਼ਾਦੇ ਜੀ ਦੇ ਪੂਰਨ ਪਿਆਰੇ ਰਿਸ਼ਤੇ ਨਾਲ ਗੁਰੂ ਸਿੱਖ ਦਾ ਰਿਸ਼ਤਾ ਭੀ ਗਾੜ੍ਹਾ ਪਿਆਰਾ ਹੋ ਗਿਆ,ਜਿਸ ਕੀ ਆਸਾ ਤਿਸ ਹੀ ਸਉਪਿ ਕੈ;ਏਹੁ ਰਹਿਆ ਨਿਰਬਾਣੁ॥ਅਨੁਸਾਰ ਤਨ ਮਨ ਧਨ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਸਭ ਕੁਝ ਅਰਪ ਕੇ ਜੀਵਨ ਮੁਕਤਿ ਨਿਰਅਭਿਮਾਨ ਨਿਰਲੇਪ ਅਗਮ ਅਵਸਥਾ ਚ ਲੀਣ ਹੋ ਗਏ। ਆਪਣੇ ਮਨ ਤੇ ਇੰਦ੍ਰੀਆਂ ਨੂੰ ਸੱਚੇ ਸਤਿਗੁਰੂ ਸਾਹਿਬ ਜੀ ਦੇ ਪਰਾਇਣ ਕਰਕੇ ਇੰਦ੍ਰੀਆਂ ਨੂੰ ਸੱਚੇ ਸਤਿਗੁਰੂ ਸਾਹਿਬ ਜੀ ਦੇ ਸਿਮਰਨ ਚ ਲਾਈ ਰੱਖਦੇ। ਮਾਤਾ ਜੀ ਦੇ ਕਹੇ ਅਨੁਸਾਰ ਛੋਟੀ ਉਮਰ ਚ ਪਰਮਪੂਜਨੀਕ ਪਿਤਾ ਜੀ ਦੇ ਸੱਚੇ ਚਰਨਾਂ 'ਤੇ ਮੱਥਾ ਰੱਖ ਦਿੰਦੇ। ਬਾਲਕ ਅਵਸਥਾ ਚ ਹੀ ਗੁਰੂ ਚਰਨਾਂ ਨਾਲ ਮਨ ਜੋੜ ਕੇ, ਸੱਚੇ ਸਤਿਗੁਰੂ ਸਾਹਿਬ ਜੀ ਦੇ ਸਰੂਪ ਨੂੰ ਹਿਰਦੇ ਚ ਵਸਾ ਲਿਆ। ਸ੍ਰੀ ਅਕਾਲ ਤਖ਼ਤ ਸਾਹਿਬ ਜੀ ਵਿਖੇ, ਪਰਮਪੂਜਨੀਕ ਪਿਤਾ ਜੀ ਨੂੰ ਨਮਸਕਾਰ ਕਰਕੇ, ਚਿੱਤ ਟਿਕਾਅ ਕੇ ਸੁੰਦਰ ਸ਼ੁਭ ਸੱਚੇ ਦਰਸ਼ਨ ਕਰਕੇ,ਗੁਰ ਕੀ ਮੂਰਤਿ;ਮਨ ਮਹਿ ਧਿਆਨੁ॥ਅਨੁਸਾਰ ਸਤਿਗੁਰੂ ਸਾਹਿਬ ਜੀ ਦੇ ਸਰੂਪ ਨੂੰ ਆਪਣੇ ਧਿਆਨ ਚ ਟਿਕਾਅ ਕੇ,ਸਮਾਧੀ ਚ ਬੈਠ ਜਾਂਦੇ।ਯਥਾ:-ਮਨ ਮਹਿ;ਸਤਿਗੁਰ ਧਿਆਨੁ ਧਰਾ॥ਸਤਿਗੁਰੂ ਸਾਹਿਬ ਜੀ ਦਾ ਸਿਮਰਨ ਕਰਦਿਆਂ ਸ੍ਰੀਰ ਦਾ ਖਿਆਲ ਭੁੱਲ ਜਾਂਦਾ।ਯਥਾ:-ਮਗਨੁ ਭਇਓ ਪ੍ਰਿਅ ਪ੍ਰੇਮ ਸਿਉ;ਸੂਧ ਨ ਸਿਮਰਤ ਅੰਗ॥

ਵਾਹਿਗੁਰੂ॥ਜਦੋਂ ਆਪ ਜੀ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਆਉਂਦੇ, ਤਾਂ ਪਰਮਪੂਜਨੀਕ ਪਿਤਾ ਜੀ ਆਪ ਜੀ ਨੂੰ ਗੋਦੀ ਚ ਲੈ ਕੇ ਬਹੁਤ ੨ ਪਿਆਰ ਕਰਦੇ। ਜੇ ਗੋਦੀ ਚ ਨਾ ਲੈਂਦੇ ਤਾਂ ਆਪਣਾ ਗੋਡਾ ਚੁੱਕ ਕੇ ਬਰਾਬਰ ਬਿਠਾ ਲੈਂਦੇ। ਜਦੋਂ ਆਪ ਜੀ ਨਮਸਕਾਰ ਕਰਕੇ ਵਾਪਿਸ ਆਉਂਦੇ, ਤਾਂ ਮਹਾਰਾਜ ਗੁਰੂ ਪਿਤਾ ਜੀ, ਆਪ ਜੀ ਦੀ ਕੰਡ ਵੱਲ ਪਰਮ ਪਿਆਰ ਕ੍ਰਿਪਾ ਦ੍ਰਿਸ਼ਟੀ ਨਾਲ ਤੱਕਦੇ ਰਹਿੰਦੇ। ਅਧਿਕ ਪ੍ਰੇਮ ਪਿਆਰ ਸਤਿਕਾਰ ਕਰਦੇ ਦੇਖ ਕੇ, ਮਾਤਾ ਨਾਨਕੀ ਜੀ ਪੁੱਛਦੇ, "ਇਹ

ਮਸਤ ਰਹਿੰਦੇ ਹਨ, ਕਿਸੇ ਨਾਲ ਬੋਲਦੇ ਨਹੀਂ। ਆਪ ਜੀ ਇਨ੍ਹਾਂ ਦਾ ਐਨਾ ਜ਼ਿਆਦਾ ਦਿਲੋਂ ਪਿਆਰ ਸਤਿਕਾਰ ਕਿਉਂ ਕਰਦੇ ਹੋਂ?" ਇਹ ਸੁਣ ਕੇ ਗੁਰੂ ਜੀ ਨੇ ਫ਼ੁਰਮਾਇਆ:- ਗੁਰ ਕਹਿ ਇਨ ਕੈ ਸੀਸ ਦੈ, ਹਿੰਦ ਬਚੈ ਅਬਿਲੰਬ। ਦਸਮ ਗੁਰੂ ਅਵਤਾਰ ਹੋਇ; ਤਾਰਨਹਾਰ [1]ਕਦੰਬ। [1]ਸਮੂੰਹ। ਇਹ ਸੁਣ ਕੇ ਮਾਤਾ ਜੀ ਨੂੰ ਬਹੁਤ ੩ ਹੀ ਖ਼ੁਸ਼ੀ ਹੋਈ। ਆਪ ਜੀ ਕਦੇ ਮਹਾਰਾਜ ਸਾਹਿਬ ਜੀ ਨੂੰ ਤੱਕਦਿਆਂ, ਕੰਧ 'ਤੇ ਉੱਕਰੀ ਤਸਵੀਰ ਵਾਂਗ ਜੇ ਖੜ੍ਹੇ, ਤਾਂ ਖੜ੍ਹੇ ਹੀ ਰਹਿੰਦੇ, ਜੇ ਬੈਠੇ ਹਨ, ਤਾਂ ਬੈਠੇ ਹੀ ਦਰਸ਼ਨ ਕਰਦੇ ਰਹਿੰਦੇ। ਯਥਾ:- ਅੰਦਰਿ ਸਚਾ ਨੇਹੁ; ਲਾਇਆ ਪ੍ਰੀਤਮ ਆਪਣੈ॥ ਤਨੁ ਮਨੁ ਹੋਇ ਨਿਹਾਲੁ; ਜਾ ਗੁਰੁ ਦੇਖਾ ਸਾਮ੍ਹਣੇ॥ਮੁਖੋਂ ਬਹੁਤ ਹੀ ਘੱਟ ਤੋਂ ਘੱਟ ਬੋਲਦੇ, ਜਦੋਂ ਬੋਲਦੇ, ਗੁਰੂ ਪਿਤਾ ਜੀ ਦੀ ਮਹਿਮਾ ਰਸ ੨ ਕੇ ਬੋਲਦੇ, ਰੋਮਾਵਲੀ ਖੜ੍ਹ ਜਾਂਦੀ, ਗਲ਼ਾ ਰਸ ਨਾਲ ਭਰ ਜਾਂਦਾ। ਗੁਰੂ ਜਸ ਸੁਣਨ ਵਾਲਿਆਂ ਨੂੰ ਅੰਮ੍ਰਿਤ ਚ ਨੁਹਾ ਦਿੰਦੇ।ਵਾਹਿਗੁਰੂ॥ਬ੍ਰਹਮਵਿੱਦਿਆ:- ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਨੇ, ਆਪ ਜੀ ਨੂੰ ਸਭ ਤੋਂ ਪਹਿਲਾਂ ਬਾਬੇ ਬੁੱਢੇ ਸਾਹਿਬ ਜੀ ਤੇ ਭਾਈ ਗੁਰਦਾਸ ਸਾਹਿਬ ਜੀ ਦੇ ਪਰਉਕਾਰੀ ਸੱਚੇ ਚਰਨੀਂ ਲਾਇਆ,ਇਨ੍ਹਾਂ ਗੁਰਮੁਖਿ ਮਹਾਂਪੁਰਸ਼ਾਂ ਨੇ ਹੀ ਆਪ ਜੀ ਨੂੰ ਬ੍ਰਹਮਵਿੱਦਿਆ ਪੜ੍ਹਾਈ।ਵਾਹਿਗੁਰੂ॥ਸ਼ਸਤ੍ਰ ਵਿੱਦਿਆ:-ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਦੀ ਫ਼ੌਜ ਦੇ ਮੁਖੀ ਯੋਧੇ ਬਾਬੇ ਬਿਧੀਚੰਦ ਜੀ,ਭਾਈ ਜੈਤਾ ਜੀ,ਭਾਈ ਪਿਰਾਗਾ ਜੀ,ਭਾਈ ਨੰਦਾ ਜੀ,ਸ਼ਹੀਦ ਭਾਈ ਮਨੀ ਸਿੰਘ ਜੀ ਦੇ ਬਾਬੇ ਭਾਈ ਬੱਲੂ ਪਵਾਰ ਜੀ ਮਹਾਂਪੁਰਖਾਂ ਤੋਂ ਸ਼ਸਤ੍ਰ ਵਿੱਦਿਆ ਪ੍ਰਾਪਤ ਕੀਤੀ।

ਵਾਹਿਗੁਰੂ॥ ਸੰਗੀਤ ਵਿੱਦਿਆ:- ਅਬਦੁੱਲਾ ਜੀ, ਬਾਬਕ ਜੀ, ਭਾਈ ਨੱਥਾ ਜੀ ਤੋਂ ਪ੍ਰਾਪਤ ਕੀਤੀ। ਜਦੋਂ ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਜੀ ਕੀਰਤਨ ਕਰਦੇ, ਤਹ ਮਰਣੁ ਨ ਜੀਵਣੁ; ਸੋਗੁ ਨ ਹਰਖਾ॥ ਸਾਚ ਨਾਮ ਕੀ; ਅੰਮ੍ਰਿਤ ਵਰਖਾ॥ ਹੋਣ ਤੋਂ, ਵਣੁ ਤ੍ਰਿਣੁ ਤ੍ਰਿਭਵਣੁ ਕੀਤੋਨੁ ਹਰਿਆ॥ਅਨੁਸਾਰ ਵਣ ਤ੍ਰਿਣ ਹਰੇ ਭਰੇ ਹੋ ਜਾਂਦੇ।

੧੩੧.ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਜੀ ਦੇ ਧਰਮ-ਜੰਗੀ ਕੌਤਕ:- ੧੪ ਸਾਲ ਦੀ ਅਵਸਥਾ ਚ ਸ੍ਰੀ ਕਰਤਾਰਪੁਰ ਸਾਹਿਬ ਜੀ ਦੇ ਜੰਗ ਚ ਆਪਣੇ ਜੱਥੇ ਸਮੇਤ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਬੜੇ ਸਾਹਸ ਉੱਦਮ ਪ੍ਰਾਕਰਮ ਨਾਲ ਜੰਗ ਲੜ ਰਹੇ ਸਨ। ਯਥਾ:- ਰਣੁ ਦੇਖਿ; ਸੂਰੇ ਚਿਤ ਉਲਾਸ॥ ਜਦੋਂ ਭਿਆਨਕ ਜੰਗ ਹੋ ਰਿਹਾ ਸੀ, ਤਾਂ ਪਰਮਪੂਜਨੀਕ ਮਾਤਾ ਨਾਨਕੀ ਜੀ ਨੇ ਸੁਨੇਹਾ ਭੇਜਿਆ, "ਹੁਣ ਜਾਨ ਨੂੰ ਖ਼ਤਰਾ ਹੈ, ਵਾਪਿਸ ਆ ਜਾਓ।" ਪਰ ਆਪ ਜੀ ਨੇ ਉੱਤ੍ਰ ਦਿਤਾ, "ਜਿਤਨਾ ਚਿਰ ਸ੍ਰੀਰ ਚ ਪ੍ਰਾਣ ਹਨ, ਪੂਰਾ ਤਾਣ ਲਾ ਕੇ ਲੜਾਂ ਮਰਾਂਗੇ।" ਮੌਤ ਦਾ ਡਰ ਰਾਈ ਮਾਤ੍ਰ ਭੀ ਨਹੀਂ ਮੰਨਿਆ, "ਸਤਿਗੁਰੂ ਪਿਤਾ ਜੀ ਦੀ ਪ੍ਰਸੰਨਤਾ ਪ੍ਰਾਪਤ ਕਰਨੀ ਹੈ।" ਇਹ ਕਹਿ ਕੇ ਆਪ ਜੀ ਨੇ ਸਿੱਖ ਨੂੰ ਵਾਪਿਸ ਮੋੜ ਦਿਤਾ, ਜਿੱਤ ਦੇ ਡੰਕੇ ਵੱਜਣ ਤੱਕ, ਮੱਚਦੇ ਜੰਗ ਚ ਜੂਝਦੇ ਰਹੇ।

ਵਾਹਿਗੁਰੂ ਸਤਿਗੁਰੂ ਸੱਤਵੇਂ ਪਾਤਿਸਾਹ ਜੀ ਨੂੰ ਗੁਰਤਾ ਦੇਣ ਤੋਂ ਮਾਤਾ ਨਾਨਕੀ ਜੀ ਨੇ ਕਿਹਾ, "ਆਪਣੇ ਪਿਆਰੇ ਲਾਲ 'ਤੇ ਭੀ ਬਖ਼ਸ਼ਿਸ਼ ਕਰੋ ਜੀ।" ਪਰਮਪੂਜਨੀਕ ਸੱਚੇ ਸਤਿਗੁਰੂ ਛੇਵੇਂ

ਪਾਤਿਸਾਹ ਜੀ ਨੇ ਪ੍ਰਸ਼ਾਦਿ ਛਕਣ ਪਿੱਛੋਂ ਹੱਥ ਧੋ ਕੇ ਰੁਮਾਲ ਨਾਲ ਪੂੰਝ ਕੇ, ਸਾਡੇ ਮਾਤਾ ਜੀ ਦੀ ਝੋਲ਼ੀ ਚ ਪਾ ਦਿਤਾ, ਕਿਹਾ, "ਨਾਨਕ. ਚਿੰਤਾ ਮਤਿ ਕਰਹੁ;ਚਿੰਤਾ ਤਿਸ ਹੀ ਹੇਇ॥ਇਨ੍ਹਾਂ ਨੂੰ ਭੀ ਗੁਰਤਾ ਦੀ ਪ੍ਰਾਪਤੀ ਹੋਵੇਗੀ।" ਇਹ ਵਰ ਪ੍ਰਾਪਤ ਕਰਕੇ ਮਾਤਾ ਜੀ ਪੂਰਨ ਪ੍ਰੇਮ ਰਸ ਨਾਲ ਭਰ ਗਏ।ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਨੇ ਆਪਣੇ ਅਤਿਅੰਤ ਪਿਆਰੇ ਪੋਤ੍ਰੇ ਸੱਚੇ ਸਤਿਗੁਰੂ ਸੱਤਵੇਂ ਪਾਤਿਸਾਹ ਜੀ ਨੂੰ ਗੁਰਤਾ ਬਖ਼ਸ਼ ਕੇ ਇਹ ਸ਼ੁਭ ਪਿਆਰੇ ਬਚਨ ਕਹੇ, "ਪਰਮਪੂਜਨੀਕ ਪੂਰਨ ਬ੍ਰਹਮ ਸਰੂਪ ਆਪਣੇ ਅਤਿਅੰਤ ਪਿਆਰੇ ਚਾਚੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਦਾ ਦਾਸਨਦਾਸ ਦੇ ਤੁੱਲ ਸਤਿਕਾਰ ਕਰਨਾ।"

੧੩੨.ਗੁਰਪ੍ਰਸਾਦਿ॥ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਜੀ ਦਾ ਗੁਰਮਤਿ ਅਨੁਸਾਰ ਸ਼ੁਭ ਅਨੰਦਕਾਰਜ:- ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਜਦੋਂ ਆਪਣੇ ਪਰਮ ਪਿਆਰੇ ਸਾਹਿਬਜ਼ਾਦੇ ਸੂਰਜਮੱਲ ਜੀ ਨੂੰ ਸ੍ਰੀ ਕਰਤਾਰਪੁਰ ਸਾਹਿਬ ਜੀ ਵਿਖੇ ਵਿਆਹੁਣ ਗਏ, ਉਸ ਸਮੇਂ ਸ੍ਰੀ ਬਾਬਾ ਗੁਰਦਿਤਾ ਸਾਹਿਬ ਜੀ ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਜੀ, ਬਾਬਾ ਅਣੀਰਾਏ ਜੀ ਸਾਹਿਬਜ਼ਾਦੇ ਭੀ ਨਾਲ ਸਨ। ਸਤਿਗੁਰੂ ਦਸਵੇਂ ਪਾਤਿਸਾਹ ਜੀ ਦੇ ਵੱਡਭਾਗੇ ਨਾਨੀ ਬਿਸ਼ਨ ਕੌਰ ਜੀ ਨੂੰ ਸਤਿਗੁਰੂ ਨੌਵੇਂ ਪਾਤਿਸਾਹ ਜੀ ਖਰੇ ਪਿਆਰੇ ਲੱਗੇ, ਪਰਮਪਵਿੱਤ੍ਰ ਸੁੰਦਰ ਸੱਚੇ ਦਰਸ਼ਨ ਕਰਕੇ ਮੋਹਿਤ ਹੋ ਗਏ। ਯਥਾ:- ਜੋ ਹਰਿ ਕਾ ਪਿਆਰਾ ਸੋ ਸਭਨਾ ਕਾ ਪਿਆਰਾ;) ਨਾਨਕੁ ਕਹੈ ਸਹੇਲੀਹੋ;ਸਹੁ ਖਰਾ ਪਿਆਰਾ॥ਆਪਣੇ ਪਤੀ ਲਾਲ ਚੰਦ ਜੀ ਨੂੰ ਪ੍ਰੇਮ ਬੇਨਤੀ ਕੀਤੀ ਕਿ ਸਤਿਗੁਰੂ ਨੌਵੇਂ ਪਾਤਿਸਾਹ ਜੀ ਜੇ ਆਪਣੇ ਜਵਾਈ ਬਣ ਜਾਣ, ਤਾਂ ਆਪਾਂ ਮਹਾਨ ਕਲਿਆਣ ਨੂੰ ਪ੍ਰਾਪਤ ਹੋਵਾਂਗੇ। ਇਹ ਸੁਣ ਕੇ ਬਾਬਾ ਲਾਲ ਚੰਦ ਜੀ ਨੇ ਸਤਿਗੁਰੂ ਪ੍ਰਭੂ ਛੇਵੇਂ ਪਾਤਿਸਾਹ ਜੀ ਨੂੰ ਨੀਚਹੁ ਨੀਚੁ ਨੀਚੁ ਅਤਿ ਨਾਨ੍ਹਾ ਹੋਇ ਗਰੀਬੁ ਬੁਲਾਵਉ॥)ਮਿਸਟ ਬਚਨ ਬੇਨਤੀ ਕਰਉ;ਦੀਨ ਕੀ ਨਿਆਈ॥ਅਨੁਸਾਰ ਪ੍ਰੇਮ ਬੇਨਤੀ ਕੀਤੀ, ਤਾਂ ਸੱਚੇ ਸਤਿਗੁਰੂ ਸਾਹਿਬ ਜੀ ਕਿਹਾ, "ਪਹਿਲਾਂ ਅਣੀਰਾਏ ਜੀ ਦੀ ਵਾਰੀ ਹੈ।" ਮੰਨੇ ਕੀ ਗਤਿ;ਕਹੀ ਨ ਜਾਇ॥ਅਨੁਸਾਰ ਮਹੱਲੇ ਦਸਵੇਂ ਜੀ ਦੇ ਪਰਮਪੂਜਨੀਕ ਨਾਨੇ ਜੀ ਨੇ ਹੱਥ ਜੋੜ ਸਿਰ ਝੁਕਾ ਕੇ ਕਿਹਾ, "ਸਤਿ ਬਚਨ ਜੀ।" ਸਤਿਗੁਰੂ ਸਾਹਿਬ ਜੀ ਨੇ ਇੱਕ ਸਿੱਖ ਨੂੰ ਭੇਜ ਕੇ ਅਣੀਰਾਏ ਜੀ ਨੂੰ ਪੁੱਛਿਆ, ਤਾਂ ਕਿਹਾ, "ਮੈਂ ਨਹੀਂ ਸ਼ਾਦੀ ਕਰਾਉਣੀ, ਸ਼ਾਦੀ ਕੀ ਹੁੰਦੀ ਹੈ?" ਸਿੱਖ ਨੇ ਸਮਝਾਇਆ, ਪਰ ਇਨ੍ਹਾਂ ਨੇ ਆਪਣੀ ਮਰਜੀ ਅਨੁਸਾਰ ਨਾਂਹ ਕਹਿ ਦਿਤੀ। ਉਪ੍ਰੰਤ ਮਹੱਲੇ ਨੌਵੇਂ ਜੀ ਨੂੰ ਪੁੱਛਿਆ, ਅਤਿਅੰਤ ਪ੍ਰੇਮ ਸਹਿਤ ਉੱਤ੍ਰ ਦਿਤਾ, "ਦਾਸਨ ਦਾਸ ਪਰਮਪੂਜਨੀਕ ਸੱਚੇ ਪਾਤਿਸਾਹ ਜੀ ਦੀ ਆਗਿਆ ਅਨੁਸਾਰ ਹੈ, ਸਤਿਗੁਰੂ ਸਾਹਿਬ ਜੀ ਦੀ ਮੌਜ ਹੈ, ਜਿਵੇਂ ਚਾਹੁਣ ਤਿਵੇਂ ਕਰਨ।" ਇਹ ਕਹਿੰਦਿਆਂ ਹੱਥ ਜੋੜ ਸਿਰ ਝੁਕਾ ਕੇ, ਨਿਮਖ ਨਿਮਖ; ਠਾਕੁਰ ਨਮਸਕਾਰੈ॥ ਅਨੁਸਾਰ ਪ੍ਰੇਮ ਸਹਿਤ ਮੱਥਾ ਟੇਕ ਦਿਤਾ। ਪਰਮਪੂਜਨੀਕ ਸੱਚੇ ਸਤਿਗੁਰੂ ਪਿਤਾ ਜੀ ਸੁਣ ਕੇ ਬਹੁਤ ਹੀ ਪ੍ਰਸੰਨ ਹੋਏ। ਲਖ ਖੁਸੀਆ ਪਾਤਿਸਾਹੀਆ; ਜੇ ਸਤਿਗੁਰੁ ਨਦਰਿ ਕਰੇਇ॥ ਅਨੁਸਾਰ ਉੱਥੇ ਹੀ ਸਤਿਗੁਰੂ ਨੌਵੇਂ ਪਾਤਿਸਾਹ ਜੀ ਦੀ ਸ਼ੁਭ ਮੰਗਣੀ ਕਰ ਦਿਤੀ।

ਵਾਹਿਗੁਰੂ॥ ਜੰਞ ਚੜ੍ਹਨ ਤੋਂ ਪਹਿਲਾਂ ਆਪ ਜੀ ਦੀ ਪਿਆਰੀ ਵੱਡੀ ਭੈਣ ਜੀ ਬੀਬੀ ਵੀਰੋ ਜੀ ਨੇ ਆਪਣੇ ਪਿਆਰੇ ਗਹਿਰ ਗੰਭੀਰ ਸੁਹਲ ਸੁਜਾਨ ਸੁੰਦਰ ਭਰਾਤਾ ਜੀ ਦੀ ਪੰਜਾਬ ਦੀ ਰੀਤੀ ਅਨੁਸਾਰ ਇਉਂ ਤਿਆਰੀ ਕੀਤੀ। ਗੁਰੂ ਤੇਗਬਹਾਦਰ ਸੋਹੇ, ਨਰ ਨਾਰਿ ਰੂਪ ਪਿਖਿ ਮੋਹੇ। ਸਮ ਪਿਤ ਕੇ [1]ਦੀਰਘ [2]ਡੀਲੰ। ਮੁਖ ਮੰਡਲ ਚੰਦ ਸੁਸ਼ੀਲੰ॥੪੨॥ ਭੁਜ ਲਾਂਬੀ ਆਯੁਤ ਛਾਤੀ। ਬਿਸਤਿਰਤਿ ਆਂਖ ਸੱਚ ਰਾਤੀ। [3]ਜੁਗ [4]ਕੰਧ [5]ਉਤੰਗ ਸੁਹਾਏ। [6]ਗਤਿ [7]ਮੰਦ ਮੰਦ [8]ਛਬਿ ਪਾਏ॥੪੩॥(ਸ੍ਰੀ ਗੁ: ਪ੍ਰ: ਸੂ) [1]ਵੱਡਾ, [2]ਕੱਦ [3]ਦੋਵੇ [4]ਮੋਢੇ, [5]ਉੱਚੇ, [6]ਚਾਲ, [7]ਹੌਲੀ ੨, [8]ਸ਼ੋਭਾ।

ਵਾਹਿਗੁਰੂ॥ ਸ਼ਾਦੀ ਚ ਸ੍ਰੀ ਖਡੂਰ ਸਾਹਿਬ ਜੀ ਤੋਂ ਤ੍ਰੇਹਣ ਤੇ ਸ੍ਰੀ ਗੋਇੰਦਵਾਲ ਸਾਹਿਬ ਜੀ ਤੋਂ ਭੱਲੇ ਸਾਹਿਬਜ਼ਾਦੇ ਆਏ। ਯੋਧਾ ਰਾਏਜੋਧ ਤੇ ਉਸ ਦੀ ਨੇਕ ਸਾਊ ਸ਼ਰਧਾਲੂ ਰਾਣੀ ਤੇ ਸਤਿਗੁਰੂ ਨੌਵੇਂ ਪਾਤਿਸਾਹ ਜੀ ਦੇ ਨਾਨਾ ਹਰੀਚੰਦ ਜੀ, ਨਾਨੀ ਹਰਿਦੇਈ ਜੀ ਅਤੇ ਭਾਈ ਸਾਧੂ ਤੇ ਰੂਪਾ ਜੀ ਆਏ। ਉੱਘੇ ੨ ਪ੍ਰੇਮੀ ਸਿਆਣੇ ਸਿੱਖ ਬਹੁਤ ਆਏ। ਆਪ ਜੀ ਦੇ ਜੀਜਾ ਜੀ ਭਾਈ ਸਾਧੂ ਜੀ ਆਪਣੇ ਪਿਤਾ ਧਰਮੇ ਜੀ ਸਮੇਤ ਪਹੁੰਚੇ। ਗੁਰੂ ਨਾਨਕ ਸ਼ਾਹੀ ਸੰਮਤ ੧੬੦ ਤੇ ੧੫ ਅੱਸੂ ੧੬੮੬ਬਿ;ਨੂੰ,ਸ੍ਰੀ ਕਰਤਾਰਪੁਰ ਸਾਹਿਬ ਜੀ ਵਿਖੇ ਸ਼ਾਦੀ ਹੋਈ।ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਸਹੁਰੇ, ਕਰਤਾਰਪੁਰ।ਵਾਹਿਗੁਰੂ ਸਤਿਗੁਰੂ ਸਾਹਿਬ ਦੇ ਮਹਿਲ:-ਸਾਡੇ ਮਾਤਾ ਗੁਜਰੀ ਕੌਰ ਜੀ।ਸੱਚੇ ਸਤਿਗੁਰੂ ਸਾਹਿਬ ਦੇ ਸਹੁਰਾ ਸਾਹਿਬ ਜੀ:- ਬਾਬਾ ਲਾਲਚੰਦ ਜੀ।ਸੱਸ ਮਾਤਾ ਬਿਸ਼ਨ ਕੌਰ ਜੀ।ਵਾਹਿਗੁਰੂ॥ ਸਾਲੇ:- ਮਹਾਨ ਯੋਧੇ ਮਹਾਨ ਸਚਿਆਰ ਗੁਰੂ ਭਗਤ ਕ੍ਰਿਪਾਲਚੰਦ ਜੀ।ਵਾਹਿਗੁਰੂ॥ ਆਪ ਜੀ ਦਾ ਸਹੁਰਾ ਪਰਿਵਾਰ ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਤੋਂ ਗੁਰੂ ਘਰ ਦਾ ਅਨਿਨ ਸਿੱਖ ਸੇਵਕ ਪ੍ਰਸਿੱਧ ਸੀ, ਜੋ ਲਖਨੌਰ ਤੋਂ ਆ ਕੇ ਸ੍ਰੀ ਕਰਤਾਰਪੁਰ ਸਾਹਿਬ ਜੀ (ਜਲੰਧਰ) ਵਸਿਆ।

ਵਾਹਿਗੁਰੂ॥ਸ਼ੁਭ ਸ਼ਾਦੀ ਤੋਂ ਮਗਰੋਂ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਦੇ ਵੱਡਭਾਗੇ ਕੁੜਮ ਬਾਬਾ ਲਾਲਚੰਦ ਜੀ ਤੇ ਕੁੜਮਣੀ ਸਾਡੇ ਮਾਤਾ ਬਿਸ਼ਨ ਕੌਰ ਜੀ ਨੇ ਹੱਥ ਜੋੜ ਕੇ ਪ੍ਰੇਮ ਨਿਮ੍ਰਤਾ ਗ੍ਰੀਬੀ ਵਿਸਮਾਦ ਖ਼ੁਸ਼ੀ ਇਕਾਗ੍ਰਤਾ ਸਹਿਤ ਮੁਆਫ਼ੀ ਮੰਗੀ, ਨੇਤ੍ਰਾਂ ਚ ਵੈਰਾਗ ਜਲ ਆ ਗਿਆ, ਲੂੰ ਕੰਡੇ ਖੜ੍ਹੇ ਹੋ ਗਏ, ਕਿਹਾ, "ਆਪ ਜੀ ਖੰਡ ਬ੍ਰਹਮੰਡ ਬੇਅੰਤ;ਉਧਾਰਣਹਾਰਿਆ॥ ਵਿਆਪਕ ਬ੍ਰਹਮ ਜੀ ਦੇ ਪੂਰਨ ਅਵਤਾਰ ਅਨਤ ਕਲਾਵਾਨ ਹੋਂ ਜੀ,ਦਾਸਨ ਦਾਸ ਕੁੱਝ ਭੀ ਨਹੀਂ ਦੇ ਸਕੇ, ਸ਼ੁਭ ਸੱਚੀ ਸੇਵਾ ਭੀ ਨਹੀਂ ਕਰ ਸਕੇ,ਆਪਣੇ ਦਾਸਰੇ ਗੋਲੇ ਜਾਣ ਕੇ ਬਖ਼ਸ਼ ਲੈਣਾ ਜੀ। "ਪੂਰਨ ਪ੍ਰੇਮ ਨਿਮ੍ਰਤਾ ਦੇ ਇਹ ਸ਼ੁਭ ਬਚਨ ਸੁਣ ਕੇ,ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ ਪੂਰਨ ਪ੍ਰੇਮ 'ਚ ਢਲ ਕੇ ਕਿਹਾ,"ਨਿਹਾਲ ਨਿਹਾਲ ਨਿਹਾਲ" ਕਿਹਾ।ਯਥਾ:-ਸੁਨਿ ਸਤਿਗੁਰ ਭਏ ਕ੍ਰਿਪਾਲਾ।ਤੁਮ ਦੀਨੋ [1]ਸਕਲ [2]ਬਿਸਾਲਾ।ਜਿਨ [3]ਤਨੁਜਾ [4]ਅਰਪਨ ਕੀਨੰ।ਕਯਾ ਪਾਛੇ ਤਿਨ ਰਖਿ ਲੀਨੰ॥੨੪॥ [1]ਸਭ ਕੁੱਝ [2]ਵੱਡਾ ਦਾਨ [3]ਸਪੁੱਤ੍ਰੀ [4]ਭੇਟਾ।

ਵਾਹਿਗੁਰੂ॥ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਦੇ ਅਤਿਅੰਤ ਪਿਆਰੇ ਦੁਲਾਰੇ ਸਚਿਆਰੇ ਨਿਆਰੇ ਸਾਹਿਬਜ਼ਾਦੇ ਜੀ,ਜਾ ਕਉ.ਹਰਿ ਰੰਗੁ ਲਾਗੋ ਇਸੁ ਜੁਗ ਮਹਿ;ਸੋ ਕਹੀਅਤ ਹੈ

ਸੂਰਾ॥ਅਨੁਸਾਰ ਅਨਤ ਕਲਾਵਾਨ ਨਿਰਭੈ ਸੂਰਵੀਰ ਮਹਾਨ ਧੰਨ ਵਾਹਿਗੁਰੂ ਸਤਿਗੁਰੂ ਗੁਰੂ ਗੋਬਿੰਦ ਸਿੰਘ ਸਾਹਿਬ ਖ਼ਾਲਸਾ ਜੀ।

੧੩੩.ਵਾਹਿਗੁਰੂ॥ ਸਦਾ ਸਦਾ ਸਦਾ ਦਇਆਲ॥ਪਰਮਪੂਜਨੀਕ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਨੇ ਆਪ ਜੀ ਨੂੰ ਪਰਮਪਵਿੱਤ੍ਰ ਸ਼ੁਭ ਉਪਦੇਸ਼ ਵਰ ਬਖ਼ਸ਼ਣਾ:- ਸੰਤ ਸੇਵਾ ਕਰਿ ਭਾਵਨੀ ਲਾਈਐ;ਤਿਆਗਿ ਮਾਨੁ ਹਾਠੀਲਾ॥੧॥ਅਨੁਸਾਰ ਆਪ ਜੀ ਪੂਰਨ ਪ੍ਰੇਮ ਭਾਵਨੀ ਸਹਿਤ,ਹਠ ਮਾਣ ਤਿਆਗ ਕੇ,ਸਤਿਸੰਗਤ ਜੀ ਦੇ ਚਰਨ ਕਮਲ ਧੋਂਦੇ,ਚਰਨ ਚਾਪੀ ਕਰਦੇ,ਹੰਗਤਾ ਮਮਤਾ ਵਿਕਾਰ ਤਿਆਗ ਕੇ,ਗੁਰੂ ਚਰਨ-ਕਮਲਾਂ 'ਚ ਲਿਵ ਲਾ ਕੇ,ਅਤਿਅੰਤ ਪ੍ਰੇਮ ਪਿਆਰ ਸਤਿਕਾਰ ਨਾਲ ਸ਼ੁਭ ਸੱਚੀ ਸੇਵਾ ਕਰਦੇ ਦੇਖ ਕੇ, ਸਦਾ ਸਦਾ ਸਦਾ ਦਇਆਲ॥ ਗੁਰੂ ਪਿਤਾ ਜੀ ਨੇ ਪਰਮ ਪ੍ਰਸੰਨ ਹੋ ਕੇ,ਆਪ ਜੀ ਨੂੰ ਪਰਮਪਵਿੱਤ੍ਰ ਸ਼ੁਭ ਸੱਚਾ ਉਪਦੇਸ਼ ਤੇ ਵਰ ਬਖ਼ਸ਼ਿਆ,"ਮਨ ਕਾ ਮਾਨ ਤਿਆਗਨਾ ਜਾਪ ਵਾਹਿਗੁਰੂ ਨਾਮ।ਭਾਣਾ ਮੰਨਣ ਸਦ ਸਦਾ;ਮਨ ਵਸੈ ਅਭਿਰਾਮ।) ਗੁਰੁ ਮੇਰੈ ਸੰਗਿ; ਸਦਾ ਹੈ ਨਾਲੇ॥ ਤੇਰਾ ਆਪਣਾ ਆਪ, ਆਤਮਾ (ਪਰਮਾਤਮਾ) ਸਰੂਪ ਸਦਾ ਤੇਰੇ ਨਾਲ ਹੈ, ਗਿਆਨ ਖੰਡ ਮਹਿ ਗਿਆਨੁ ਪਰਚੰਡੁ॥ਅਨੁਸਾਰ ਰਿਦੇ 'ਚ ਗਿਆਨ ਨਿਸਚੇ ਕਰਨਾ, ਮੁਖੋਂ ਪ੍ਰੇਮਾ-ਭਗਤੀ ਦੇ ਖ਼ੂਬ ਮਿੱਠੇ ਸ਼ੁਭ ਅੰਮ੍ਰਿਤ ਬਚਨ ਕਰਨੇ।ਯਥਾ:-ਭਾਉ ਭਗਤਿ ਕਰਿ ਨੀਚੁ ਸਦਾਏ॥ਵਰਤ ਵਰਤਾਵਾ ਪੂਰਨ ਪ੍ਰੇਮ ਵੈਰਾਗ ਦਾ ਰੱਖਣਾ।ਯਥਾ:- ਗ੍ਰਿਹੁ ਮੰਦਰ ਮਹਲਾ ਜੋ ਦੀਸਹਿ;ਨਾ ਕੋਈ ਸੰਗਾਰਿ॥};ਮਨਿ ਜੀਤੈ ਜਗੁ ਜੀਤੁ॥ਅਨੁਸਾਰ ਆਪਣੇ ਮਨ ਤੇ ਇੰਦ੍ਰੀਆਂ ਨੂੰ ਜਿੱਤਣਾ,ਤੁਸੀਂ ਨੌਵੇਂ ਗੁਰੂ ਹੋ ਕੇ ਜਗਤ ਨੂੰ ਉਧਾਰਨਾ ਹੈ,ਖ਼ੂਬ ਨਾਮ ਅਭਿਆਸ ਕਰਨਾ।ਯਥਾ:-ਦਿਨੁ ਰਾਤੀ ਆਰਾਧਹੁ ਪਿਆਰੋ;ਨਿਮਖ ਨ ਕੀਜੈ ਢੀਲਾ॥"

੧੩੪.ਵਾਹਿਗੁਰੂ ਸੱਚੇ ਸਤਿਗੁਰੂ ਮਹੱਲੇ ਨੌਵੇਂ ਜੀ ਨੇ ਬਾਬੇ ਬਕਾਲੇ ਸਾਹਿਬ ਬੰਦਗੀ ਕਰਨੀ ਤੇ ਗੁਰਤਾ ਬਿਰਾਜਮਾਨ ਹੋਣ ਦੀ ਅੰਮ੍ਰਿਤ ਪਰਮਪਵਿੱਤ੍ਰ ਅਮਰ ਕਥਾ:- ਅਨਤ ਕਲਾਵਾਨ ਸੱਚ ਸਰੂਪ ਬ੍ਰਹਮ ਅਨੂਪ ਭੂਪਨ ਕੇ ਭੂਪ ਸਾਚੇ ਸਾਹਿਬ ਬ੍ਰਹਮ ਜੀ ਦੇ ਪਰਮਪਵਿੱਤ੍ਰ ਅਵਤਾਰ ਹੋਣ ਕਾਰਨ, ਅਵਤਾਰ ਤੋਂ ਹੀ ਲੂੰ ੨ ਕਰਕੇ ਸੱਚ ਚ ਲੀਣ ਸਿਮਰਨ ਕਰਦੇ ਰਹਿੰਦੇ। ਆਪ ਜੀ ਦਾ ਨੂਰੋ ਨੂਰ ਚਮਕਦਾ ਦਮਕਦਾ ਚੌੜਾ ਮੱਥਾ ਭਾਗਾਂ ਭਰਿਆ ਹੈ। ਯਥਾ:-ਜਿਹਿ ਬਿਖਿਆ ਸਗਲੀ ਤਜੀ;ਲੀਓ ਭੇਖ ਬੈਰਾਗ॥ਕਹੁ ਨਾਨਕ ਸੁਨ ਰੇ ਮਨਾ;ਤਿਹ ਨਰ ਮਾਥੈ ਭਾਗ॥ਆਪ ਹਰਖ ਸੋਗ ਤੋਂ ਨਿਰਲੇਪ,ਗੁਰ ਪ੍ਰਸਾਦਿ ਨਾਨਕ ਸਮਦ੍ਰਿਸਟਾ॥ਅਨੁਸਾਰ ਵੈਰੀ ਮਿੱਤ੍ਰ ਚ ਸਮਦ੍ਰਿਸ਼ਟ ਹਨ।ਯਥਾ:-ਹਰਖ ਸੋਗ ਜਾ ਕੈ ਨਹੀ;ਬੈਰੀ ਮੀਤ ਸਮਾਨ॥ਕਹੁ ਨਾਨਕ ਸੁਨਿ ਰੇ ਮਨਾ;ਮੁਕਤਿ ਤਾਹਿ ਤੈ ਜਾਨ॥ਪਰਮਪੂਜਨੀਕ ਪਿਤਾ ਜੀ ਨੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਆਪ ਜੀ ਨੂੰ ਹੁਕਮ ਕੀਤਾ, "ਤੁਸੀਂ ਬਕਾਲੇ ਪ੍ਰੇਮੀ ਭਾਈ ਮੇਹਰੇ ਜੀ ਦੇ ਘਰੇ ਬੰਦਗੀ ਕਰਨੀ, ਉਨ੍ਹਾਂ ਨਾਲ ਦਾਸ ਦਾ ਬਚਨ ਹੈ।" ਪਰਮਪੂਜਨੀਕ ਪਿਤਾ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਮਗਰੋਂ, ਆਪ ਜੀ ਆਪਣੇ ਪਰਮਪੂਜਨੀਕ ਮਾਤਾ ਜੀ ਤੇ ਮਹਿਲ ਸਮੇਤ ਬਾਬੇ ਬਕਾਲੇ ਆ ਕੇ,ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ;ਬਹੁਤੁ ਨਾਹੀ ਬੋਲਣਾ॥ਅਨੁਸਾਰ ਅਬੋਲ

ਸਮਦ੍ਰਿਸ਼ਟ ਨਿਰਹੰਕਾਰ, ਨਿਰਵਿਕਾਰ ਨਿਰਲੇਪ ਨਿਰਲੋਭ ਅਵਸਥਾ ਚ ਰਹਿਣ ਲੱਗੇ।ਸ੍ਰੀ ਭੋਰਾ ਸਾਹਿਬ ਜੀ ਵਿਖੇ,ਆਖਾ ਜੀਵਾ;ਵਿਸਰੈ ਮਰਿ ਜਾਉ॥ਅਨੁਸਾਰ ਅਫੁਰ ਸਮਾਧੀ ਚ ਲੀਣ ਹੋ ਕੇ,੨੬ ਸਾਲ ੯ ਮਹੀਨੇ ੧੩ ਦਿਨ,ਜਿਸਨੋ ਤੇਰੀ ਮਿਹਰ;ਸੁ ਤੇਰੀ ਬੰਦਿਗੀ॥ਅਨੁਸਾਰ ਖ਼ੂਬ ਪਿਆਰੀ ਬੰਦਗੀ ਕੀਤੀ।

ਵਾਹਿਗੁਰੂ॥ਇੱਧਰ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਦਿੱਲੀ,ਗੁਰਦੁਆਰਾ ਸ੍ਰੀ ਬਾਲਾ ਸਾਹਿਬ ਜੀ ਵਿਖੇ,ਆਪਣੇ ਪਰਮਪੂਜਨੀਕ ਪਿਤਾ ਜੀ ਦੇ ਬਚਨ ਕਮਾਉਂਦਿਆਂ ਸ਼ਹੀਦੀ ਦੇਣ ਤੋਂ ਪਹਿਲਾਂ,"ਬਾਬਾ ਬਸਹਿ ਬੀਚ ਬਕਾਲੇ,ਅਪਨੀ ਸੰਗਤ ਆਪ ਸੰਭਾਲੇ।" ਸ਼ੁਭ ਸੱਚੇ ਪਿਆਰੇ ਬਚਨ ਕਹੇ। ਫਿਰ ਪਰਮਪੂਜਨੀਕ ਬਾਬੇ ਗੁਰਦਿਤੇ ਜੀ ਨੂੰ ਕਿਹਾ,"ਤੁਸੀਂ ਇਹ ਗੁਰਤਾ ਲੈ ਕੇ ਬਾਬੇ ਬਕਾਲੇ ਜਾਵਣਾ,ਭਾਈ ਮੱਖਣਸ਼ਾਹ ਜੀ ਸੱਚੇ ਗੁਰੂ ਜੀ ਨੂੰ ਪ੍ਰਗਟ ਕਰਨਗੇ।ਹਰਿ ਜਨੁ ਊਤਮੁ ਭਗਤੁ ਸਦਾਵੈ;ਆਗਿਆ ਮਨਿ ਸੁਖੁ ਪਾਈ॥ਅਨੁਸਾਰ ਸੱਚੇ ਸਤਿਗੁਰੂ ਸਾਹਿਬ ਜੀ ਦਾ ਹੁਕਮ ਮੰਨ ਕੇ ਸ੍ਰੀ ਬਾਬਾ ਗੁਰਦਿਤਾ ਜੀ ਪੰਜ ਪੈਸੇ ਨਾਰੀਅਲ ਲੈ ਕੇ ਸ੍ਰੀ ਬਾਬੇ ਬਕਾਲੇ ਸਾਹਿਬ ਜੀ ਆਏ।

ਵਾਹਿਗੁਰੂ॥ "ਬਾਬਾ ਬਸਹਿ ਬੀਚ ਬਕਾਲੇ, ਅਪਨੀ ਸੰਗਤ ਆਪ ਸੰਭਾਲੇ।" ਬਚਨ ਪ੍ਰਸਿੱਧ ਹੋਣ ਤੋਂ ੨੨ ਸੋਢੀ, ਬਾਬੇ ਬਕਾਲੇ, ਦੰਭੀ ਗੁਰੂ ਬਣ ਕੇ ਬੈਠ ਗਏ। ਯਥਾ:- ਆਪ ਆਪ ਪਾਰਬ੍ਰਹਮ ਕਹੈ ਹੈ॥(ਸ੍ਰੀ ਦਸਮ ੫੭੨) ਘਰ ਘਰ; ਹੋਇ ਬੈਠ ਹੈ ਰਾਮਾ॥(ਸ੍ਰੀ ਦਸਮ ੫੭੨) ਇਨ੍ਹਾਂ ਭੇਖੀਆਂ ਬਾਰੇ ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਇਉਂ ਕਿਹਾ ਹੈ:- ਭੇਖ ਦਿਖਾਏ ਜਗਤ ਕੋ; ਲੋਗਨ ਕੋ ਬਸਿ ਕੀਨ॥ ਅੰਤ. ਕਾਲਿ ਕਾਤੀ ਕਟਜੋਂ; ਬਾਸੁ ਨਰਕ ਮੋ ਲੀਨ॥(ਸ੍ਰੀ ਦਸਮ ੫੮) ਭੋਲ਼ੇ ਲੋਕਾਂ ਨੂੰ ਮਸੰਦ ਛਲ ਕੇ ਦੰਭੀਆਂ ਪਾਸ ਲਿਜਾ ਕੇ ਧਨ ਪਦਾਰਥ ਛ਼ਲ ਲੈਂਦੇ। ਵਿਚਾਰੇ ਠੱਗੀ ਖ਼ਾ ਕੇ, ਡਾਵਾਂ ਡੋਲ ਨਿਰਾਸ ਹੋ ਕੇ ਮੁੜ ਆਉਂਦੇ। ਸ਼ਰਧਾਲੂ ਪ੍ਰੇਮੀ ਸੱਚੇ ਗੁਰੂ ਜੀ ਦੀ ਉਡੀਕ ਚ ਡੇਰੇ ਲਾ ਕੇ ਬੈਠ ਗਏ। ਆਪ ਦੰਭੀਆਂ ਕੋਲ਼ੇ ਨਹੀਂ ਗਏ, ਦੂਜਿਆਂ ਨੂੰ ਭੀ ਰੋਕਦੇ।

੧੩੫.ਵਾਹਿਗੁਰੂ॥ ਪ੍ਰੇਮੀ ਭਾਈ ਮੱਖਣਸ਼ਾਹ ਜੀ ਲੁਬਾਣਾ ਸਿੱਖ, ਟਾਂਡੇ ਪਿੰਡ ਤੋਂ ਦਸ ਹਜ਼ਾਰ ਲਾਦੂ ਬੈਲ ਅਤੇ ਸਮੁੰਦ੍ਰੀ ਬੇੜਿਆਂ ਰਾਹੀਂ ਟਾਪੂਆਂ ਚ ਵਪਾਰ ਕਰਦੇ ਸਨ। ਇੱਕ ਵਾਰੀਂ ਲੰਕਾ ਤੋਂ ਤੁਰਦਿਆਂ ਤੂਫਾਨ ਕਰਕੇ ਟਾਪੂ ਨੇੜੇ ਬਰੇਤੀ ਚ ਇਨ੍ਹਾਂ ਦਾ ਜਹਾਜ਼ ਧਸ ਗਿਆ। ਸਾਰੇ ਯਤਨ ਫੇਲ੍ਹ ਹੋ ਗਏ।ਸਤਿਗੁਰ ਸਿਉ ਆਲਾਇ; ਬੇੜੇ ਡੁਬਣਿ ਨਾਹਿ ਭਉ॥ਅਨੁਸਾਰ ਪ੍ਰੇਮੀ ਮੱਖਣਸ਼ਾਹ ਜੀ ਨੇ ਸਾਰੇ ਨੌਕਰ ਇਕੱਠੇ ਕਰਕੇ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦਾ ਧਿਆਨ ਧਾਰ ਕੇ ਜਾਪ ਕੀਤਾ ਤੇ ਕਰਾਇਆ, ਇੱਕ ਮਨ ਹੋ ਕੇ, ਸੱਚੇ ਸਤਿਗੁਰੂ ਸਾਹਿਬ ਜੀ ਨੂੰ ਭਾਵਨਾ ਨਾਲ ਅਰਾਧ ਕੇ ਅਰਦਾਸ ਕੀਤੀ, "ਹੇ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ! ਆਪਣੇ ਦਾਸ ਸੇਵਕ ਦਾ ਅਟਕਿਆ ਬੇੜਾ ਤੋਰ ਕੇ ਬੰਨੇ ਲਾਉ ਜੀ, ਆਪ ਜੀ ਤੋਂ ਬਿਨਾ ਦਾਸ ਦਾ ਕੋਈ ਭੀ ਰਾਖਾ ਨਹੀਂ ਹੈ।" ਯਥਾ:- ਤੁਝ ਬਿਨੁ ਕਵਨੁ ਹਮਾਰਾ॥ ਮੇਰੇ ਪ੍ਰੀਤਮ ਪ੍ਰਾਨ ਅਧਾਰਾ॥ ੫੦੦ ਸੋਨੇ ਦੀ ਮੋਹਰ ਸੁੱਖੀ।

ਮੇਰਾ;ਅੰਤਰਜਾਮੀ ਹਰਿ ਰਾਇਆ॥ ਪਰਮਪੂਜਨੀਕ ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਜੀ ਨੇ ਸਿੱਖ ਦਾ ਦੁੱਖ ਨਾ ਸਹਾਰਦਿਆਂ, ਅਨਿਕ ਰੂਪ ਖਿਨ ਮਾਹਿ;ਕੁਦਰਤਿ ਧਾਰਦਾ॥ਅਨੁਸਾਰ ਸਮੁੰਦ੍ਰ ਚ ਪ੍ਰਗਟ ਹੋ ਕੇ, ਆਪਣਾ ਮੋਢਾ ਲਾ ਕੇ, ਜਹਾਜ਼ ਚਲਾ ਦਿਤਾ। ਯਥਾ:-ਕਾਰਜੁ;ਸਤਿਗੁਰਿ ਆਪਿ ਸਵਾਰਿਆ॥)ਅਪੁਨੇ ਸੇਵਕ ਕੀ ਆਪੇ ਰਾਖੈ; ਆਪੇ ਨਾਮੁ ਜਪਾਵੈ॥ ਜਹ ਜਹ ਕਾਜ ਕਿਰਤਿ ਸੇਵਕ ਕੀ; ਤਹਾ ਤਹਾ ਉਠਿ ਧਾਵੈ॥੧॥ ਸਨਮੁਖ ਪ੍ਰੇਮੀ ਮੱਖਣਸ਼ਾਹ ਜੀ ਬਹੁਤ ਪ੍ਰਸੰਨ ਹੋਏ, ਗੰਗਾ ਸਾਗਰ ਦੇ ਰਸਤੇ ਦਿੱਲੀ ਆਏ, ਤਾਂ ਪਤਾ ਲੱਗਿਆ ਕਿ ਪਰਮਪੂਜਨੀਕ ਸੱਚੇ ਸਤਿਗੁਰੂ ਅਠਵੇਂ ਪਾਤਿਸਾਹ ਜੀ "ਬਾਬਾ ਬਸਹਿ ਬੀਚ ਬਕਾਲੇ, ਅਪਨੀ ਸੰਗਤ ਆਪ ਸੰਭਾਲੇ।" ਬਚਨ ਕਹਿ ਕੇ ਸੱਚਖੰਡ ਨੂੰ ਚਲੇ ਗਏ ਹਨ। ਮੈ ਬਿਨੁ ਗੁਰ ਦੇਖੇ;ਨੀਦ ਨ ਆਵੈ॥ਅਨੁਸਾਰ ਭਾਈ ਸਾਹਿਬ ਜੀ ਬਾਬੇ ਬਕਾਲੇ ਪਹੁੰਚੇ। ਲਾ ਕੇ ਮੰਡੀ ਬੈਠੇ ਗੁਰੂ ਪਖੰਡੀ ਦੇਖ ਕੇ ਮਨ ਅਤਿ ਉਦਾਸ ਹੋ ਗਿਆ। ਹਰੇਕ ਨੂੰ ਦੋ ੨ ਮੋਹਰਾਂ ਮੱਥਾ ਟੇਕੀਆਂ, ਸਭ ਦੰਭੀਆਂ ਨੇ ਬਹੁਤ ਖ਼ੁਸ਼ ਹੋ ਕੇ ਦੁਸ਼ਾਲੇ ਸਿਰਪਾਉ ਬਹੁਤ ਅਸੀਸਾਂ ਦਿਤੀਆਂ, ਪਰੰਤੂ ਭਾਈ ਸਾਹਿਬ ਜੀ ਦੀ ਸੋਚਣੀ ਅਨੁਸਾਰ ਸਮੁੰਦ੍ਰੀ ਬੇੜੇ ਦੀ ਗੱਲ ਕਿਸੇ ਭੀ ਨਾ ਦੱਸੀ। ਦੁਖੀ ਹੋ ਕੇ ਡੇਰੇ ਵਾਪਿਸ ਆ ਕੇ ਵੀਚਾਰਿਆ, ਪਿਰ ਦੋਸੁ ਨਾਹੀ ਸੁਖਹ ਦਾਤੇ; ਹਉ ਵਿਛੁੜੀ ਬੁਰਿਆਰੇ॥ ਅਨੁਸਾਰ ਮੇਰੇ ਚ ਸਾਰੇ ਹੀ ਦੋਸ਼ ਹਨ। ਯਥਾ:- ਸਭਿ ਅਵਗਣ; ਮੈ ਗੁਣੁ ਨਹੀ ਕੋਈ॥ ਕਿਉ ਕਰਿ ਕੰਤ ਮਿਲਾਵਾ ਹੋਈ॥ ਸੱਚੇ ਸਤਿਗੁਰੂ ਸਾਹਿਬ ਜੀ ਦੀ ਪ੍ਰਾਪਤੀ ਦੀ ਤੀਬਰ ਇੱਛਾ ਕਰਕੇ ਅਤਿਅੰਤ ਵੈਰਾਗ ਨਾਲ ਪ੍ਰਸ਼ਾਦਾ ਤਿਆਗ ਦਿਤਾ। ਯਥਾ:- ਮੈ ਨੀਰੇ ਅਨਿਕ ਭੋਜਨ ਬਹੁ ਬਿੰਜਨ; ਤਿਨ ਸਿਉ ਦ੍ਰਿਸਟਿ ਨ ਕਰੈ ਰੁਚਾਂਗੈ॥)ਉਡੀਨੀ ਉਡੀਨੀ ਉਡੀਨੀ॥ ਕਬ ਘਰਿ ਆਵੈ ਰੀ॥)ਮੇਰਾ ਮਨੁ ਲੋਚੈ; ਗੁਰ ਦਰਸਨ ਤਾਈ॥ ਬਿਲਪ ਕਰੇ; ਚਾਤ੍ਰਿਕ ਕੀ ਨਿਆਈ॥)ਹਉ ਰਹਿ ਨ ਸਕਾ. ਬਿਨੁ ਦੇਖੇ ਪ੍ਰੀਤਮਾ; ਮੈ ਨੀਰੁ ਵਹੇ ਵਹਿ. ਚਲੈ ਜੀਉ॥)ਇਕ ਘੜੀ ਨ ਮਿਲਤੇ; ਤਾ ਕਲਿਜੁਗੁ ਹੋਤਾ॥ ਹੁਣਿ ਕਦਿ ਮਿਲੀਐ; ਪ੍ਰਿਅ ਤੁਧੁ ਭਗਵੰਤਾ॥

ਵਾਹਿਗੁਰੂ॥ ਦੰਭੀ ਹੰਕਾਰੀ ਧੀਰਮੱਲ ਨੇ ਆਪਣਾ ਮਸੰਦ, ਸੂੰਹ ਲਈ ਭਾਈ ਮੱਖਣਸ਼ਾਹ ਜੀ ਦੇ ਡੇਰੇ ਛੱਡਿਆ ਸੀ। ਭਾਈ ਮੱਖਣਸ਼ਾਹ ਜੀ ਨੇ ਇਸ ਨੂੰ ਪੁੱਛਿਆ "ਸੋਢੀਆਂ ਚੋਂ ਹੋਰ ਕੋਈ ਮਹਾਂਪੁਰਸ਼ ਭੀ ਇੱਥੇ ਰਹਿੰਦੇ ਹਨ?" ਨਿੰਦਾ ਭਲੀ ਕਿਸੈ ਕੀ ਨਾਹੀ;ਮਨਮੁਖ ਮੁਗਧ ਕਰੰਨਿ॥ਅਨੁਸਾਰ ਸੱਚੇ ਸਤਿਗੁਰੂ ਸਾਹਿਬ ਜੀ ਦੀ ਨਿੰਦਾ ਕਰਦਿਆਂ, ਇਸ ਮਨਮੁਖ ਨੇ ਕਿਹਾ, "ਹਾਂ ਜੀ, ਸ੍ਰੀ ਬਾਬੇ ਗੁਰਦਿਤੇ ਜੀ ਦਾ ਭਰਾ ਤੇਗਾ ਇੱਥੇ ਰਹਿੰਦਾ ਹੈ। ਕਿਸੇ ਨਾਲ ਬੋਲਦਾ ਨਹੀਂ, ਉਸ ਨੂੰ ਵਿਹਾਰ ਦੀ ਕੋਈ ਸੁੱਧ ਬੁੱਧ ਨਹੀਂ, ਉਸ ਨੂੰ ਕੋਈ ਭੀ ਨਹੀਂ ਜਾਣਦਾ।" ਇਤਨੇ ਨੂੰ ਪਰਮਪੂਜਨੀਕ ਤੀਜੇ ਪਾਤਿਸਾਹ ਜੀ ਦੀ ਵੰਸ ਚੋਂ ਪੂਰਨ ਬ੍ਰਹਮਗਿਆਨੀ ਬਾਬਾ ਦੁਆਰਕਾਦਾਸ ਜੀ ਤੇ ਗੁਰਮੁਖਿ ਮਹਾਂਪੁਰਸ਼ ਭਾਈ ਗੜੀਆ ਜੀ, ਬਾਬਾ ਗੁਰਦਿਤਾ ਜੀ ਭੀ ਪਹੁੰਚ ਗਏ। ਹਲੇ ਯਾਰਾਂ ਹਲੇ ਯਾਰਾਂ; ਖੁਸਿ ਖਬਰੀ॥ਅਨੁਸਾਰ ਸ੍ਰੀ ਬਾਬੇ ਗੁਰਦਿੱਤੇ ਜੀ ਨੇ ਸੱਚੇ ਸਤਿਗੁਰੂ ਅੱਠਵੇਂ ਪਾਤਿਸਾਹ ਜੀ ਦੇ ਉੱਪਰ ਦੱਸੇ ਬਚਨ ਦੱਸੇ ਤੇ ਸਤਿਗੁਰੂ ਸਾਹਿਬ ਜੀ ਨੂੰ ਪ੍ਰਗਟ ਕਰਨ ਲਈ ਪ੍ਰੇਮ ਬੇਨਤੀ ਕੀਤੀ, ਸੁਣ ਕੇ ਭਾਈ ਮੱਖਣਸ਼ਾਹ ਜੀ ਨੂੰ ਠੰਢ ਪੈ ਗਈ, ਚਾਅ ਖ਼ੁਸ਼ੀ ਨਾਲ ਸਤਿਸੰਗਤ ਦੀ ਵਹੀਰ ਸੱਚੇ ਸਤਿਗੁਰੂ ਸਾਹਿਬ ਜੀ ਪਾਸ ਪਹੁੰਚੀ।

ਵਾਹਿਗੁਰੂ॥ ਇੱਧਰ ਸ੍ਰੀ ਭੋਰੇ ਸਾਹਿਬ ਜੀ ਚ ਪਰਮਪੂਜਨੀਕ ਮਾਤਾ ਨਾਨਕੀ ਜੀ, ਪ੍ਰੇਮੀ ਸਾਊ ਗੁਰਮੁਖਿ ਭਾਈ ਮੇਹਰਾ ਜੀ, ਮਿਸਟ ਬਚਨ ਬੇਨਤੀ ਕਰਉ; ਦੀਨ ਕੀ ਨਿਆਈ॥ ਅਨੁਸਾਰ ਅਰਜ਼ ਕਰ ਰਹੇ ਸਨ, "ਹੇ ਸਤਿਗੁਰੂ ਸੱਚੇ ਸਾਹਿਬ ਜੀ! ਸਤਿਗੁਰੂ ਅੱਠਵੇਂ ਪਾਤਿਸਾਹ ਜੀ ਦੇ ਵਿਛੋੜੇ ਕਰਕੇ ਸਿੱਖ ਬਹੁਤ ਹੀ ਦੁਖੀ ਹੋ ਰਹੇ ਹਨ।" ਇੱਧਰੋਂ ਗੁਰੂ ਪਿਆਰੇ ਸਵਾਰੇ ਭਾਈ ਮੱਖਣਸ਼ਾਹ ਜੀ ਦੇ ਜਾਣ ਦੀ ਖ਼ਬਰ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਮਿਲੀ, ਤਾਂ ਆਪ ਜੀ ਨੇ ਸਿੱਖ ਨੂੰ ਭੇਜ ਕੇ ਸਭ ਸੰਗਤ ਨੂੰ ਪਿੱਛੇ ਰੁਕਣ ਲਈ ਕਿਹਾ ਤੇ ਇਕੱਲੇ ਭਾਈ ਮੱਖਣਸ਼ਾਹ ਜੀ ਨੂੰ ਹੀ ਆਉਣ ਦਾ ਹੁਕਮ ਕੀਤਾ। ਭਾਈ ਮੱਖਣਸ਼ਾਹ ਜੀ ਨੇ ਦੋ ਹੀ ਮੋਹਰਾਂ ਮੱਥਾ ਟੇਕੀਆਂ। ਅੰਤਰਜਾਮੀ ਸੱਚੇ ਸਤਿਗੁਰੂ ਸਾਹਿਬ ਜੀ ਨੇ ਕਿਹਾ, "(ਵੱਥੂ) ਸਤਿਗੁਰੁ ਦਾਤਾ. ਸਭਨਾ ਵਥੂ ਕਾ; ਅਨੁਸਾਰ ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਸਭ ਪਦਾਰਥਾਂ ਦੇ ਦਾਤੇ ਹਨ। ਦਾਸਨ ਦਾਸ ਨੂੰ ਮਾਇਆ ਦੀ ਭੁੱਖ ਨਹੀਂ, ਪਰ ਤੂੰ ੫੦੦ ਮੋਹਰ ਸੁੱਖ ਕੇ, ਦੋ ਮੋਹਰਾਂ ਕਿਉਂ ਟੇਕਦਾ ਹੈਂ?" ਅਤੇ ਆਪਣੇ ਸੱਚੇ ਮੋਢੇ 'ਤੇ ਡੂੰਘਾ ਜ਼ਖਮ ਦਿਖਾਇਆ। ਭਾਈ ਮੱਖਣਸ਼ਾਹ ਜੀ ਨੇ, ਨਾਨਕ ਭਗਤਾ ਸਦਾ ਵਿਗਾਸੁ॥ ਅਨੁਸਾਰ ਖਿੜ ਕੇ ਕਿਹਾ, "ਦਾਸ ਹੁਣ ਪ੍ਰਗਟ ਕਰੇਗਾ। ਭਾਈ ਮੇਹਰੇ ਜੀ ਨੇ ਕਿਹਾ, "ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦਾ ਹੁਕਮ ਹੈ, ਜਿਹੜਾ ਦਾਸਨਦਾਸ ਨੂੰ ਪ੍ਰਗਟ ਕਰੇਗਾ, ਦਾਸ ਉਸ ਦਾ ਦਰਗਾਹ ਚ ਮੂੰਹ ਕਾਲ਼ਾ ਕਰੇਗਾ।" ਇਹ ਸੁਣ ਕੇ ਭਾਈ ਮੱਖਣਸ਼ਾਹ ਜੀ ਨੇ ਪਰਮਪੂਜਨੀਕ ਮਾਤਾ ਨਾਨਕੀ ਜੀ ਤੋਂ ਹਾਂ ਕਹਾ ਕੇ, ਆਪਣੇ ਮੂੰਹ 'ਤੇ ਤੇਲ ਲਾ ਕੇ ਕਾਲ਼ਾ ਕਰ ਲਿਆ। ਵਾਹੁ ਗੁਰੂ ਤੇ ਵਾਹੁ ਸਿੱਖ, ਜਿਨ੍ਹਾਂ ਬਾਰੇ ਇਉਂ ਕਿਹਾ ਹੈ:- ਹਉ ਆਕਲ ਬਿਕਲ ਭਈ ਗੁਰ ਦੇਖੇ; ਹਉ ਲੋਟ ਪੋਟ. ਹੋਇ ਪਈਆ॥)ਐਸੋ ਜਨੁ ਬਿਰਲੋ ਹੈ ਸੇਵਕੁ;ਜੋ ਤਤ ਜੋਗ ਕਉ ਬੇਤੈ॥ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ ਕਿਹਾ, "ਦਾਸ ਨੇ ਤਾਂ ਪ੍ਰਲੋਕ ਚ ਮੂੰਹ ਕਾਲ਼ਾ ਕਰਨ ਨੂੰ ਕਿਹਾ ਸੀ।" ਅੱਗੋਂ ਭਾਈ ਸਾਹਿਬ ਜੀ ਨੇ ਕਿਹਾ, "ਲੋਕ ਪ੍ਰਲੋਕ ਆਪ ਜੀ ਨੇ ਹੀ ਸਾਜੇ ਹਨ, ਸੱਚੇ ਸਤਿਗੁਰੂ ਅੱਠਵੇਂ ਪਾਤਿਸਾਹ ਜੀ ਦੇ ਵਿਛੋੜੇ ਕਰਕੇ, ਗੁਰੂ ਪਿਆਰੀਆਂ ਸੰਗਤਾਂ ਅਤਿਅੰਤ ਦੁਖੀ ਹਨ। ਦੰਭੀਆਂ ਨੇ ਲੁੱਟ ਮਚਾਈ ਹੋਈ ਹੈ। ਪਰਮਪੂਜਨੀਕ ਸੱਚੇ ਸਤਿਗੁਰੂ ਅੱਠਵੇਂ ਪਾਤਿਸਾਹ ਜੀ ਦੇ ਬਚਨਾਂ ਅਨੁਸਾਰ ਕ੍ਰਿਪਾ ਕਰਕੇ ਪ੍ਰਗਟ ਹੋਵੋ ਜੀ। ਆਪ ਜੀ ਦੇ ਪਰਮਪਵਿੱਤ੍ਰ ਦਰਸ਼ਨ ਕਰਕੇ ਸਾਰਾ ਬ੍ਰਹਮੰਡ ਪਵਿੱਤ੍ਰ ਹੋ ਜਾਵੇਗਾ।" ਯਥਾ:- ਦਰਸਨਿ ਤੇਰੈ; ਭਵਨ ਪੁਨੀਤਾ॥ਸੱਚੇ ਸਤਿਗੁਰੂ ਅੱਠਵੇਂ ਪਾਤਿਸਾਹ ਜੀ ਦਾ ਪਰਮਪਵਿੱਤ੍ਰ ਨਾਮ ਲੈਣ ਤੋਂ ਮਹਾਰਾਜ ਸਾਹਿਬ ਜੀ ਚੁੱਪ ਕਰ ਗਏ। ਭਾਈ ਮੱਖਣਸ਼ਾਹ ਜੀ ਨੇ ਕੋਠੇ ਚੜ੍ਹ ਕੇ,ਪੱਲਾ ਫੇਰ ਕੇ,ਬਹੁ ਬਿਧਿ ਕਹਿਓ;ਪੁਕਾਰਿ ਪੁਕਾਰਿ॥ਅਨੁਸਾਰ ਉੱਚੀ ੨ ਪੁਕਾਰ ਕੇ ਬਾਰ ੨ ਕਿਹਾ,"ਹੇ ਸਤਿਗੁਰੂ ਸਾਹਿਬ ਜੀ ਦੀ ਅਤੀ ਪਿਆਰੀ ਸਤਿਸੰਗਤ ਜੀ!ਸੱਚੇ ਗੁਰ ਲਾਧੋ ਰੇ। ਸੱਚੇ ਗੁਰ ਲਾਧੋ ਰੇ।"ਯਥਾ:-ਆਵੋ ਗੁਰਸਿੱਖ ਮੈ ਸਤਿਗੁਰ ਲਾਧਾ।ਜਾ ਕੀ ਮਹਿਮਾ ਅਗਮ ਅਗਾਧਾ।ਸੁਣ ਕੇ ਬੇਅੰਤ ਸਚਿਆਰ ਸਿੱਖ ਇਕੱਠੇ ਹੋ ਗਏ।ਯਥਾ:-ਗੁਰ ਜੀ ਕੇ;ਦਰਸਨ ਕਉ ਬਲਿ ਜਾਉ॥ਸੁੰਦਰ ਦੀਵਾਨ ਸਜਾਇਆ, ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਸੱਚੇ ਪਾਤਿਸ਼ਾਹ ਜੀ, ਵਡਾ ਤੇਰਾ ਦਰਬਾਰੁ; ਸਚਾ ਤੁਧੁ

ਤਖਤੁ॥ ਸਿਰਿ ਸਾਹਾ ਪਾਤਿਸਾਹੁ; ਨਿਹਚਲੁ ਚਉਰੁ ਛਤੁ॥ਅਨੁਸਾਰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਪਰਮਪੂਜਨੀਕ ਪਰਮਪਵਿੱਤ੍ਰ ਸੱਚੇ ਤਖ਼ਤ ਸਾਹਿਬ ਜੀ 'ਤੇ ਸੁਨਿਹਰੀ ਛਤ੍ਰ ਹੇਠ ਸਜੇ, ਸੱਜੇ ਖੱਬੇ ਦੇ ਚੌਰਦਾਰ ਪ੍ਰੇਮੀ ਚੌਰ ਕਰਨ ਲੱਗੇ, ਅੰਮ੍ਰਿਤ ਰੂਪ ਪਰਮਪਵਿੱਤ੍ਰ ਕੀਰਤਨ ਭੋਗ ਉਪ੍ਰੰਤ, ਸ੍ਰੀ ਬਾਬੇ ਗੁਰਦਿਤੇ ਸਾਹਿਬ ਜੀ ਨੇ, ਗੁਰੂ ਨਾਨਕਸ਼ਾਹੀ ਸੰਮਤ ੧੯੫ ਤੇ ੧੭੨੧ ਬਿ: ਚੇਤ ਸ਼ੁਦੀ ਚੌਦਸੀ, ੬ ਅਪ੍ਰੈਲ ੧੬੬੪ ਈ: ਨੂੰ, ਨਾਰੀਅਲ ਝੋਲੀ ਪਾ ਕੇ ਪੰਜ ਪੈਸੇ ਅਰਪ ਕੇ, ਪੰਜ ਪ੍ਰਕਰਮਾਂ ਕਰਕੇ ਮੱਥਾ ਟੇਕ ਕੇ ਪਰਮਪਵਿੱਤ੍ਰ ਗੁਰਤਾ ਤਿਲਕ ਭਾਗਭਰੇ ਮੱਥੇ 'ਤੇ ਲਾ ਦਿਤਾ।

ਵਾਹਿਗੁਰੂ॥ ਗੁਰਤਾ ਬਿਰਾਜਮਾਨ ਸਮੇਂ ਆਪ ਜੀ ੪੩ ਵੇਂ ਸਾਲ ਚ ਸਨ। ਸਭ ਤੋਂ ਪਹਿਲਾਂ ਪਰਮਪੂਜਨੀਕ ਮਾਤਾ ਨਾਨਕੀ ਜੀ ਨੇ ਪ੍ਰੇਮ ਭੇਟਾ ਰੱਖ ਕੇ ਮੱਥਾ ਟੇਕਿਆ, ਫੇਰ ਮੱਖਣਸ਼ਾਹ ਜੀ ਨੇ ੫੦੦ ਮੋਹਰ ਟੇਕੀ, ਉਪਰੰਤ ਬਾਬਾ ਦੁਆਰਕਾਦਾਸ ਜੀ ਤੇ ਭਾਈ ਗੜੀਆ ਜੀ ਆਦਿ ਸਮੂੰਹ ਸਿੱਖ ਸੰਗਤਾਂ ਨੇ ਪ੍ਰੇਮ ਭੇਟਾਵਾਂ ਅਰਪ ਕੇ, ਸੱਚੇ ਸਤਿਗੁਰੂ ਸਾਹਿਬ ਜੀ ਦੀ ਪਰਮ ਪ੍ਰਸੰਨਤਾ ਲਈ। ਯਥਾ:- ਸਤਿਗੁਰ ਆਗੈ ਸੀਸੁ ਧਰੇਇ॥)ਸੁਣ ਸੰਗਤ ਵਿਸਮਾਦ ਹੋਇ, ਕਾਮਨਾ ਧਰ ਮਨ ਆਇ। ਗੁਰ ਦਰਸ਼ਨ ਤੇ ਸਾਂਤਿ ਭੀ, ਮਨ ਇੱਛਤ ਸਭ ਪਾਇ॥੫੬॥

ਵਾਹਿਗੁਰੂ ਸੱਚੇ ਸਤਿਗੁਰੂ ਸੂਰਜ ਦੇ ਪ੍ਰਗਟ ਹੋਣ ਤੋਂ, ਜਿਉ ਕਰਿ ਸੂਰਜੁ ਨਿਕਲਿਆ; ਤਾਰੇ ਛਪਿ ਅੰਧੇਰੁ ਪਲੋਆ। (ਵਾਰ ੧) ਤਾਰਿਆਂ ਦੇ ਅਲੋਪ ਹੋਣ ਵਾਂਗ ਦੰਭੀ ਗੁਰੂ ਅਲੋਪ ਹੋ ਗਏ। ਸਾਰੀ ਪਰਜਾ ਸੱਚੇ ਸਤਿਗੁਰੂ ਸਾਹਿਬ ਜੀ ਦੇ ਸੱਚੇ ਚਰਨਾਂ 'ਤੇ ਢਹਿ ਪਈ। ਦੰਭੀ ਗੁਰੂ ਤੇ ਉਨ੍ਹਾਂ ਦੇ ਮਸੰਦ ਸ਼੍ਰਮਿੰਦੇ ਹੋ ਕੇ, ਸੱਚੇ ਸਤਿਗੁਰੂ ਸਾਹਿਬ ਜੀ'ਤੇ ਸੜ ਬਲ ਗਏ। ਭਾਵੇਂ ਇਨ੍ਹਾਂ ਨੇ ਬੜੇ ਹੀ ਯਤਨ ਕੀਤੇ ਪਰ ਫੇਰ ਭੀ ਸੱਚੇ ਸਤਿਗੁਰੂ ਸਾਹਿਬ ਜੀ ਦੀ ਵਡਿਆਈ ਨੂੰ ਪਹੁੰਚ ਨਹੀਂ ਸਕੇ। ਯਥਾ:- ਨਾਨਕ ਅਪੜਿ ਕੋਇ ਨ ਸਕਈ; ਪੂਰੇ ਸਤਿਗੁਰ ਕੀ ਵਡਿਆਈਆ॥

੧੩੬.ਵਾਹਿਗੁਰੂ॥ਲੋਭ ਲਹਰਿ ਸਭੁ ਸੁਆਨੁ ਹਲਕੁ ਹੈ; ਹਲਕਿਓ ਸਭਹਿ ਬਿਗਾਰੇ॥ ਅਨੁਸਾਰ ਸੱਚੇ ਸਤਿਗੁਰੂ ਸਾਹਿਬ ਜੀ'ਤੇ ਹਲ਼ਕੇ ਧੀਰਮੱਲ ਨੇ ਦੋ ਵਾਰ ਗੋਲ਼ੀ ਚਲਵਾਉਣੀ:-ਗੁਰੂ ਨਾਨਕ ਸ਼ਾਹੀ ਸੰਮਤ ੧੯੫ ਤੇ ੧੭੨੧ ਬਿ: ਚੇਤ ਸ਼ੁਦੀ ਚੌਥ ਨੂੰ ਹਲ਼ਕੇ ਪਾਪੀ ਸ਼ੀਹੇਂ ਨੇ ਧੀਰਮੱਲ ਨੂੰ ਕਿਹਾ,"ਮੈਂ ਸਤਿਗੁਰੂ ਨੌਵੇਂ ਪਾਤਿਸਾਹ ਜੀ ਦੇ ਗੋਲ਼ੀ ਮਾਰਨੀ ਹੈ।" ਇਸ ਨੇ ਕਿਹਾ, "ਮੇਰੇ ਸਕੇ ਚਾਚਾ ਜੀ ਲੱਗਦੇ ਹਨ,ਜਨਮ ਤੋਂ ਮੈਨੂੰ ਇੱਕ ਵਾਰ ਭੀ ਕੌੜਾ ਨਹੀਂ ਬੋਲੇ ਤੇ ਨਾ ਕਦੇ ਮੈਨੂੰ ਮਾਰਿਆ ਹੈ। ਹਰਖ ਸੋਗ ਦੁਹੁ ਮਾਹਿ ਨਿਰਾਲਾ;ਕਰਣੈਹਾਰੁ ਪਛਾਤਾ॥ਅਨੁਸਾਰ ਹਰਖ ਸੋਗ ਤੋਂ ਨਿਆਰੇ ਪੂਰਨ ਸੰਤ ਹਨ, ਇਸ ਕਰਕੇ ਮੈਂ ਉਨ੍ਹਾਂ 'ਤੇ ਗੋਲ਼ੀ ਕਿਵੇਂ ਚਲਵਾਵਾਂ?"ਹਉ ਮਾਰਉ.ਹਉ ਬੰਧਉ ਛੋਡਉ;ਮੁਖ ਤੇ ਏਵ ਬਬਾੜੇ॥ਅਨੁਸਾਰ ਹੰਕਾਰੀ ਮਸੰਦ ਨੇ ਕਿਹਾ, "ਗੋਲੀ ਮੈਂ ਚਲਾਉਣੀ ਹੈ, ਗੁਰੂ ਤੂੰ ਬਣਨਾ ਹੈ, ਜੇ ਤੂੰ ਨਹੀਂ ਮੰਨੇਗਾ ਤਾਂ ਅਸੀਂ ਮਸੰਦ ਲੋਕ ਜਿੱਥੇ ਆਪਣੇ ਚੋਲ਼ੇ ਦੀ ਬਾਂਹ ਝਾੜਾਂਗੇ, ਉੱਥੇ ਹੀ ਸੋਢੀਆਂ ਚੋਂ ਜਿਸ ਨੂੰ ਚਾਹੀਏ ਗੁਰੂ ਬਣਾ ਲਵਾਂਗੇ।" ਇਸ ਤਰ੍ਹਾਂ ਲੋਭ ਤੇ ਦਬਾਅ ਦੇ ਕੇ ਮਨਾ ਲਿਆ।

ਵਾਹਿਗੁਰੂ ਸ੍ਰੀ ਸਤਿਗੁਰੂ ਸਾਹਿਬ ਜੀ ਗੁਰਤਾ ਗੱਦੀ ਬਿਰਾਜਮਾਨ ਹੋਣ ਤੋਂ ਮਗਰੋਂ, ਪਹਿਲੇ ਦਿਨ ਸ਼ਾਮ ਨੂੰ ਸੁੰਦਰ ਘੋੜੀ 'ਤੇ ਅਸਵਾਰ ਹੋ ਕੇ ਬਾਹਰ ਟਹਿਲਣ ਗਏ, ਵਾਪਸੀ 'ਤੇ ਗੁਰਾਂ ਦੇ ਵੈਰੀ ਧੀਰਮੱਲ ਦੇ ਡੇਰੇ ਕੋਲ਼ ਦੀ ਲੰਘਦਿਆਂ ਤੋਂ, ਬਦਮਾਸ਼ ਹਲ਼ਕੇ ਮਸੰਦ ਸ਼ੀਹੇਂ ਨੇ ਗੁਰੂ ਪ੍ਰਮੇਸਰ ਜੀ 'ਤੇ ਗੋਲ਼ੀ ਚਲਾਈ। ਘੋੜੀ ਤ੍ਰਬਕੀ, ਸੱਚੇ ਸਤਿਗੁਰੂ ਸਾਹਿਬ ਜੀ ਨੇ ਕਿਹਾ,"ਭਲੇ ਧੀਰਮੱਲਾ!ਭਲੇ ਧੀਰਮੱਲਾ!"ਹਰਿ ਜਨ ਰਾਖੇ ਗੁਰ ਗੋਵਿੰਦ॥ਅਨੁਸਾਰ ਪਰਮਪੂਜਨੀਕ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਰੱਖਿਆ ਕੀਤੀ। ਵਾਹਿਗੁਰੂ॥ਆਪਣੇ ਡੇਰੇ ਆ ਕੇ ਅਤਿਅੰਤ ਵੈਰਾਗ ਸਹਿਤ ਇਕਾਂਤ ਬੈਠ ਕੇ ਸਿਮਰਨ ਕਰਨ ਲੱਗ ਗਏ। ਇੱਥੇ ਹੁਣ ਦਰਬਾਰ ਸਾਹਿਬ ਜੀ ਦੇ ਬਰਾਬਰ ਪਰਮਪੂਜਨੀਕ ਸ੍ਰੀ ਮੰਜੀ ਸਾਹਿਬ ਜੀ ਹਨ।

ਵਾਹਿਗੁਰੂ॥ਸੀਹੇਂ ਮਸੰਦ ਨੇ ਪੱਚੀ ਬਦਮਾਸ਼ਾਂ ਨੂੰ ਨਾਲ ਲੈ ਕੇ, ਦੁਬਾਰਾ ਫੇਰ ਗੁਰ ਗੋਵਿੰਦੁ. ਗੋੁਵਿੰਦੁ ਗੁਰੂ ਹੈ; ਨਾਨਕ. ਭੇਦੁ ਨ ਭਾਈ॥ਅਨੁਸਾਰ ਗੋਵਿੰਦ ਸਰੂਪ ਸੱਚੇ ਸਤਿਗੁਰੂ ਸਾਹਿਬ ਜੀ'ਤੇ ਗੋਲ਼ੀ ਚਲਾਈ। ਉਸ ਸਮੇਂ ਡੇਰੇ ਚ ਵਿਰਲੇ ੨ ਪ੍ਰੇਮੀ ਸਨ, ਉਨ੍ਹਾਂ ਚੋਂ ਜਿਹੜਾ ਬੋਲਿਆ, ਉਸ ਨੂੰ ਕੁੱਟ ਮਾਰ ਕੀਤੀ, ਗੋਲ਼ੀ ਮੱਥੇ ਨੂੰ ਚੱਟ ਕੇ ਧਰਤੀ 'ਤੇ ਜਾ ਡਿੱਗੀ, ਖ਼ੂਨ ਦੀਆਂ ਬੂੰਦਾਂ ਡਿੱਗੀਆਂ। ਖਿਮਾ ਦੇ ਸਾਗਰ ਧੀਰਜਧਾਰੀ ਪਰਉਪਕਾਰੀ ਸੱਚੇ ਸਤਿਗੁਰੂ ਸਾਹਿਬ ਜੀ ਨੇ ਸਰਾਪ ਨਹੀਂ ਦਿਤਾ। ਯਥਾ:- ਸਹਣਸੀਲ ਸੰਤੰ;)ਹਰਖ ਸੋਗ ਜਾ ਕੈ ਨਹੀ; ਬੈਰੀ ਮੀਤ ਸਮਾਨ॥)ਸੰਤ ਕਰੈ ਨ ਵੈਰ ਕਿਸੂ ਸੰਗ;ਵਰਤੈ ਸਭ ਕੈ ਹਿਤ ਮੈਂ ਅਤ ਹੀ॥ਨਿਰਖੋਭ ਨਿਰਵੈਰ ਸਮਦ੍ਰਿਸ਼ਟ ਅਵੱਸਥਾ ਚ ਲੀਨ ਰਹੇ।ਪਰਮਪੂਜਨੀਕ ਮਾਤਾ ਨਾਨਕੀ ਜੀ ਨੇ ਸ਼ੀਹੇਂ ਮਸੰਦ ਨੂੰ ਤਾੜ ਕੇ ਕਿਹਾ,"ਜੇ ਮੇਰੇ ਲਾਲ ਜੀ ਦੇ ਗੋਲ਼ੀ ਲੱਗ ਜਾਂਦੀ ਤਾਂ ਫੇਰ ਤੂੰ ਕਿੱਥੇ ਲੁਕਦਾ?ਅਸੀਂ ਆਪਣੇ ਘਰ ਗ੍ਰੀਬੀ ਨਾਲ ਗੁਜ਼ਾਰਾ ਕਰਦੇ ਹਾਂ, ਤ੍ਰਿਸ਼ਨਾ ਦੇ ਸਾੜੇ ਹੋਏ, ਤੁਸੀਂ ਕਰਤਾਰਪੁਰੋਂ ਆ ਕੇ ਸਾਡੇ ਗੋਲ਼ੀਆਂ ਮਾਰਦੇ ਹੋਂ, ਤ੍ਰਿਸ਼ਨਾ ਚ ਸੜਦੇ ਹੀ ਰਹੋਂਗੇ, ਅਕਾਰਣ ਵੈਰ ਕਰਦੇ ਹੋਂ।" ਯਥਾ:- ਸੰਤਾ ਨਾਲਿ ਵੈਰੁ ਕਮਾਵਦੇ; ਦੁਸਟਾ ਨਾਲਿ ਮੋਹੁ ਪਿਆਰੁ॥ ਅਗੈ ਪਿਛੈ ਸੁਖੁ ਨਹੀ; ਮਰਿ ਜੰਮਹਿ ਵਾਰੋ ਵਾਰ॥ਵਾਹਿਗੁਰੂ॥ ਢੀਠ ਪਾਪੀ ਮਸੰਦ ੫੦੦ ਮੋਹਰ, ਗੁਰੂ ਕੇ ਲੰਗਰ ਦੇ ਭਾਂਡੇ ਤੇ ਸਭ ਕੁੱਝ ਲੁੱਟ ਕੇ ਲੈ ਗਏ।

੧੩੭.ਮੱਖਣਸ਼ਾਹ ਜੀ ਨੇ ਸੰਤ ਦੋਖੀ ਸ਼ੀਹੇਂ ਦੀਆਂ ਮੁਸ਼ਕਾਂ ਬੰਨ੍ਹ ਕੇ ਡੰਨ ਦਿਤਾ,ਸੱਚੇ ਸਤਿਗੁਰੂ ਸਾਹਿਬ ਜੀ ਨੇ ਇਹ ਸ਼ੁਭ ਸੱਚਾ ਉਪਦੇਸ਼ ਬਖ਼ਸ਼ਿਆ:- ਇੱਕ ਪ੍ਰੇਮੀ ਦੌੜ ਕੇ, ਪ੍ਰੇਮੀ ਮੱਖਣਸ਼ਾਹ ਜੀ ਦੇ ਡੇਰੇ ਗਿਆ, ਕਿਹਾ, "ਮੱਖਣਸ਼ਾਹ ਜੀ! ਤੁਸੀਂ ਜੋਰੋ ਜੋਰੀ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਪ੍ਰਗਟ ਕਰਕੇ, ਬੇਅਦਬੀ ਦਾ ਪਾਪ ਖੱਟਿਆ ਹੈ।" ਗੋਲ਼ੀ ਚਲਾਉਣ ਬਾਰੇ ਦੱਸਿਆ, ਸੁਣਦਿਆਂ ਸਾਰ ਭਾਈ ਮੱਖਣਸ਼ਾਹ ਜੀ ਨੇ ਬੀਰਰਸ ਧਾਰ ਲਿਆ, ਅਪਣੇ ੫੦੦ ਜੁਆਨਾਂ ਸਮੇਤ ਕਰਾਰੇ ਤਕੜੇ ਹੱਥੀਂ, ਦੰਭੀ ਧੀਰਮੱਲ ਨੂੰ ਘੇਰਾ ਪਾ ਲਿਆ। ਯਥਾ:- ਇਕ ਰਤੀ ਬਿਲਮ ਨ ਦੇਵਨੀ, ਵਣਜਾਰਿਆ ਮਿਤ੍ਰਾ; ਓਨੀ ਤਕੜੇ ਪਾਏ ਹਾਥ॥ਪਾਪੀ ਮਸੰਦ ਸੰਤ ਦੋਖੀ ਸ਼ੀਹੇਂ ਦੀਆਂ ਮੁਸ਼ਕਾਂ ਬੰਨ੍ਹ ਕੇ,ਦੁਸਟ ਦੋਖੀਯਨਿ;ਪਕਰਿ ਪਛਾਰੋ॥੪੨॥ਅਨੁਸਾਰ ਖ਼ੂਬ ਸੋਧਾ ਲਾਇਆ।ਯਥਾ:-ਜੈਕਾਰੁ ਕੀਓ ਧਰਮੀਆ ਕਾ;ਪਾਪੀ ਕਉ ਡੰਡੁ

ਦੀਓਇ॥ਧੀਰਮੱਲ ਨੂੰ ਤਾੜ ਕੇ ਕਿਹਾ,"ਜੇ ਤੂੰ ਸਤਿਗੁਰੂ ਸਾਹਿਬ ਜੀ ਦਾ ਭਤੀਜਾ ਨਾਂ ਲੱਗਦਾ ਹੁੰਦਾ ਤਾਂ ਤੇਰੀ ਭੀ ਜਾਨ ਮਾਰ ਦੇਣੀ ਸੀ, ਹੁਣ ਉੱਲੂ ਵਾਂਗ ਬਿੱਟ ੨ ਦੇਖਦਾ ਹੈਂ।" ਧੀਰਮੱਲ ਨੂੰ ਕੱਚੀਆਂ ਤਰੇਲੀਆ ਆ ਗਈਆਂ। ਗੁਰੂ ਪਿਆਰੇ ਪ੍ਰੇਮੀ ਮੱਖਣਸ਼ਾਹ ਜੀ ਨੇ ਗੁਰੂ ਘਰ ਦਾ ਸਾਰਾ ਮਾਲ ਵਾਪਿਸ ਲਿਆਂਦਾ। ਬਗੁਲੇ ਜਿਉ; ਰਹਿਆ ਪੰਖ ਪਸਾਰਿ॥(ਅਨੁਸਾਰ ਧੀਰਮੱਲ ਬਨਾਉਟੀ ਗੁਰਤਾ ਦੇ ਖੰਭ ਖਲਾਰੀ ਬੈਠਾ ਸੀ। ਉਸ ਦਾ ਸਾਰਾ ਸਾਜ਼ੋ ਸਮਾਨ ਤੋੜ ਫੋੜ ਦਿਤਾ। ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਭੀ ਨਾਲ ਲਿਆਂਦੇ। ਪ੍ਰਭ ਮੇਰੇ ਓਇ;ਬੈਰਾਗੀ ਤਿਆਗੀ॥ਸਰੂਪ ਸੱਚੇ ਸਤਿਗੁਰੂ ਨੌਂਵੇਂ ਪਾਤਿਸਾਹ ਜੀ ਨੇ ਪ੍ਰੇਮੀ ਮੱਖਣਸ਼ਾਹ ਜੀ ਨੂੰ ਕਿਹਾ, "ਭਾਈ! ਸਾਰਾ ਸਮਾਨ ਵਾਪਿਸ ਕਰਕੇ ਆ।" ਇਸ ਨੇ ਕਿਹਾ, "ਦਾਸ ਨੇ ਨਹੀਂ ਵਾਪਿਸ ਕਰਨਾ ਜੀ, ਸਾਰੇ ਕਹਿਣਗੇ ਡਰ ਗਏ ਹਨ। ਐਸੇ ਹੰਕਾਰੀਆਂ ਅੱਗੇ ਝੁਕਣਾ ਨਹੀਂ ਚਾਹੀਦਾ, ਜਿਨ੍ਹਾਂ ਨੇ ਆਪ ਜੀ 'ਤੇ ਗੋਲ਼ੀ ਚਲਾਈ ਹੈ।" ਸੱਚੇ ਸਤਿਗੁਰੂ ਸਾਹਿਬ ਜੀ ਨੇ ਕਿਹਾ, "ਭਾਈ! ਸੋ ਸਿਖੁ ਸਖਾ ਬੰਧਪੁ ਹੈ ਭਾਈ;ਜਿ ਗੁਰ ਕੇ ਭਾਣੇ ਵਿਚਿ ਆਵੈ॥ਅਨੁਸਾਰ ਸਿੱਖ ਨੂੰ ਚਾਹੀਦਾ ਹੈ, ਬਚਨ ਮੰਨੇ। ਜੇ ਆਪ ਜੀ ਨੇ ਸਮਾਨ ਵਾਪਿਸ ਨਹੀਂ ਕਰਨਾ, ਤਾਂ ਦਾਸ ਨੇ ਆਪ ਜੀ ਨੂੰ ਉਪਦੇਸ਼ ਨਹੀਂ ਦੇਣਾ।" ਹੁਕਮਿ ਮੰਨਿਐ ਹੋਵੈ ਪਰਵਾਣੁ; ਤਾ ਖਸਮੈ ਕਾ ਮਹਲੁ ਪਾਇਸੀ॥ਅਨੁਸਾਰ ਆਗਿਆਕਾਰੀ ਸਿੱਖ ਨੇ ਸਮਾਨ ਵਾਪਿਸ ਕਰ ਦਿਤਾ, (ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਾਰੇ ਸਤਿਗੁਰੂ ਸਾਹਿਬ ਜੀ ਨੂੰ ਨਹੀਂ ਦੱਸਿਆ ਤੇ ਨਾ ਹੀ ਵਾਪਿਸ ਕੀਤੇ) ਤਾਂ ਸੱਚੇ ਸਤਿਗੁਰੂ ਸਾਹਿਬ ਜੀ ਨੇ ਇਹ ਉਪਦੇਸ਼ ਬਖ਼ਸ਼ਿਆ:- "ਹੇ ਮੱਖਣਸ਼ਾਹ ਜੀ! ਪੂਰੇ ਗੁਰ ਕਾ;ਸੁਨਿ ਉਪਦੇਸੁ॥ਅਨੁਸਾਰ ਸ਼ਰਧਾ ਸਹਿਤ ਸੁਣੋ! ਦਾਸ ਦੇ ਪ੍ਰਗਟ ਹੋਣ ਤੋਂ ਧੀਰਮੱਲ ਦੀ ਪੂਜਾ ਹੋਣੋ ਹਟ ਗਈ, ਭਾਵੇਂ ਦਾਸ ਦਾ ਉਸ ਨਾਲ ਕੋਈ ਝਗੜਾ ਨਹੀਂ ਸੀ, ਪਰ ਦਾਸ ਉਸ ਦੇ ਗੁਰੂ ਬਣਨ ਚ ਰੋਕ ਬਣ ਗਿਆ, ਉਸ ਨੇ ਦਾਸ 'ਤੇ ਗੋਲ਼ੀ ਚਲਾ ਦਿਤੀ। ਲਾਲਚੀ ਤੇ ਵਿਕਾਰੀ ਦੇ ਮਨੋਰਥ ਦੀ ਪੂਰਤੀ ਚ ਜਿਹੜਾ ਵਿਘਨ ਬਣਦਾ ਹੈ, ਉਸ 'ਤੇ ਉਹ ਕ੍ਰੋਧ ਕਰਕੇ ਉਸ ਨੂੰ ਮਾਰ ਦਿੰਦਾ ਹੈ। ਜੇ ਦਾਸ ਲਾਲਚ ਨਾ ਤਿਆਗੇ ਤਾਂ ਸਿੱਖ ਲਾਲਚ ਕਿਵੇਂ ਤਿਆਗਣਗੇ? ਲਾਲਚ ਤਿਆਗ ਕੇ ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬਾਨ ਜੀ ਦੀਆਂ ਮਿੱਠੀਆਂ ਖ਼ੁਸ਼ੀਆਂ ਕਿਵੇਂ ਪਾਉਣਗੇ।"

੧੩੮.ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ ੧੭੨੧ ਬਿ: ਨੂੰ, ਗੁਰਤਾ ਪ੍ਰਾਪਤੀ ਮਗਰੋਂ ਭਾਈ ਮੱਖਣਸ਼ਾਹ ਜੀ, ਸਤਿਸੰਗਤ ਜੀ ਸਮੇਤ ਹਰੀ ਰੂਪ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਪਰਮ ਪਿਆਰੇ ਦਰਸ਼ਨਾਂ ਨੂੰ ਆਏ, "ਮਾਈਆਂ ਰੱਬ ਰਜਾਈਆਂ ਵਰ।"ਲੂਣ ਹਰਾਮੀ ਜਲਣ ਜੋਗੇ ਮਸੰਦ, ਸ੍ਰੀ ਦਰਬਾਰ ਸਾਹਿਬ ਜੀ ਦੇ ਚਾਰੇ ਬੂਹੇ ਬੰਦ ਕਰਕੇ ਚਲੇ ਗਏ। ਸਤਿਗੁਰੂ ਮਹਾਰਾਜ ਸਾਹਿਬ ਜੀ ਤੇ ਪ੍ਰੇਮੀਆਂ ਨੇ ਬਹੁਤ ੨ ਵੈਰਾਗ ਕੀਤਾ, "ਹੇ ਕਰਤਾ ਕਾਦਰ ਕਰੀਮ! ਆਪ ਜੀ ਦੀ ਰਜ਼ਾ ਅਟੱਲ ਹੈ। ਅੱਜ ਕੋਟਿ ਬ੍ਰਹਮੰਡ ਦੇ ਮਾਲਕ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਰਚਨਹਾਰ,ਦਰ ਮਾਦੇ;ਠਾਢੇ ਦਰਬਾਰਿ॥ ਤੁਝ ਬਿਨੁ ਸੁਰਤਿ ਕਰੈ ਕੋ ਮੇਰੀ;ਦਰਸਨੁ ਦੀਜੈ; ਖੋਲ੍ਹਿ

ਕਿਵਾਰ॥ਅਨੁਸਾਰ ਦਰਸ਼ਨਾਂ ਦੇ ਭਿਖਾਰੀ ਬਣ ਕੇ ਬੂਹੇ ਅੱਗੇ ਖੜ੍ਹੇ ਹਨ, ਜਿਨ੍ਹਾਂ ਦੇ ਪਰਮ-ਪਾਕ ਸੁੰਦਰ ਸੱਚੇ ਦਰਸ਼ਨਾਂ ਨੂੰ ਦੇਵੀ ਦੇਵਤੇ ਅਵਤਾਰ ਪੈਗੰਬਰ ਯੋਗੀ ਭਗਤ ਸੇਵਕ ਲੋਚਦੇ ਹਨ।" ਭਾਈ ਮੱਖਣਸ਼ਾਹ ਜੀ ਨੇ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਕਿਹਾ,"ਆਪ ਜੀ ਇੱਕ ਵਾਰੀ ਹੁਕਮ ਕਰੋ।ਇਨ੍ਹਾਂ ਮਸੰਦਾਂ ਨੂੰ ਬੰਨ੍ਹ ਕੇ ਡੰਡ ਦੇਵਾਂ,ਆਪ ਜੀ ਦੇ ਸੱਚੇ ਚਰਨ-ਕਮਲਾਂ 'ਤੇ ਪਾਵਾਂ।" ਧੀਰਜਧਾਰੀ ਦਿਆਲ ਕ੍ਰਿਪਾਲ ਕ੍ਰਿਪਾਨਿਧਿ ਸ਼ਾਂਤੀ ਦੇ ਸਾਗਰ, ਖਿਮਾ ਦੇ ਰਚਨਹਾਰ ਦਾਤੇ ਸਤਿਗੁਰੂ ਸਾਹਿਬ ਜੀ ਨੇ ਪ੍ਰੇਮੀ ਮੱਖਣਸ਼ਾਹ ਜੀ ਨੂੰ ਧੀਰਜ ਦਿਤਾ। ਰਾਮਦਾਸ ਸਰੋਵਰਿ ਨਾਤੇ॥ ਅਨੁਸਾਰ ਆਪ ਜੀ ਨੇ ਸਤਿਸੰਗਤ ਜੀ ਸਮੇਤ, ਪਰਮਪਵਿੱਤ੍ਰ ਸ੍ਰੀ ਰਾਮਦਾਸ ਸ੍ਰੋਵਰ ਚ ਇਸ਼ਨਾਨ ਕੀਤਾ,ਦਰਸ਼ਨੀ ਡਿਊਢੀ ਸਾਹਮਣੇ ਖੜ੍ਹ ਕੇ ਅਰਦਾਸ ਮਗਰੋਂ ਇਹ ਬਚਨ ਕਹੇ, "ਨਹਿ ਮਸੰਦ ਇਹ ਅੰਮ੍ਰਿਤਸਰੀਏ;ਤ੍ਰਿਸਨਾ ਅਗਨੀ ਅੰਦਰ ਸੜੀਏ।" ਉਪ੍ਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਆ ਕੇ,ਤੂ ਠਾਕੁਰੁ;ਤੁਮ ਪਹਿ ਅਰਦਾਸਿ॥ਅਨੁਸਾਰ ਅਰਦਾਸ ਕਰਕੇ,ਗੁਰੁ ਪੂਰਾ ਨਮਸਕਾਰੇ॥ਅਨੁਸਾਰ ਨਮਸਕਾਰ ਕਰਕੇ,ਆਪ ਜੀ ਨੇ ਗੁਰਦੁਆਰਾ ਸ੍ਰੀ ਥੜ੍ਹਾ ਸਾਹਿਬ ਜੀ (ਭੋਰਾ ਸਾਹਿਬ) ਆ ਕੇ ਕੁੱਝ ਸਮਾਂ, ਪ੍ਰਭ ਕਾ ਸਿਮਰਨੁ;ਸਭ ਤੇ ਊਚਾ॥ਸਿਮਰਨ ਕੀਤਾ। ਅੱਗੇ ਸ੍ਰੀ ਦਮਦਮਾ ਸਾਹਿਬ ਜੀ ਅਸਥਾਨ 'ਤੇ ਸਿਮਰਨ ਕਰਕੇ, ਵੱਲੇ ਪਿੰਡ ਸੱਚੇ ਚਰਨ ਕਮਲ ਪਾਏ। ਇੱਥੋਂ ਦੀ ਸਤਿਸੰਗਤ ਜੀ ਨੇ ਬੜੇ ਹੀ ਪ੍ਰੇਮ ਸਹਿਤ ਸ਼ੁਭ ਸੱਚੀ ਸੇਵਾ ਕੀਤੀ। ਇੱਥੇ ਹੀ ਸ੍ਰੀ ਅੰਮ੍ਰਿਤਸਰ ਸਾਹਿਬ ਦੀਆਂ ਮਾਈਆਂ ਨੇ, ਪ੍ਰੇਮ ਭੇਟਾਵਾਂ ਸੱਚੇ ਚਰਨ ਕਮਲਾਂ ਚ ਹਾਜ਼ਰ ਕਰਕੇ ਪੂਰਨ ਪ੍ਰੇਮ ਸਹਿਤ ਮੁਆਫ਼ੀ ਮੰਗੀ। ਯਥਾ:-ਸਾਸਿ ਸਾਸਿ;ਹਮ ਭੂਲਨਹਾਰੇ॥ਤੁਮ ਸਮਰਥ ਅਗਨਤ ਅਪਾਰੇ॥ਆਪ ਜੀ ਨੇ ਪਰਮ ਪ੍ਰਸੰਨ ਹੋ ਕੇ ਵਰ ਬਖ਼ਸ਼ਿਆ,"ਮਾਈਆਂ ਰੱਬ ਰਜਾਈਆਂ।"ਅੱਗੇ,ਮਿਲਿ ਕੁਸਲ ਸੇਤੀ ਘਰਿ ਆਏ॥ਅਨੁਸਾਰ ਬਾਬੇ ਬਕਾਲੇ ਸਾਹਿਬ ਜੀ ਵਾਪਿਸ ਆ ਗਏ।

੧੩੯.ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਨੇ ਸ੍ਰੀ ਕੀਰਤਪੁਰ ਸਾਹਿਬ ਜੀ ਆਉਣਾ।ਗੁਰੂ ਪ੍ਰਮੇਸਰ ਜੀ ਨੇ ਵੀਚਾਰਿਆ,ਗੁਸਾਈ ਪਰਤਾਪੁ ਤੁਹਾਰੋ ਡੀਠਾ॥ਅਨੁਸਾਰ ਪਰਮਪੂਜਨੀਕ ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਦਾ ਅਧਿਕ ਪ੍ਰਤਾਪ ਹੈ,ਜਿਸ ਕਰਕੇ ਦਾਸਨ ਦਾਸ ਦੀ ਪੂਜਾ ਹੋ ਰਹੀ ਹੈ,ਨਿਰਾਪਰਾਧ ਚਿਤਵਹਿ ਬੁਰਿਆਈ॥ਅਨੁਸਾਰ ਜਿਨ੍ਹਾਂ ਦੇ ਮਨ ਚ ਅਕਾਰਣ ਈਰਖਾ ਦ੍ਵੈਸ਼ ਹੈ, ਉਨ੍ਹਾਂ ਦੇ ਮਨ ਦਾਸ 'ਤੇ ਸੜ ਰਹੇ ਹਨ। {ਜੇ ਤਉ ਪਿਰੀਆ ਦੀ ਸਿਕ;ਹਿਆਉ ਨ ਠਾਹੇ ਕਹੀ ਦਾ॥ਅਨੁਸਾਰ ਇੱਥੇ ਰਹਿਣਾ ਠੀਕ ਨਹੀਂ।}ਦੁਆਬੇ ਨੂੰ ਤਾਰਦਿਆਂ ਹੋਇਆਂ, ਜਿਥੈ ਜਾਇ ਬਹੈ.ਮੇਰਾ ਸਤਿਗੁਰੂ;ਸੋ ਥਾਨੁ ਸੁਹਾਵਾ.ਰਾਮ ਰਾਜੇ॥ਅਨੁਸਾਰ ਸ੍ਰੀ ਕੀਰਤਪੁਰ ਸਾਹਿਬ ਜੀ ਆਏ,ਗੁਰੂ ਅਸਥਾਨਾਂ ਦੇ ਦਰਸ਼ਨ ਪਰਸੇ,;ਧਨੁ ਧਨੁ ਸੁ ਜਨਨੀ. ਜਿਨਿ ਗੁਰੂ ਜਣਿਆ ਮਾਇ॥ਅਨੁਸਾਰ ਸੱਚੇ ਸਤਿਗੁਰੂ ਅੱਠਵੇਂ ਪਾਤਿਸਾਹ ਜੀ ਦੇ ਮਾਤਾ (ਆਪਣੀ ਪਿਆਰੀ ਨੂੰਹ) ਕ੍ਰਿਸ਼ਨ ਕੌਰ ਜੀ ਨੂੰ ਭਾਣਾ ਮੰਨਣ ਨਾਮ ਲਿਵ ਲਾਉਣ ਦਾ ਪਰਮਪੂਜਨੀਕ ਸ਼ੁਭ ਸੱਚਾ ਉਪਦੇਸ਼ ਬਖ਼ਸ਼ਿਆ,ਸਤਿਗੁਰੁ ਮੇਰਾ ਸਦਾ ਸਦਾ;ਨਾ ਆਵੈ ਨਾ ਜਾਇ॥ਓਹੁ ਅਬਿਨਾਸੀ ਪੁਰਖੁ ਹੈ;ਸਭ ਮਹਿ

ਰਹਿਆ ਸਮਾਇ॥ਅਨੁਸਾਰ ਕਿਹਾ,"ਪਰਮਪੂਜਨੀਕ ਸੱਚੇ ਸਤਿਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਸਦਾ ਹਾਜ਼ਰ ਨਾਜਰ ਹਨ।"

੧੪੦.ਸ੍ਰੀ ਅਨੰਦਪੁਰ ਸਾਹਿਬ ਜੀ ਵਸਾਉਣੇ,ਸਾਖੀ ਮੌਲੇਸ਼ਾਹ ਸਈਅਦ ਪੀਰ ਜੀ ਦਾ ਸੰਸਾ ਦੂਰ ਕਰਨਾ:- ਕਹਿਲੂਰ ਦੀ ਦੂਣ ਚ ਸਤਿਲੁਜ ਕਿਨਾਰੇ,੧੫੭੦੦੦ ਨੂੰ ਚਾਰ ੨ ਕੋਹ ਧਰਤੀ ਖਰੀਦ ਕੇ,੧੭੨੧ ਬਿ: ਨੂੰ ਸ੍ਰੀ ਅਨੰਦਪੁਰ ਸਾਹਿਬ ਜੀ ਵਸਾਏ।ਰੋਪੜੀਏ ਪੀਰ ਮੌਲੇਸ਼ਾਹ ਸਈਅਦ ਜੀ ਨੇ ਆ ਕੇ ਨਮਸਕਾਰ ਕਰਕੇ ਕਿਹਾ, "ਆਪ ਜੀ, ਵੈਰਾਗੀ ਤਿਆਗੀ ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਦੀ ਗੱਦੀ ਦੇ ਮਾਲਕ ਹੋਂ, ਐਡੇ ਵੱਡੇ ੨ ਮਹਿਲ ਕਿਉਂ ਉਸਾਰ ਰਹੇ ਹੋਂ? ਜੋ ਪ੍ਰਵਿਰਤੀ ਬੰਧਨ ਹਨ।" ਸੱਚੇ ਪਾਤਿਸਾਹ ਜੀ ਨੇ ਕਿਹਾ, "ਹੇ ਭਾਈ, ਤੂੰ ਸੌਂ ਜਾ।" ਸੌਂ ਕੇ ਸੁਪਨੇ ਚ ਸੱਚੇ ਸਤਿਗੁਰੂ ਸਾਹਿਬ ਜੀ ਦੇ ਨਾਲ ਸੁਰਗ ਚ ਜਾ ਕੇ, ਇੱਕ ਬੰਦੇ ਨੂੰ ਸੋਨੇ ਦੇ ਪਲੰਘ 'ਤੇ ਬੈਠਾ ਵੇਖ ਕੇ ਪੁੱਛਿਆ, ਤਾਂ ਉਸ ਨੇ ਦੱਸਿਆ, "ਮੈਂ ਪਿਛਲੇ ਜਾਮੇ ਚ ਸ਼ੇਰ ਸੀ, ਮੇਰੇ ਘੁਰਨੇ ਚ ਬੰਦੇ ਆ ਕੇ ਬੈਠ ਗਏ, ਮੈਂ ਬਾਹਰੋਂ ਆਇਆ, ਵਿੜਕ ਆਉਣ ਤੋਂ ਬਾਹਰ ਹੀ ਰਿਹਾ, ਗੜਿਆਂ ਦੀ ਵਰਖਾ ਹੋਣ ਤੋਂ ਮਰ ਕੇ, ਇੱਥੇ ਪਹੁੰਚਾ, ਉਨ੍ਹਾਂ ਨੂੰ ਰਾਤ ਕਟਾਉਣ ਦਾ ਇਹ ਫ਼ਲ ਮਿਲਿਆ।" ਸੱਚੇ ਸਤਿਗੁਰੂ ਸਾਹਿਬ ਜੀ ਨੇ ਪੀਰ ਜੀ ਨੂੰ ਜਗਾਇਆ, ਇਸ ਨੇ ਸੱਚੇ ਸਤਿਗੁਰੂ ਸਾਹਿਬ ਜੀ ਦੇ ਸੱਚੇ ਚਰਨ ਕਮਲ ਫੜ ਲਏ। ਸੱਚੇ ਸਤਿਗੁਰੂ ਸਾਹਿਬ ਜੀ ਨੇ ਕਿਹਾ, "ਹੇ ਪ੍ਰੇਮੀਆਂ! ਕਥਾ ਕੀਰਤਨ ਲੰਗਰ ਸਤਿਸੰਗਤ ਦੇ ਨਿਵਾਸ ਲਈ ਮੰਦਰ ਬਨਾਉਣੇ ਪ੍ਰਵਿਰਤੀ ਬੰਧਨ ਨਹੀਂ ਹਨ।" ਯਥਾ:-ਜੇ ਲਖ ਕਰਮ ਕਮਾਈਅਹਿ;ਕਿਛੁ ਪਵੈ ਨ ਬੰਧਾ॥ਪੀਰ ਜੀ ਸੱਚੇ ਸਤਿਗੁਰੂ ਸਾਹਿਬ ਜੀ ਦੇ ਮੁਰੀਦ ਬਣ ਕੇ ਨਿਹਾਲ ਹੋਏ। ਮਨੁ ਬੇਚੈ; ਸਤਿਗੁਰ ਕੈ ਪਾਸਿ॥ ਅਨੁਸਾਰ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਪਾਸ ਆਪਣਾ ਮਨ ਬੇਚ ਕੇ, ਪੂਰਨ ਪ੍ਰਸੰਨਤਾ ਲੈ ਕੇ, ਭਾਈ ਮੱਖਣਸ਼ਾਹ ਜੀ ਇੱਥੋਂ ਵਿਦਾ ਹੋਏ।

੧੪੧.ਤੀਰਥ ਉਦਮੁ ਸਤਿਗੁਰੂ ਕੀਆ;ਸਭ ਲੋਕ ਉਧਰਣ ਅਰਥਾ॥ਅਨੁਸਾਰ ਸੱਚੇ ਸਤਿਗੁਰੂ ਸਾਹਿਬ ਨੇ ਪੂਰਬ ਦੇ ਤੀਰਥਾਂ ਨੂੰ ਪਰਮਪਵਿੱਤ੍ਰ ਕਰਨ ਜਾਣਾ:-ਪਰਮਪੂਜਨੀਕ ਮਾਤਾ ਕ੍ਰਿਸ਼ਨ ਕੌਰ ਜੀ, ਸਤਿਗੁਰੂ ਨੌਵੇਂ ਪਾਤਿਸਾਹ ਜੀ ਦੇ ਦਰਸ਼ਨ ਕਰਕੇ ਸ੍ਰੀ ਕੀਰਤਪੁਰ ਸਾਹਿਬ ਜੀ ਵਿਖੇ ਸੱਚਖੰਡ ਨੂੰ ਗਏ। ਸ੍ਰੀ ਗੁਰੂ ਸਾਹਿਬ ਜੀ ਨੇ ਮਾਤਾ ਜੀ ਨਮਿੱਤ ਭਜਨ ਸਿਮਰਨ ਦਾ ਪ੍ਰਵਾਹ ਚਲਾਇਆ। ਅਤੋਟ ਗੁਰੂ ਕਾ ਲੰਗਰ ਚਲਾਇਆ, ਗ੍ਰੀਬਾਂ ਨੂੰ ਦਾਨ ਦੇ ਕੇ ਤ੍ਰਿਪਤ ਕੀਤਾ। ਸੁਖੀ ਬਸੈ; ਮੋਰੋ ਪਰਿਵਾਰਾ॥ ਸੇਵਕ ਸਿੱਖਜ ਸਭੈ ਕਰਤਾਰਾ॥੩੭੮॥(ਸ੍ਰੀ ਦਸਮ ੧੩੮੬) ਅਨੁਸਾਰ ਆਪਣੇ ਸਿੱਖਾਂ ਰੂਪੀ ਪ੍ਰਵਾਰ ਸਤਿਸੰਗਤ ਜੀ ਨੂੰ ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ ਵਸਾ ਕੇ, ਆਪਣੇ ਪ੍ਰਵਾਰ ਤੇ ਸਤਿਸੰਗਤ ਜੀ ਸਮੇਤ ਆਪਣੇ ਦਾਸਾਂ ਦੀ ਕਲਿਆਣ ਕਰਨ ਹਿਤ ਅਤੇ ਤੀਰਥਾਂ ਨੂੰ ਪਵਿੱਤ੍ਰ ਕਰਨ ਚੱਲੇ, ਯਥਾ:-ਗਮਨਿ ਤੀਰਥਨਿ ਕੀਨਿ ਬਹਾਨਾ॥ ਨਿਜ ਦਾਸਨਿ ਚਹਤ ਕਲਿਆਨਾ॥ ਜਿਵੇਂ ੨ ਅੱਗੇ ਜਾਂਦੇ, ਸਤਿਸੰਗਤ ਵਧਦੀ ਗਈ। ਰੋਪੜ, ਘੜੂੰਆਂ, ਨੰਦਪੁਰ, ਕਲੇੜ, ਰੈਲੀ, ਪਕੜਾਣੇ, ਅਗਾਣੀ, ਬਿਸਰਾਮੇ, ਨਿਸਿੰਬਲੀ, ਅੰਬਾਲਾ, ਹਰਪਾਲਪੁਰ, ਟਹਿਲਪੁਰ, ਨੌਲੱਖਾ, ਮੈਣਦੁਆਵ, ਮੂਲੋਵਾਲ,

ਸੇਖਾ, ਹੰਡਿਆਏ, ਭੰਦੇਰ, ਅਲੀਸ਼ੇਰ, ਜੱਗੇ, ਭੂਪਾਲੀ, ਖੀਵਾ, ਭਿੱਖੀ, ਖਿਆਲਾ ਆਦਿ ਅਸਥਾਨਾਂ ਤੋਂ ਹੁੰਦੇ ਹੋਏ, ਤਖ਼ਤ ਸ੍ਰੀ ਦਮਦਮਾ ਸਾਹਿਬ ਜੀ (ਬਠਿੰਡਾ) ਵਿਖੇ ਪਰਮਪਵਿੱਤ੍ਰ ਪਰਮਪੂਜਨੀਕ ਸੱਚੇ ਚਰਨ ਕਮਲ ਪਾਏ।

੧੪੨.ਤਖ਼ਤ ਸ੍ਰੀ ਦਮਦਮਾ ਸਾਹਿਬ ਜੀ ਵਰ ਬਖ਼ਸ਼ਣੇ:- ਨੀਵੇਂ ਥਾਂ ਬੈਠ ਕੇ ਉੱਚੇ ਅਸਥਾਨ ਵੱਲ ਇਸ਼ਾਰਾ ਕਰਕੇ ਵਰ ਬਖ਼ਸ਼ੇ:- "ਪਰਮਪਵਿੱਤ੍ਰ ਦਸਵੇਂ ਜਾਮੇ ਅੰਦਰ ਉੱਚੇ ਅਸਥਾਨ 'ਤੇ ਬੈਠ ਕੇ ਵਾਹਿਗੁਰੂ ਜੀ ਦਾ ਜਸ ਕਰਾਂਗਾ, ਓਹ ਪਰਮਪਵਿੱਤ੍ਰ ਅਸਥਾਨ ਗੁਰੂ ਕੀ ਕਾਂਸੀ ਬਣੇਗਾ।" ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ ਪਰਮਪਵਿੱਤ੍ਰ ਸ੍ਰੋਵਰ ਰਚਿਆ, ਆਪ ਦੁਸ਼ਾਲੇ ਨਾਲ ਕਾਰ ਕੱਢੀ, ਸੁੰਦਰ ਦੀਵਾਨ ਸਜਦੇ, ਬੇਅੰਤ ਸੰਗਤਾਂ ਜੁੜਦੀਆਂ, ਚਰਣਾਂਮ੍ਰਿਤ ਪਿਲਾ ਕੇ ਸਿੱਖ ਬਣਾਏ, ਅੱਗੇ ਮੌੜ, ਸੂਲੀਸਰ, ਗੋਬਿੰਦਪੁਰੇ, ਬਾਰਾਪੁਰ, ਗਾਗਾ, ਗੁਰਨੇ, ਮਕ੍ਰੋੜ ਆਦਿ ਪਿੰਡਾਂ ਚ ਗਏ।

੧੪੩.ਵਾਹਿਗੁਰੂ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਨੇ ਧਮਧਾਣ ਸਾਹਿਬ ਜੀ ਪਰਮਪਵਿੱਤ੍ਰ ਸੱਚੇ ਚਰਨ ਪਾਏ, ਭਾਈ ਮੀਹਾਂ ਜੀ ਸੁਖ ਅਰਾਮ ਤਿਆਗ ਕੇ, ਰਾਤ ਦਿਨ ਆਪਣੇ ਪ੍ਰੀਤਮ ਗੁਰੂ ਜੀ ਦੇ ਲੰਗਰ ਦੀ ਸ਼ੁਭ ਸੱਚੀ ਸੇਵਾ ਕਰਦੇ ਸਨ, ਇਨ੍ਹਾਂ ਦੀ ਸੇਵਾ 'ਤੇ ਪਰਮ ਪ੍ਰਸੰਨ ਹੋ ਕੇ, ਸਤਿਗੁਰੂ ਸਾਹਿਬ ਜੀ ਨੇ ਇਨ੍ਹਾਂ ਨੂੰ ਸ੍ਰੀ ਮਹੰਤ ਥਾਪਿਆ, ਨਗਾਰਾ ਨਿਸ਼ਾਨ ਸਾਹਿਬ ਜੀ, ਲੰਗਰ ਚਲਾਉਣ ਲਈ ਲੋਹ ਬਖ਼ਸ਼ੀ। ਪਰਮਪੂਜਨੀਕ ਦਸਵੇਂ ਪਾਤਿਸਾਹ ਜੀ ਨੇ ਇਨ੍ਹਾਂ ਦੀ ਸੇਵਾ 'ਤੇ ਪ੍ਰਸੰਨ ਹੋ ਕੇ ਦਸਤਾਰ ਤੇ ਸ਼ਸਤ੍ਰ ਬਖ਼ਸ਼ਿਆ ਤੇ ਇਨ੍ਹਾਂ ਮਹਾਂਪੁਰਸ਼ਾਂ ਦੀ ਸੰਪ੍ਰਦਾ ਚੱਲੀ। ਅੱਗੇ ਆਪ ਜੀ ਨੇ ਬਾਰਨਾ, ਥਾਨੇਸਰ, ਬਣੀਬਦਰਪੁਰ, ਕੜੇ ਪਿੰਡ ਤੋਂ ਪ੍ਰਾਗਰਾਜ ਤ੍ਰਿਵੇਣੀ (ਇਲਾਹਾਬਾਦ) ਚ ਪਰਮਪਵਿੱਤ੍ਰ ਸੱਚੇ ਚਰਨ-ਕਮਲ ਪਾਏ।

੧੪੪.ਗੁਰੂ ਮਹਿਮਾ ਜੋਤਿ ਬਿਗਾਸ,ਭਾਈ ਨੰਦ ਲਾਲ ਜੀ:- ਹਮੋ ਗੁਰੂ ਨਾਨਕ ਅਸਤ; (ਹਮੋ) ਓਹੋ ਬ੍ਰਹਮ ਅਕਾਲ ਪੁਰਖੁ ਸਰੂਪ ਸਤਿ ਗੁਰੂ ਨਾਨਕ ਦੇਵ ਸਾਹਿਬ ਜੀ (ਅਸਤ) ਹਨ। ਹਮੋ ਗੁਰੂ ਅੰਗਦ ਅਸਤ॥ (ਹਮੋ) ਓਹੋ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਸਰੂਪ ਗੁਰੂ ਅੰਗਦ ਦੇਵ ਸਾਹਿਬ ਜੀ (ਅਸਤ) ਹਨ। ਹਮੋ ਗੁਰੂ ਅਮਰਦਾਸ; ਅਫ਼ਜ਼ਲੋ ਅਮਜ਼ਦ ਅਸਤ॥੨੨॥ (ਹਮੋ) ਓਹੋ ਗੁਰੂ ਨਾਨਕ ਦੇਵ ਸਾਹਿਬ ਜੀ, ਵਿਆਪਕ ਬ੍ਰਹਮ ਦੇ ਸਰੂਪ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਸਰੂਪ ਸਤਿ ਗੁਰੂ ਅਮਰਦਾਸ ਸਾਹਿਬ ਜੀ (ਅਫ਼ਜ਼ਲੋ) ਵੱਡੇ (ਅਮਜ਼ਦ) ਬਜ਼ੁਰਗ (ਅਸਤ) ਹਨ। ਤਿਨ੍ਹਾਂ ਦੇ ਅਤਿਅੰਤ ਪਿਆਰੇ ਦੋਹਤ੍ਰੇ ਜੀ ਦੇ ਅਤਿਅੰਤ ਪਿਆਰੇ ਪੋਤ੍ਰੇ, ਧੰਨ ਹਨ ਧੰਨ ਹਨ ਧੰਨ ਹਨ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ! ਧੰਨ ਹਨ। ਸੀਸ ਕੁਰਬਾਨ ਕੀਤਾ। ਸ੍ਰੀ ਹਰਿਗੋਬਿੰਦ ਸਾਹਿਬ ਜੀ ਅਤੇ ਉਨ੍ਹਾਂ ਦੇ ਮਹਿਲ, ਜਗਤ ਮਾਤਾ ਨਾਨਕੀ ਜੀ ਦੇ ਅਤੀ ਪਿਆਰੇ ਸਾਹਿਬਜ਼ਾਦੇ ਧੰਨ ਹਨ ਧੰਨ ਹਨ ਧੰਨ ਹਨ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ! ਧੰਨ ਹਨ! ਸੀਸ ਕੁਰਬਾਨ ਕੀਤਾ। ਪਰਮਪੂਜਨੀਕ ਜਗਤ ਮਾਤਾ ਗੁਜਰੀ ਕੌਰ ਜੀ ਦੇ ਪਰਮਪੂਜਨੀਕ ਪਤੀ ਜੀ ਧੰਨ ਹਨ ਧੰਨ ਹਨ ਧੰਨ

ਹਨ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ! ਧੰਨ ਹਨ। ਸੀਸ ਕੁਰਬਾਨ ਕੀਤਾ। ਸ਼ਹੀਦਾਂ ਦੇ ਸਿਰਤਾਜ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਅਤੇ ਉਨ੍ਹਾਂ ਦੇ ਮਹਿਲ ਜਗਤ ਮਾਤਾ ਗੰਗਾ ਜੀ ਦੇ ਅਤੀ ਪਿਆਰੇ ਪੋਤ੍ਰੇ ਧੰਨ ਹਨ ਧੰਨ ਹਨ ਧੰਨ ਹਨ ਸੱਚੇ ਸਤਿਗੁਰੂ ਗੁਰੂ ਤੇਗਬਹਾਦਰ ਸਾਹਿਬ ਜੀ! ਧੰਨ ਹਨ। ਸੀਸ ਕੁਰਬਾਨ ਕੀਤਾ। ਸ੍ਰੀ ਚੌਥੇ ਪਾਤਿਸ਼ਾਹ ਜੀ ਅਤੇ ਉਨ੍ਹਾਂ ਦੇ ਮਹਿਲ ਜਗਤ ਮਾਤਾ ਭਾਨੀ ਜੀ ਦੇ ਅਤੀ ਪਿਆਰੇ ਪੜੋਤੇ, ਧੰਨ ਹਨ ਧੰਨ ਹਨ ਧੰਨ ਹਨ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ! ਧੰਨ ਹਨ। ਸੀਸ ਕੁਰਬਾਨ ਕੀਤਾ। ਬਾਬਾ ਲਾਲ ਚੰਦ ਅਤੇ ਉਨ੍ਹਾਂ ਦੇ ਘਰੋਂ ਸਾਡੇ ਮਾਤਾ ਬਿਸ਼ਨ ਕੌਰ ਜੀ ਦੇ ਪਰਮ ਪਿਆਰੇ ਜਵਾਈ ਧੰਨ ਹਨ ਧੰਨ ਹਨ ਧੰਨ ਹਨ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ! ਧੰਨ ਹਨ। ਸੀਸ ਕੁਰਬਾਨ ਕੀਤਾ। ਸ੍ਰੀ ਬਾਬਾ ਗੁਰਦਿਤਾ ਜੀ ਦੇ ਛੋਟੇ ਭਰਾਤਾ ਸਾਹਿਬ ਜੀ ਅਤੇ ਸਤਿਗੁਰੂ ਹਰਿਰਾਏ ਸਾਹਿਬ ਜੀ ਦੇ ਪਰਮਪੂਜਨੀਕ ਚਾਚਾ ਜੀ ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ! ਧੰਨ ਹਨ। ਸੀਸ ਕੁਰਬਾਨ ਕੀਤਾ। ਸਤਿਗੁਰੂ ਹਰਿਰਾਏ ਸਾਹਿਬ ਜੀ ਅਤੇ ਉਨ੍ਹਾਂ ਦੇ ਮਹਿਲ ਜਗਤ ਮਾਤਾ ਕ੍ਰਿਸ਼ਨ ਕੌਰ ਜੀ ਦੇ ਅਤੀ ਪਿਆਰੇ ਸਾਹਿਬਜ਼ਾਦੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਪਰਮਪੂਜਨੀਕ ਬਾਬਾ ਸਾਹਿਬ ਜੀ, ਯਥਾ:- ਬਾਬਾ ਵਸੈ; ਬੀਚ ਬਕਾਲੇ। ਅਪਨੀ ਸੰਗਤ; ਆਪ ਸੰਭਾਲੇ। ਧੰਨ ਹਨ ਧੰਨ ਹਨ ਧੰਨ ਹਨ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ! ਧੰਨ ਹਨ। ਸੀਸ ਕੁਰਬਾਨ ਕੀਤਾ।

(ਤ੍ਰਿਬੇਣੀ)ਪ੍ਰਾਗਰਾਜ ਤੀਰਥ ’ਤੇ ਪਹਿਲੇ ਸ੍ਰੀ ਅਖੰਡ ਪਾਠ ਸਾਹਿਬ ਜੀ ਕਰਾਉਣੇ ਪਾਠ ਮਰਯਾਦਾ ਪੋਥੀ ’ਚ ਪੜ੍ਹੋ।

ਅੱਗੇ ਕਾਂਸ਼ੀ ਵਿਖੇ,ਬ੍ਰਹਮ ਚਰਚਾ ਕਰਕੇ ਵਿੱਦਵਾਨਾਂ ਨੂੰ ਨਿਹਾਲ ਕੀਤਾ।

੧੪੫.ਚਾਚਾ ਫੱਗੂ ਜੀ ਨੂੰ ਨਿਹਾਲ ਕਰਨਾ:- ਬਿਹਾਰ ਚ ਜ਼ਿਲਾ ਸ਼ਾਹਬਾਦ ਦੀ ਤਸੀਲ ਸਸਰਾਮ ਵਿਖੇ, ਸੱਚੇ ਸਤਿਗੁਰੂ ਸਾਹਿਬ ਜੀ ਦੇ ਅਨਿੰਨ ਭਗਤ ਚੱਚਾ ਫੱਗੂ ਜੀ ਭਜਨ ਸਿਮਰਨ ਗੁਰਸਿੱਖੀ ਦਾ ਪ੍ਰਚਾਰ ਕਰਦੇ ਸਨ। ਸੱਚੇ ਸਤਿਗੁਰੂ ਸਾਹਿਬ ਜੀ ਲਈ ਦਸਵੰਧ ਇਕੱਠਾ ਕਰਕੇ, ਪਾਈ ੨ ਸੱਚੇ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਚ ਭੇਜ ਦਿੰਦੇ, ਇੱਕ ਘਰੇ ਗੁਰੂ ਸੇਵਾ ਲੈਣ ਗਏ, ਇੱਕ ਪਤੀ ਦੀ ਵਿਯੋਗਣ ਨੇ ਕੂੜਾ ਚੁੱਕ ਕੇ ਝੋਲ਼ੀ ਚ ਪਾ ਦਿਤਾ, ਨਾਲੇ ਗਾਲ਼ਾਂ ਕੱਢੀਆਂ, ਬਾਬੇ ਜੀ ਨੇ ਇਸ ’ਤੇ ਗੁੱਸਾ ਕਰਨ ਦੀ ਬਜਾਏ, ਮਹਾਨ ਤਰਸ ਕੀਤਾ, ਆਪਣੇ ਘਰੇ ਆ ਕੇ ਕੂੜੇ ’ਚ ਇੱਕ ਬੇਰ ਦੇਖਿਆ, ਉਸ ਨੂੰ ਕੂੜੇ ਸਮੇਤ ਬੀਜ ਦਿਤਾ। ਇਸ ਬੇਰੀ ਦਾ ਨਾਮ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਦੀ ਬੇਰੀ ਰੱਖਿਆ। ਇਸ ਦੇ ਮਿੱਠੇ ਬੇਰ ਸਤਿਸੰਗਤ ਜੀ ਨੂੰ ਵਰਤਾਉਂਦੇ। ਗੁਰੂ ਪ੍ਰਮੇਸਰ ਜੀ ਘੋੜੇ ’ਤੇ ਚੜ੍ਹੇ ਚੜ੍ਹਾਏ ਇਸ ਪ੍ਰੇਮੀ ਦੇ ਪਾਸ ਪਹੁੰਚੇ, ਦਰਸ਼ਨ ਕਰਕੇ ਨਿਹਾਲ ਹੋ ਗਏ। ਯਥਾ:- (ਨੱਸੇ) ਦਰਸਨੁ ਦੇਖਤ; ਦੋਖ ਨਸੇ॥ਇਸ ਪ੍ਰੇਮੀ ਨੇ ਗੁਰੁ ਪਰਮੇਸੁਰੁ ਪੂਜੀਐ; ਮਨਿ ਤਨਿ ਲਾਇ ਪਿਆਰੁ॥ਅਨੁਸਾਰ ਸੱਚੇ ਸਤਿਗੁਰੂ ਸਾਹਿਬ ਜੀ ਦਾ ਇਉਂ ਪੂਜਨ ਕੀਤਾ:-ਸਿੰਘਾਸਨ ਪਰ ਤਬਹਿ

ਬਿਠਾਏ॥ ਪਰਯੋ ਡੰਡਵਤ ਗੁਰ ਅਗਵਾਏ॥ਬਾਰਿ ਬਾਰਿ ਅਭਿਬੰਦਨ ਭੂਮ॥ ਪਗ ਪੰਕਜ ਗਹਿ ਆਨਨ ਚੁੰਮ॥੩੪॥ ਯਥਾ:-ਪਰਵਦਗਾਰ ਅਪਾਰ ਅਗਮ ਬੇਅੰਤ ਤੂ॥ ਜਿਨਾ ਪਛਾਤਾ ਸਚੁ; ਚੁੰਮਾ ਪੈਰ ਮੂੰ॥) ਤਿਸੁ ਜਨ ਕੇ. ਪਗ ਨਿਤ ਪੂਜੀਅਹਿ.ਮੇਰੀ ਜਿੰਦੁੜੀਏ;ਜੋ.ਮਾਰਗਿ ਧਰਮ ਚਲੇਸਹਿ ਰਾਮ॥)ਲੇ ਗੁਰੁ ਕੀ ਪਨਹੀ;ਨਿਜ ਹਾਥ। ਤਿਸ ਤੇ ਧੂਲ;ਲਗਾਵਤਿ ਮਾਥ। ਹਾਥ ਜੋਰਿ;ਹੁਇ ਖਰੋ ਅਗਾਰੀ।ਬਾਰਿ ਬਾਰਿ; ਹੋਵਤ ਬਲਿਹਾਰੀ॥੩੫॥(ਗੁ: ਪ੍ਰ:ਸੂ:)(ਭੂਮ)ਧਰਤੀ 'ਤੇ ਪੈ ਕੇ(ਅਭਿ)ਦਿਲੋਂ ਲਾ ਕੇ ਬੰਦਨ ਕੀਤੀ।ਯਥਾ:-ਡੰਡਉਤਿ ਬੰਦਨ ਅਨਿਕਬਾਰ;ਸਰਬ ਕਲਾ ਸਮਰਥ॥)ਗੁਰ ਕੀ ਰੇਣੁ;ਨਿਤ ਮਜਨੁ ਕਰਉ॥ ਜਨਮ ਜਨਮ ਕੀ; ਹਉਮੈ ਮਲੁ ਹਰਉ॥

ਵਾਹਿਗੁਰੂ॥ਇਨ੍ਹਾਂ ਨੇ ਸਾਰੀ ਭੇਟਾ ਹਾਜ਼ਰ ਕੀਤੀ,ਗ਼ਰੀਬ ਨਿਵਾਜ ਜੀ ਨੇ ਬੇਰ ਛਕ ਕੇ ਪਰਮ-ਪ੍ਰਸੰਨ ਹੋ ਕੇ ਇਹ ਵਰ ਦਿਤੇ,"ਹੇ ਪ੍ਰੇਮੀਆਂ! ਆਪ ਜੀ ਸਿੱਖੀ ਦੇ ਥੰਮ੍ਹ ਹੋਂ,ਆਪ ਜੀ ਦੀ ਕਰਣੀ ਕਮਾਈ ਧੰਨ ਹੈ,ਆਪ ਜੀ ਆਪ ਤਰੇ, ਅਨੇਕਾਂ ਨੂੰ ਤਾਰੋਂਗੇ,ਆਪ ਜੀ ਦੀ ਤੇ ਦਾਸਨਦਾਸ ਦੀ ਏਕਤਾ ਅਭੇਦਤਾ ਹੈ।" ਧੰਨ ਸਤਿਗੁਰੂ ਧੰਨ ਸਤਿਗੁਰੂ ਸਾਹਿਬ ਜੀ ਦੇ ਪ੍ਰੇਮੀ ਸਿੱਖ,ਕੂੜਾ ਝੋਲ਼ੀ ਚ ਪੁਆ ਕੇ ਗਾਲ਼ਾਂ ਸਹਾਰ ਕੇ, ਉਸ ਦਾ ਭਲਾ ਸੱਚੇ ਸਤਿਗੁਰੂ ਸਾਹਿਬ ਜੀ ਤੋਂ ਕਰਵਾਇਆ। ਸਤਿਸੰਗਤ ਜੀ ਦਰਸ਼ਨ ਕਰਨ ਜਾਂਦੇ ਹਨ ਤਾਂ ਇੱਥੇ ਹੁਣ ਤੱਕ ਬੇਰਾਂ ਦਾ ਪ੍ਰਸ਼ਾਦਿ ਵਰਤਦਾ ਹੈ, ਜੋ ਦਾਸਨਦਾਸ ਨੇ ਛਕਿਆ ਹੈ।

੧੪੬.ਵਾਹਿਗੁਰੂ॥ ਸਸਰਾਮ ਤੋਂ ਬੁੱਧ ਗਯਾ ਪਹੁੰਚੇ। ਪੰਡਿਤਾਂ ਨੇ ਮੂੰਹ ਮੰਗਿਆ ਦਾਨ ਮੰਗਿਆ, ਤਾਂ ਸੱਚੇ ਸਤਿਗੁਰੂ ਸਾਹਿਬ ਜੀ ਨੇ ਕਿਹਾ, "ਪੰਡਿਤ ਰੋਵਹਿ ਗਿਆਨੁ ਗਵਾਇ॥ਇਸ ਕਰਕੇ ਤੁਹਾਨੂੰ ਲਬ ਲਾਲਚ ਛੱਡ ਕੇ ਗਿਆਨ ਪ੍ਰਾਪਤ ਕਰਕੇ ਸੁਰਖਰੂ ਹੋਣਾ ਚਾਹੀਦਾ ਹੈ।" ਦਾਤੇ ਸਤਿਗੁਰੂ ਸਾਹਿਬ ਜੀ ਨੇ, ਤੂ ਅਣਮੰਗਿਆ ਦਾਨੁ ਦੇਵਣਾ;ਸਭਨਾਹਾ ਜੀਆ॥)ਮੁਹ ਮੰਗਾਂ ਸੋਈ ਦੇਵਦਾ;ਹਰਿ ਪਿਤਾ ਸੁਖਦਾਇਕ॥ਅਨੁਸਾਰ ਮੂੰਹ ਮੰਗਿਆ ਦਾਨ ਦੇ ਦਿਤਾ। ਯਥਾ:- ਨਾਨਕ. ਤੋਟਿ ਨ ਆਵਈ; ਤੇਰੇ ਜੁਗਹ ਜੁਗਹ ਭੰਡਾਰ॥ਪੰਡਿਤਾਂ ਨੇ ਫੇਰ ਕਿਹਾ,"ਜੀ ਸਾਨੂੰ ਕੋਈ ਹੁਕਮਨਾਮਾ ਬਖ਼ਸ਼ੋ, ਜਿਸ ਨੂੰ ਦਿਖਾ ਕੇ ਸਿੱਖਾਂ ਤੋਂ ਦਾਨ ਲਿਆ ਕਰੀਏ।" ਤਾਂ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ, ਲਬੁ ਕੁਤਾ ਕੂੜੁ ਚੂਹੜਾ; ਠਗਿ ਖਾਧਾ ਮੁਰਦਾਰੁ॥)ਲੋਭ ਲਹਰਿ ਸਭੁ ਸੁਆਨੁ ਹਲਕੁ ਹੈ;ਹਲਕਿਓ ਸਭਹਿ ਬਿਗਾਰੇ॥ਅਨੁਸਾਰ ਫ਼ੁਰਮਾਇਆ "ਤੁਹਾਡਾ ਅਧਿਕਾਰ ਨਹੀਂ,ਤੁਸੀਂ ਲੋਭੀ ਹੋਂ,ਤੁਹਾਡੀਆਂ ਰਸਮਾਂ ਰੀਤਾਂ ਤੋਂ ਤਾਂ ਸਿੱਖਾਂ ਨੂੰ ਸੁਤੰਤ੍ਰ ਕਰਨਾ ਹੈ।" ਯਥਾ:-ਹਮਰਾ ਝਗਰਾ ਰਹਾ ਨ ਕੋਊ॥ਪੰਡਿਤ ਮੁਲਾਂ ਛਾਡੇ ਦੋਊ॥ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਜੀ ਨੇ ਗਯਾ ਤੋਂ ਰਾਜਗ੍ਰਿਹ ਤੇ ਨਾਲੰਦਾ ਜਾ ਕੇ ਗੁਰਸਿੱਖੀ ਦਾ ਪ੍ਰਚਾਰ ਕੀਤਾ। ਹੁਣ ਤੱਕ ਗੁਰੂ ਸੰਗਤਾਂ ਕਾਇਮ ਹਨ।

੧੪੭.ਵਾਹਿਗੁਰੂ॥ ਨਾਲੰਦਾ ਤੋਂ ਸ੍ਰੀ ਪਟਨਾ ਸਾਹਿਬ ਜੀ (ਪਹਿਲਾ ਨਾਮ ਬਿਸੰਭਰਪੁਰ ਸੀ) ਵਿਖੇ ਸੱਚੇ ਚਰਨ ਕਮਲ ਪਾਏ, ਦੋਵੇਂ ਵੇਲੇ ਸੱਚੇ ਸਤਿਗੁਰੂ ਸਾਹਿਬ ਜੀ ਸੁੰਦਰ ਦੀਵਾਨ ਸਜਾਉਂਦੇ, ਕੋਟਿ ਬ੍ਰਹਮੰਡ ਦੇ ਰਚਨਹਾਰ ਸੱਚੇ ਪਾਤਿਸਾਹ ਜੀ 'ਤੇ ਖੰਡ ਬ੍ਰਹਮੰਡ ਮੋਹਿਤ ਹੋ ਗਏ।

ਯਥਾ:- ਮੋਹੀ ਦੇਖਿ ਦਰਸੁ; ਨਾਨਕ ਬਲਿਹਾਰੀਆ॥)ਤੇਰੋ ਰੂਪੁ;ਸਗਲ ਦੇਖਿ ਮੋਹੀ॥) ਸਭ ਮੋਹੀ.ਦੇਖਿ ਦਰਸਨੁ ਗੁਰ ਸੰਤ;ਚੌਵੀ ਘੰਟੇ ਲੰਗਰ ਚਲਦਾ,ਰਾਜੇ ਰੰਕ ਬੈਠ ਕੇ ਛਕਦੇ, ਬੇਅੰਤ ਧਨ ਪਦਾਰਥ ਆਉਂਦਾ, ਵੱਡੇ ਦਾਤੇ ਸੱਚੇ ਸਤਿਗੁਰੂ ਸਾਹਿਬ ਜੀ ਗ੍ਰੀਬਾਂ ਨੂੰ ਲੁਟਾ ਦਿੰਦੇ, ਖੰਡਾਂ ਬ੍ਰਹਮੰਡਾਂ ਚ ਜਸ ਫੈਲ ਗਿਆ, ਧੜਾ ਧੜ ਸਿੱਖ ਬਣਨ ਲੱਗੇ। ਇਹ ਖਬਰ ਜ਼ਾਲਮ ਔਰੰਗੇ ਪਾਸ ਪਹੁੰਚੀ, ਸੜ ਬਲ਼ ਗਿਆ। ਜਗ੍ਹਾ ਥੋੜ੍ਹੀ ਸੀ, ਸੰਗਤ ਬੇਅੰਤ ਜੁੜਦੀ, ਵਡਭਾਗੇ ਸ਼ਾਹੂਕਾਰ ਪ੍ਰੇਮੀ ਨੇ ਆਪਣੀ ਹਵੇਲੀ ਅਰਦਾਸ ਕਰ ਦਿਤੀ, ਇੱਥੇ ਪਹਿਲਾਂ ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਭੀ ਸੱਚੇ ਚਰਨਕਮਲ ਪਾਏ ਸਨ। ਸਤਿਸੰਗਤ ਜੀ ਨੇ ਆਪ ਜੀ ਲਈ ਸੁੰਦਰ ਸ੍ਰੀ ਹਰਿਮੰਦਰ ਸਾਹਿਬ ਜੀ ਰਚ ਦਿਤੇ, ਮਾਨੋ ਆਪ ਵਾਹਿਗੁਰੂ ਸਤਿਗੁਰੂ ਦਸਵੇਂ ਪਾਤਿਸਾਹ ਜੀ ਦੀ ਮਿੱਠੀ ਪਿਆਰੀ ਉਡੀਕ 'ਚ ਰਚੇ ਹਨ, ਪਰਮਪੂਜਨੀਕ ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਜੀ ਨੇ ਚੁਮਾਸਾ ਇੱਥੇ ਕੱਟਿਆ, ਸਿੱਖੀ ਦਾ ਭਾਰੀ ਪ੍ਰਚਾਰ ਕੀਤਾ। ਇੱਥੇ ਆਪਣੇ ਪ੍ਰਵਾਰ ਦੀ ਦੇਖ ਭਾਲ ਲਈ ਵੱਡਭਾਗੇ ਭਾਈ ਦਿਆਲਦਾਸ ਤੇ ਸ੍ਰੀ ਪਟਨੇ ਸਾਹਿਬ ਜੀ ਦੇ ਪ੍ਰੇਮੀ ਮਸੰਦ ਭਾਈ ਮਿਹਰਚੰਦ ਤੇ ਚੈਨਸੁਖ ਨੂੰ ਜਿੰਮੇਵਾਰੀ ਸੰਭਾਲੀ।

੧੪੮.ਵਾਹਿਗੁਰੂ॥ਢਾਕੇ ਭਾਈ ਬੁਲਾਕੀਦਾਸ ਜੀ ਤੇ ਇਨ੍ਹਾਂ ਦੇ ਮਾਤਾ ਜੀ ਨੂੰ ਨਿਹਾਲ ਕਰਨਾ:-

ਇੱਥੋਂ ਅਗਸਤ ਦੇ ਮਹੀਨੇ ਢਾਕੇ ਨੂੰ ਚੱਲੇ ਤੇ ਮੁੰਘੇਰ ਠਹਿਰੇ।ਇੱਥੋਂ ਭਾਗਲਪੁਰ,ਸਾਹਿਬਗੰਜ,ਇਕਾਂਤਨੱਗਰ, ਮਾਲਦਾ (ਗੋਦਾਗਿਰੀ) ਗੋਪਾਲਪੁਰ,ਪਬਨਾ ਹੁੰਦੇ ਹੋਏ ਢਾਕੇ ਪਹੁੰਚੇ।ਇੱਥੇ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਭੀ ਸੱਚੇ ਚਰਨ ਕਮਲ ਪਾ ਕੇ ਖੂਹ ਲੁਆਇਆ ਸੀ, ਮਿੱਠਾ ਜਲ ਸ਼ਰਧਾਵਾਨ ਬੰਗਾਲੀ ਵਰਤਦੇ ਰਹੇ। ਢਾਕੇ ਚ ਇੱਕ ਉਦਾਸੀ ਮਹਾਂਪੁਰਸ਼ ਅਲਮਸਤ ਜੀ ਨੇ ਅਸਥਾਨ ਬਣਾ ਕੇ ਪ੍ਰਚਾਰ ਕੀਤਾ, ਭਾਈ ਨੱਥਾ ਜੀ ਇਸ ਅਸਥਾਨ ਦੇ ਸੇਵਾਦਾਰ ਸਨ, ਇੱਕ ਅਸਥਾਨ ਦੇ ਭਾਈ ਬੁਲਾਕੀਦਾਸ ਜੀ ਸੇਵਕ ਸਨ। ਇਸ ਥਾਂ ਦਾ ਨਾਂ ਸੰਗਤ ਟੋਲਾ ਪ੍ਰਸਿੱਧ ਹੋਇਆ, ਇਨ੍ਹਾਂ ਦੇ ਪ੍ਰੇਮ ਦੇ ਵਸੀਕਾਰ ਹੋ ਕੇ, ਸ੍ਰੀ ਗੁਰੂ ਸਾਹਿਬ ਜੀ ਇੱਥੇ ਠਹਿਰੇ। ਯਥਾ:-ਸਾਚੁ ਕਹੌਂ ਸੁਨ ਲੇਹੁ ਸਭੈ;ਜਿਨ ਪ੍ਰੇਮੁ ਕੀਓ.ਤਿਨ ਹੀ ਪ੍ਰਭੁ ਪਾਇਓ॥ਬੁਲਾਕੀਦਾਸ ਜੀ ਦੀ ਮਾਤਾ ਜੀ ਬੜੀ ਗੁਰਮੁਖਿ ਤੀਬਰ ਭਾਵਨੀ ਵਾਲੀ ਸੀ। ਇਸ ਨੂੰ ਕ੍ਰਿਪਾਨਿਧਾਨ ਸਤਿਗੁਰੂ ਸਾਹਿਬ ਜੀ ਨੇ ਖ਼ੂਬ ਮਿੱਠੇ ਬਚਨਾਂ ਚ ਕਿਹਾ,"ਹੇ ਮਾਤਾ ਜੀ! ਆਪ ਜੀ ਦੇ ਪ੍ਰੇਮ ਦੀ ਖਿੱਚ ਕਰਕੇ ਦਾਸ ਦਰਸ਼ਨ ਕਰਨ ਆਇਆ ਹੈ, ਜੋ ਇੱਛਾ ਹੈ ਸੋ ਮੰਗੋ।" ਮਾਤਾ ਜੀ ਨੇ ਕਿਹਾ,"ਰਾਵਰ ਕੋ ਦਰਸ਼ਨ ਨਿੱਤ ਪਾਵਉਂ।ਜਬਿ ਲਗਿ ਤਨ ਮਹਿਂ ਪ੍ਰਾਨ ਵਸਾਵਉਂ॥੪੭॥ਇਹੀ ਆਸ ਮੇਰੀ ਸੋ ਦੀਜੈ॥ ਨਿੱਤ ਦਰਸ਼ਨ ਦੇ ਕਰਿ ਹਰਖੀਜੈ।"ਆਪ ਜੀ ਨੇ ਪਰਮਪ੍ਰਸੰਨ ਹੋ ਕੇ ਕਿਹਾ, "ਆਪ ਜੀ ਦੀ ਸ਼ੁਭ ਇੱਛਾ ਕਰਤਾਰ ਜੀ ਪੂਰੀ ਕਰਨਗੇ। ਜਦੋਂ ਧਿਆਨ ਕਰੋਂਗੇ,ਦਰਸ਼ਨ ਹੋਣਗੇ।" ਇਸ ਮਾਤਾ ਜੀ ਨੇ ਮੁਗਲ ਦਰਬਾਰ ਦੇ ਨਕਾਸ਼ ਤੋਂ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੀ ਤਸਵੀਰ ਖਿਚਵਾਈ,ਜੋ ਹੁਣ ਭੀ

ਢਾਕੇ ਚ ਹੈ। ਸਤਿਗੁਰੂ ਸਾਹਿਬ ਜੀ ਦੇ ਪ੍ਰਕਾਸ਼ਮਈ ਨੂਰੋ ਨੂਰ ਚੇਹਰੇ ਨੂੰ ਦੇਖ ਕੇ, ਨਕਾਸ਼ ਦੀਆਂ ਅੱਖਾਂ ਚੁੰਧਿਆ ਗਈਆਂ, ਤੇਜ਼ ਨਾ ਸਹਾਰ ਸਕੀਆਂ। ਪ੍ਰੇਮੀ ਬੁਲਾਕੀਦਾਸ ਜੀ ਨੇ ਸਤਿਗੁਰੂ ਸਾਹਿਬ ਜੀ ਲਈ ਨਵੀਂ ਇਮਾਰਤ ਬਣਾਈ।

੧੪੯.ਵਾਹਿਗੁਰੂ॥ਪੂਰਨ ਪ੍ਰੇਮੀਂ ਨਿਸ਼ਕਪਟ ਭਾਈ ਨੱਥੇ ਜੀ ਨੂੰ ਨਿਹਾਲ ਕਰਨਾ:-ਸ੍ਰੀ ਸਤਿਗੁਰੂ ਸਾਹਿਬ ਜੀ ਦੇ ਪਾਸ ਬੁਲਾਕੀਦਾਸ ਤੇ ਸਤਿਸੰਗਤ ਨੇ ਫ਼ਰਿਆਦ ਕੀਤੀ, "ਹੇ ਸੱਚੇ ਪਾਤਿਸਾਹ ਜੀ!ਭਾਈ ਨੱਥਾ ਜੀ ਗਾਲ਼ ਕੱਢ ਕੇ ਜੜੀਂ ਲਾ ਦਿੰਦੇ ਹਨ।"ਆਪ ਜੀ ਨੇ ਭਾਈ ਸਾਹਿਬ ਜੀ ਨੂੰ ਬੁਲਾ ਕੇ ਕਿਹਾ, "ਹੇ ਭਾਈ! ਸਤਿਸੰਗਤ ਜੀ ਕਹਿੰਦੇ ਹਨ ਕਿ ਭਾਈ ਸਾਹਿਬ ਜੀ ਸਾਨੂੰ ਗਾਲ਼ ਕੱਢਦੇ ਹਨ।" ਸਤਿਗੁਰੂ ਸਾਹਿਬ ਜੀ ਦੇ ਸਾਹਮਣੇ ਗਾਲ਼ ਕੱਢ ਕੇ ਕਿਹਾ, "ਮੈਂ ਕਦੋਂ ਗਾਲ਼ ਕੱਢਦਾ ਹਾਂ।" ਸੁਣ ਕੇ ਸ੍ਰੀ ਗੁਰੂ ਜੀ ਅਤੇ ਸਤਿਸੰਗਤ ਹੱਸੇ, ਤਾਂ ਗੁਰੂ ਸਾਹਿਬ ਜੀ ਕਿਹਾ,"ਸਤਿਸੰਗਤ ਜੀ!ਇਨਾਂ ਦਾ ਸੁਭਾਉ ਪੱਕਾ ਹੈ,ਪਰ ਦਿਲ ਚ ਵਿਕਾਰ ਨਹੀਂ,ਰਿਦਾ ਨਿਸ਼ਕਪਟ ਸ਼ੁੱਧ ਹੈ,ਆਪ ਜੀ ਇਨ੍ਹਾਂ ਦੀ ਗਾਲ਼ ਦਾ ਅਰਥ ਨ ਕੱਢਿਆ ਕਰੋ।ਯਥਾ:-ਜੇ ਬਾਹਰਹੁ ਭੁਲਿ ਚੁਕਿ ਬੋਲਦੇ;ਭੀ ਖਰੇ ਹਰਿ ਭਾਣੇ॥ਵਾਲੀ ਗੱਲ ਹੈ।" ਇਹ ਵਾਹਿਗੁਰੂ ਸਤਿਗੁਰੂ ਸੱਤਵੇਂ ਪਾਤਿਸਾਹ ਜੀ ਲਈ ਬਸਤ੍ਰ ਭੇਜਦੇ ਰਹੇ ਹਨ।

ਵਾਹਿਗੁਰੂ॥ ਢਾਕੇ ਤੋਂ ਸੱਚੇ ਸਤਿਗੁਰੂ ਸਾਹਿਬ ਜੀ ਨੇ ਸਿਲਹਟ ਚਿਟਾਗਾਂਗ, ਸੋਨਦੀਪ ਆਦਿ ਅਸਥਾਨਾ 'ਤੇ ਜਾ ਕੇ ਸਤਿਸੰਗਤ ਜੀ ਨੂੰ ਨਿਹਾਲ ਕੀਤਾ।

੧੫੦.ਵਾਹਿਗੁਰੂ॥ਰਾਜੇ ਰਾਜਾਰਾਮ ਜੀ ਨੂੰ ਨਿਹਾਲ ਕਰਨਾ ਵਾਹਿਗੁਰੂ॥ਕਾਮਰੂਪ ਦੀ ਰਿਆਸਤ ਦਾ ਰਾਜਾ,ਰਾਜਾਰਾਮ ਸੱਚੇ ਸਤਿਗੁਰੂ ਸਾਹਿਬ ਜੀ ਦੇ ਦਰਸ਼ਨਾਂ ਲਈ ਆਇਆ,ਸਪੁੱਤ੍ਰ ਕਾਮਨਾ ਕੀਤੀ।ਸੱਚੇ ਸਤਿਗੁਰੂ ਸਾਹਿਬ ਜੀ ਨੇ ਰਾਜੇ ਦੇ ਪੱਟ 'ਤੇ ਮੋਹਰ ਲਾਈ ਤੇ ਕਿਹਾ, "ਲਾਇਕ ਸਪੁੱਤ੍ਰ ਹੋਵੇਗਾ।" ਗੁਰੂ ਜੀ ਦੇ ਅਮੋਲਕ ਬਚਨ ਪੂਰੇ ਹੋਏ,ਸਾਊ ਨੇਕ ਗੁਰੂ ਪ੍ਰੇਮੀ ਰਤਨਰਾਇ ਜੀ ਪੈਦਾ ਹੋਇ। ਯਥਾ:-ਵਧੀ ਵੇਲਿ;ਬਹੁ ਪੀੜੀ ਚਾਲੀ॥ਧਰਮ ਕਲਾ;ਹਰਿ ਬੰਧਿ ਬਹਾਲੀ॥ਜਿਨ੍ਹਾਂ ਦੇ ਮੱਥੇ 'ਤੇ ਸੱਚੇ ਸਤਿਗੁਰੂ ਸਾਹਿਬ ਜੀ ਦੀ ਮੋਹਰ ਦਾ ਸੁੰਦਰ ਨਿਸ਼ਾਨ ਸੀ।

੧੫੧.ਵਾਹਿਗੁਰੂ ਪਰਮਪੂਜਨੀਕ ਦਸਵੇਂ ਪਾਤਿਸਾਹ ਜੀ ਦੇ ਸ਼ੁਭ ਸੱਚੇ ਮਹਾਨ ਪਰਉਪਕਾਰੀ ਅਵਤਾਰ ਦੀ ਖਬਰ:- ਕਾਮਰੂਪ 'ਚ ਆਪ ਜੀ ਨੂੰ ਪੋਹ ਮਹੀਨੇ ਦਸਵੇਂ ਪਾਤਿਸਾਹ ਜੀ ਦੇ ਅਵਤਾਰ ਦੀ ਖ਼ੁਸ਼ੀਆਂ ਭਰੀ ਸ਼ੁਭ ਖ਼ਬਰ ਮਿਲੀ। ਸਤਿਗੁਰੂ ਸਾਹਿਬ ਜੀ ਨੇ ਆਪਣੇ ਪਰਿਵਾਰ ਦੀ ਸੇਵਾ ਕਰਨ ਵਾਲੇ ਪ੍ਰੇਮੀਆਂ ਨੂੰ ਬਹੁਤ ੨ ਅਸੀਸਾਂ ਦਿਤੀਆਂ, ਬਨਾਰਸ ਮਿਰਜਾਪੁਰ, ਸ੍ਰੀ ਪਟਨੇ ਸਾਹਿਬ ਜੀ ਦੀਆਂ ਸੰਗਤਾਂ ਨੂੰ ਲਿਖਿਆ, "ਭਾਈ ਦਿਆਲਦਾਸ,ਦਾਸਨ ਦਾਸ ਦਾ ਰੂਪ ਹਨ ਖਾਸ।ਯਥਾ:-ਗੁਰੂ ਸਿਖੁ.ਸਿਖੁ ਗੁਰੂ ਹੈ; ਏਕੋ ਗੁਰ ਉਪਦੇਸੁ ਚਲਾਏ॥ਇਨ੍ਹਾਂ ਨੂੰ ਭੇਟਾ ਪ੍ਰੇਮ ਸਹਿਤ ਹਾਜ਼ਰ ਕਰਨੀ।"

੧੫੨.ਵਾਹਿਗੁਰੂ ਸਤਿਗੁਰੂ ਸਾਹਿਬ ਜੀ ਨੂੰ ਅਮਨ ਦੇ ਦੇਵਤੇ ਜ਼ਾਹਰ ਗੁਰੂ ਪੀਰ ਮੰਨ ਕੇ ਪੂਜਿਆ:-ਵਾਹਿਗੁਰੂ ਗੁਰੂ ਪ੍ਰਮੇਸਰ ਜੀ ਨੇ, ਲੰਗਰੁ ਚਲੈ ਗੁਰ ਸਬਦਿ ਹਰਿ;ਤੋਟਿ ਨ ਆਵੀ ਖਟੀਐ॥ਅਨੁਸਾਰ ਅੰਮ੍ਰਿਤ ਕੀਰਤਨ, ਗੁਰਸਬਦ ਕਥਾ, ਧਰਮ ਪ੍ਰਚਾਰ, ਲੰਗਰ ਦਾ ਐਸਾ ਪ੍ਰਵਾਹ ਚਲਾਇਆ, ਸਭ ਦੇ ਮਨ ਸੱਚੇ ਸਤਿਗੁਰੂ ਸਾਹਿਬ ਦੇ ਪ੍ਰੇਮ ਵੱਸ ਹੋ ਗਏ।

ਬਹੁਤ ਸਾਰੇ ਅਸਾਮੀ ਭੀ ਸਿੱਖ ਬਣ ਗਏ, ਜੋ ਹੁਣ ਤੱਕ ਭੀ ਸਿੱਖ ਹਨ। ਸਤਿਗੁਰੂ ਪ੍ਰਮੇਸਰ ਜੀ ਨੇ ਅਸਾਮੀ ਫ਼ੌਜਾਂ ਤੇ ਮੁਗਲ ਫ਼ੌਜਾਂ ਨੂੰ ਧਰਮ ਪ੍ਰਚਾਰ ਦੁਆਰਾ ਜਿੱਤ ਲਿਆ। ਰਾਜੇ ਚੱਕ੍ਰਧੁਜ ਤੇ ਰਾਜਾ ਰਾਮ ਸਿੰਘ ਜੀ ਦੀ ਸੁਲਾਹ ਕਰਵਾ ਦਿਤੀ ਅਤੇ ਅਸਾਮ ਚ ਜ਼ਿਲਾ ਗੁਆਲਪਾਰਾ ਦੇ ਪ੍ਰਸਿੱਧ ਨੱਗਰ ਸ੍ਰੀ ਧੂਬਰੀ ਸਾਹਿਬ ਜੀ ਵਿਖੇ ਖੰਜਰ ਗੱਡ ਕੇ ਹੱਦ ਬਣਾ ਦਿਤੀ। ਸਤਿਗੁਰੂ ਦਸਵੇਂ ਪਾਤਿਸਾਹ ਜੀ ਦੇ ਸਮੇਂ ਇੱਥੇ ਤਿਆਰ ਬਰ ਤਿਆਰ ਖ਼ਾਲਸਾ ਫ਼ੌਜ ਰਹਿੰਦੀ ਸੀ। ਮੁਗਲਾਂ ਤੇ ਅਸਾਮੀਆਂ ਨੇ ਸਤਿਗੁਰੂ ਸਾਹਿਬ ਜੀ ਨੂੰ ਅਮਨ ਦੇ ਦੇਵਤੇ ਜ਼ਾਹਰ ਗੁਰੂ ਪੀਰ ਮੰਨ ਕੇ ਪੂਜਿਆ। ਜਦੋਂ ਅੰਗ੍ਰੇਜ਼ਾਂ ਨੇ ਅਸਾਮ 'ਤੇ ਹਮਲਾ ਕੀਤਾ, ਤਦੋਂ ਇਹ ਖ਼ਾਲਸਾ ਫ਼ੌਜ ਅਜ਼ਾਦ ਅਸਾਮ ਦੇ ਪੱਖ ਚ ਲੜੀ।

੧੫੩.ਵਾਹਿਗੁਰੂ॥ ਅਸਾਮ ਤੋਂ ਸ੍ਰੀ ਪਟਨਾ ਸਾਹਿਬ ਜੀ ਵਾਪਸੀ:- ਪਬਨਾ, ਚਉਡੰਗਾ, ਦਰਸ਼ਨਾ, ਬਾਨਪੁਰ, ਬਾਗੁਲਾ, ਗਟਾ ਘਾਟ, ਮਦਨਪੁਰ, ਕੰਚਨਪਾੜਾ, ਨਈਹਾਟੀ, ਬਾਰਕਪੁਰ ਹੁੰਦੇ ਹੋਏ ਕਲਕੱਤੇ ਪਹੁੰਚੇ। ਕਲਕੱਤੇ ਹੁਗਲੀ ਕਿਨਾਰੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਨੇ ਪਰਮਪਵਿੱਤ੍ਰ ਸੱਚੇ ਚਰਨ-ਕਮਲ ਪਾਏ। ਇਸ ਪਰਮਪਵਿੱਤ੍ਰ ਸ਼ੁਭ ਅਸਥਾਨ ਦਾ ਨਾਮ ਬੜੀ ਸੰਗਤ ਪ੍ਰਸਿੱਧ ਹੈ। ਆਪ ਜੀ ਇਸ ਅਸਥਾਨ ਤੋਂ ਦੂਰ ਠਹਿਰੇ,ਉਸ ਦਾ ਨਾਮ ਛੋਟੀ ਸੰਗਤ ਪ੍ਰਸਿੱਧ ਹੈ।

ਵਾਹਿਗੁਰੂ॥ਕਲਕੱਤੇ ਤੋਂ ਜਲੇਸਵਰ,ਰੁਪਸਾ,ਬਲਾਸੌਰ,ਕਟਕ ਤੋਂ ੧੬੭੦ ਈ:ਨੂੰ ਜਗਨਨਾਥ ਪੁਰੀ ਪਹੁੰਚੇ।ਇੱਥੇ ਸਮੁੰਦ੍ਰ ਕਿਨਾਰੇ ਧਰਮਸਾਲਾ ਤੇ ਬਾਉਲੀ ਬਣਾਈ।ਇੱਥੇ ਵੈਸ਼ਨਵ ਸੰਨਿਆਸੀ ਚਰਚਾ ਕਰਨ ਆਏ। ਸੁੰਦਰ ਦਰਸ਼ਨ ਤੇ ਸਹਜ ਗਿਆਨ ਪ੍ਰੇਮ ਧੀਰਜ ਪ੍ਰੇਮ ਇਕਾਗ੍ਰਤਾ ਭਾਉ ਭਗਤੀ ਦੇ ਬਚਨ ਸੁਣ ਕੇ ਮੁਰੀਦ ਬਣ ਕੇ ਚਰਨੀਂ ਲੱਗੇ, ਨਿਹਾਲ ਹੋਏ।

੧੫੪.ਵਾਹਿਗੁਰੂ॥ ਜਗਨਨਾਥ ਪੁਰੀ ਤੋਂ ਮਿਦਨਾਪੁਰ, ਵਿਸ਼ਨੂੰਪੁਰ ਵਿਖੇ ਮੋਨੀ ਬਾਬਾ ਹਰਿਭਜਨ ਸੁਆਮੀ ਜੀ ਨੂੰ ਨਿਹਾਲ ਕੀਤਾ। ਇਨ੍ਹਾਂ ਨੇ ਵਾਹਿਗੁਰੂ ਮੰਦਰ ਬਣਾਇਆ। ਸਤਿਗੁਰੂ ਸਾਹਿਬ ਜੀ ਤੋਂ ਦਾਤਿ ਪ੍ਰਾਪਤ ਕਰਕੇ ਰੈਣ ਸਬਾਈ ਕੀਰਤਨ ਕਰਦੇ ਕਰਾਉਂਦੇ। ਇਨ੍ਹਾਂ ਨੇ ਵਾਹਿਗੁਰੂ ਮੰਤ੍ਰ 'ਤੇ ਹੋਰ ਸਿਧਾਤਾਂ 'ਤੇ ਮਨੋਹਰ ਧਾਰਮਿਕ ਗ੍ਰੰਥ ਲਿਖੇ। ਵਾਹਿਗੁਰੂ॥ ਵਿਸ਼ਨੂੰਪੁਰ ਤੋਂ ਗਮੋਹ ਹੋ ਕੇ ਸ੍ਰੀ ਪਟਨੇ ਸਾਹਿਬ ਜੀ ਆ ਕੇ ਪਰਮਪੂਜਨੀਕ ਆਪਣੇ ਮਾਤਾ ਨਾਨਕੀ ਜੀ ਨੂੰ ਪੂਰਨ ਪ੍ਰੇਮ ਸਹਿਤ ਨਮਸਕਾਰ ਕੀਤੀ, (ਗੁਰੂ ਪ੍ਰਮੇਸਰ ਜੀ ਨੇ ਊਚ ਪਦਵੀ ਦੇ ਮਾਲਕ ਹੋ ਕੇ ਨਮਸਕਾਰ ਕਰਨੀ, ਸਭ ਨੂੰ ਮਾਤਾ ਪਿਤਾ ਜੀ ਦੇ ਸਤਿਕਾਰ ਦਾ ਉੱਤਮ ਉੱਚਾ ਸੁੱਚਾ ਉਪਦੇਸ਼ ਹੈ।) ਬਿਰਧ ਮਾਤਾ ਜੀ ਨੇ ਆਪਣੇ ਅਵਤਾਰੀ ਮਹਾਨ ਪਰਉਪਕਾਰੀ ਪਿਆਰੇ ਲਾਲ ਜੀ ਦੇ ਸੀਸ 'ਤੇ ਹੱਥ ਫੇਰਿਆ, ਪਿਆਰ ਨਾਲ ਅਸੀਸ ਦਿਤੀ, "ਹੇ ਲਾਲ ਜੀ! ਸੁਆਸ ੨ ਨਾਮ ਚਿੱਤ ਆਵੇ, ਜੁੱਗੋ ਜੁੱਗ ਜੀਵੇਂ। ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਤੇਰੇ ਸੀਸ 'ਤੇ ਹੱਥ ਰੱਖ ਕੇ ਸਦਾ ਅੰਗ ਸੰਗ ਸਹਾਇਤਾ ਕਰਨ।" ਤਦੋਂ ਪਰਮਪੂਜਨੀਕ ਜਗਤ ਮਾਤਾ ਗੁਜਰੀ ਕੌਰ ਜੀ ਨੇ ਦਾਸ ਦਾਸੀਆਂ ਸਮੇਤ, ਪਰਉਪਕਾਰੀ ਸੱਚੇ ਚਰਨਾਂ 'ਤੇ ਸੀਸ ਰੱਖਿਆ ਤੇ ਪਰਮਪੂਜਨੀਕ ਸਾਹਿਬਜ਼ਾਦੇ ਜੀ ਨੂੰ ਆਪ ਜੀ ਦੇ ਸੱਚੇ ਚਰਨੀਂ ਪਾਇਆ, ਸੁੰਦਰ ਸੋਭਾ, ਲਾਲ ਗੋਪਾਲ ਦਇਆਲ ਕੀ; ਅਪਰ ਅਪਾਰਾ ਰਾਮ॥ਅਨੁਸਾਰ ਮਹਾਨ ਤੇਜਵੰਤ ਸੱਚੇ

ਨੂਰੋ ਨੂਰ ਸਰੂਪ ਨੂੰ ਤੱਕ ਕੇ ਅਤਿਅੰਤ ਹੀ ਪ੍ਰਸੰਨ ਹੋਏ। ਸੀਸ 'ਤੇ ਹੱਥ ਫੇਰ ਕੇ, ਕ੍ਰਿਪਾ ਦ੍ਰਿਸ਼ਟੀ ਨਾਲ ਸੁੰਦਰ ਚੇਹਰਾ ਤੱਕਿਆ। ਯਥਾ:- ਕ੍ਰਿਪਾ ਕਟਾਖ੍ਯ. ਅਵਲੋਕਨੁ ਕੀਨੋ; ਦਾਸ ਕਾ ਦੂਖੁ ਬਿਦਾਰਿਓ॥ ਕ੍ਰਿਪਾ ਦ੍ਰਿਸ਼ਟੀ ਨਾਲ ਤੱਕਣ ਦਾ ਭਾਵ ਬੜਾ ਹੀ ਗੰਭੀਰ ਹੈ। ਸ੍ਰੀ ਗੁਰੂ ਸਾਹਿਬ ਜੀ ਜਾਣੀਜਾਣ ਹਨ, ਬਈ ਇਹ ਜ਼ੁਲਮ ਰਾਜ ਦੀਆਂ ਜੜਾਂ ਪੁੱਟਣਗੇ, ਖ਼ਾਲਸਾ ਪੰਥ ਸਾਜਣਗੇ, ਰੰਕਾਂ ਨੂੰ ਅੰਮ੍ਰਿਤ ਛਕਾ ਕੇ ਨਾਮ ਦਾਨ ਬਖ਼ਸ਼ ਕੇ ਬਿਨਾ ਪ੍ਰਿਥਵੀ ਦੇ ਰਾਜੇ ਬਨਾਉਣਗੇ।

੧੫੫.ਸਯਦ ਭੀਖਨਸ਼ਾਹ ਜੀ ਨੇ ਚੜ੍ਹਦੇ ਨੂੰ ਨਮਸਕਾਰ ਕਰਨੀ:- ਵਾਹਿਗੁਰੂ ਜੀ ਦਾ ਸ਼ੁਭ ਸੱਚਾ ਅਵਤਾਰ ਹੋਣ ਤੋਂ ਸਯਦ ਭੀਖਨਸ਼ਾਹ ਜੀ ਦੇ ਰਿਦੇ ਅੰਦਰ ਵਿਸਮਾਦ ਪ੍ਰਕਾਸ਼ ਹੋਣ ਤੋਂ ਇਨ੍ਹਾਂ ਨੇ ਚੜ੍ਹਦੇ ਨੂੰ ਨਮਸਕਾਰ ਕੀਤੀ। ਸੇਵਕਾਂ ਨੇ ਪੁੱਛਿਆ ਤਾਂ ਕਿਹਾ, "ਜਿਨ੍ਹਾਂ ਨੂੰ ਪੱਛਮ ਚ ਜਾਣ ਕੇ ਨਮਸਕਾਰ ਕਰਦੇ ਸਾਂ, ਉਹ ਅੱਜ ਪੂਰਬ ਚ ਪ੍ਰਗਟੇ ਹਨ।" ਆਪ ਤੁਰ ਕੇ ਸ੍ਰੀ ਪਟਨੇ ਸਾਹਿਬ ਜੀ ਗਏ, ਬਾਲਾ ਪ੍ਰੀਤਮ ਜੀ ਦੇ ਦਰਸ਼ਨ ਕਰਕੇ ਗਦ ੨ ਹੋ ਗਏ।

੧੫੬.ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਜੀ ਦੀ ਸ੍ਰੀ ਅਨੰਦਪੁਰ ਸਾਹਿਬ ਜੀ ਨੂੰ ਵਾਪਸੀ:- ਸ੍ਰੀ ਗੁਰੂ ਸਾਹਿਬ ਜੀ ਸ੍ਰਬੱਤ ਪ੍ਰਵਾਰ ਸਚਿਆਰ ਸਿੱਖ ਸਾਹਿਬਜ਼ਾਦੇ ਜੀ ਦੇ ਸੁੰਦਰ ਦਰਸ਼ਨ ਕਰਕੇ ਵਿਸਮਾਦ ਰਹਿੰਦੇ, ਅਨੇਕ ਪ੍ਰਕਾਰ ਦੀ ਸ਼ੁਭ ਸਿੱਖਿਆ ਦਿੰਦੇ। ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਜੀ ਵੱਲੋਂ, ਆਪਣੇ ਪ੍ਰਵਾਰ ਤੇ ਸਤਿਸੰਗਤ ਜੀ ਨੂੰ ਪ੍ਰੇਮਮਈ ਸ਼ੁਭ ਸਿੱਖਿਆ:- "ਪਿਆਰੇ ਸਾਹਿਬਜ਼ਾਦੇ ਜੀ ਅਕਾਲ ਪੁਰਖੁ ਜੀ ਦੇ ਅਵਤਾਰ ਹਨ। ਇਨ੍ਹਾਂ ਦੇ ਅਨੁਸਾਰੀ ਰਹਿਣ ਵਾਲੇ ਨਿਹਾਲ ਹੋਵਣਗੇ। ਆਪਣੇ ਮੁਖਾਰਬਿੰਦ ਤੋਂ ਜੋ ਬਚਨ ਕਹਿਣਗੇ, ਉਹ ਪੂਰੇ ਹੋਣਗੇ, ਖ਼ਾਲਸਾ ਪੰਥ ਸਜਾਉਣਗੇ। ਜ਼ੁਲਮ ਦਾ ਨਾਸ ਅਤੇ ਧਰਮ ਦਾ ਪ੍ਰਕਾਸ਼ ਕਰਨਗੇ। ਇਨ੍ਹਾਂ ਦਾ ਤੇਜ ਪ੍ਰਤਾਪ, ਹਾਥੀ ਘੋੜੇ ਫ਼ੌਜਾਂ ਆਦਿ ਸਮਾਜ ਬਹੁਤ ਹੀ ਵਧੇ ਫੁੱਲੇਗਾ। ਤੁਹਾਡੇ ਸਭ ਦੇ ਵੱਡੇ ਭਾਗ ਹਨ, ਜੋ ਇਨ੍ਹਾਂ ਦੇ ਦਰਸ਼ਨ ਪ੍ਰਾਪਤ ਹੋਏ ਹਨ। ਤੁਸੀਂ ਇਨ੍ਹਾਂ 'ਤੇ ਪੂਰਨ ਭਰੋਸਾ ਧਾਰੋ। ਜ਼ਾਲਮ ਔਰੰਗਾ ਤੀਬਰ ਜ਼ੁਲਮ ਕਰ ਰਿਹਾ ਹੈ। ਇਸ ਲਈ ਦਾਸਨਦਾਸ ਨੇ ਪੰਜਾਬ ਨੂੰ ਛੇਤੀ ਹੀ ਜਾਣਾ ਹੈ।" ਇਹ ਸੁਣ ਕੇ ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਆ ਕੇ ਮਿੱਠੀ ਤੋਤਲੀ ਜ਼ਬਾਨ ਚ ਸਨਿਗਧ ਪ੍ਰੇਮ ਬੇਨਤੀ ਕੀਤੀ, "ਪਿਤਾ ਜੀ! ਦਾਸਨਦਾਸ ਨੂੰ ਭੀ ਪੰਜਾਬ ਆਪਣੇ ਨਾਲ ਲੈ ਚੱਲੋ, ਆਪਣੇ ਵੱਡਿਆਂ ਦੇ ਅਸਥਾਨ ਤੇ ਪ੍ਰੇਮੀ ਸਿੱਖ ਪੰਜਾਬ ਚ ਵਸਦੇ ਹਨ।" ਸੱਚੇ ਸਤਿਗੁਰੂ ਸਾਹਿਬ ਜੀ ਨੇ ਕਿਹਾ, "ਠੀਕ ਹੈ, ਕੁਝ ਸਮਾਂ ਇੱਥੇ ਹੀ ਠਹਿਰੋ, ਫਿਰ ਤੁਸੀਂ ਪੰਜਾਬ ਆ ਜਾਣਾ।" ਤਾਂ ਕਿਹਾ, "ਤੁਸੀਂ ਜਾਂਦਿਆਂ ਹੀ ਛੇਤੀ ਸੱਦਾ ਪੱਤ੍ਰ ਭੇਜ ਦੇਣਾ, ਦਾਸਨਦਾਸ ਦੇ ਮਨ ਚ ਗੁਰੂ ਅਸਥਾਨਾਂ ਦੇ ਦਰਸ਼ਨਾਂ ਦਾ ਬੜਾ ਭਾਰੀ ਚਾਅ ਹੈ।"

ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਜੀ ਨੇ ਅਪਣੇ ਮਾਤਾ ਨਾਨਕੀ ਜੀ ਨੂੰ ਮੱਥਾ ਟੇਕਿਆ, ਜਗਤ ਮਾਤਾ ਗੁਜਰੀ ਕੌਰ ਜੀ ਨੇ ਸਤਿਗੁਰੂ ਸਾਹਿਬ ਜੀ ਨੂੰ ਮੱਥਾ ਟੇਕਿਆ। ਪਰਮ ਪਿਆਰੇ ਸਾਹਿਬਜ਼ਾਦੇ ਪਰਮਪੂਜਨੀਕ ਦਸਵੇਂ ਪਾਤਿਸਾਹ ਜੀ ਨੇ ਡੰਡਉਤ ਬੰਦਨਾ ਕੀਤੀ। ਘੋੜੇ 'ਤੇ ਅਸਵਾਰ ਹੋ ਕੇ

ਸਤਿਗੁਰੂ ਸਾਹਿਬ ਜੀ ਨੇ ਪੰਜਾਬ ਨੂੰ ਚਾਲੇ ਪਾ ਦਿਤੇ। ਅੱਗੇ ਕਾਂਸ਼ੀ ਚਰਨ ਪਾ ਕੇ, ਸ੍ਰੀ ਸਾਹਿਬ ਜੀ, ਸ੍ਰੀ ਚੋਲ਼ਾ ਸਾਹਿਬ ਜੀ, ਅੰਮ੍ਰਿਤ ਗੁਰਬਾਣੀ ਪੋਥੀ ਸਾਹਿਬ ਜੀ ਸਤਿਸੰਗਤ ਜੀ ਨੂੰ ਬਖ਼ਸ਼ ਕੇ ਨਿਹਾਲ ਕੀਤਾ, ਫੇਰ ਅੱਗੇ ਅਯੁਧਿਆ, ਸੰਭਲ, ਗੰਗਾ, ਸ਼ਸ਼ਰੌਲੀ, ਬਨੂੜ, ਸ੍ਰੀ ਕੀਰਤਪੁਰ ਸਾਹਿਬ ਜੀ ਹੋ ਕੇ, ਸ੍ਰੀ ਅਨੰਦਪੁਰ ਸਾਹਿਬ ਜੀ ਪਹੁੰਚੇ। ਸੰਗਤਾਂ ਨੇ ਸ੍ਰੀ ਗੁਰੂ ਜੀ ਦਾ ਪੂਜਨ ਕੀਤਾ ਤੇ ਖ਼ੁਸ਼ੀਆਂ ਲਈਆਂ। ਇੱਥੋਂ ਸ੍ਰੀ ਗੁਰੂ ਜੀ ਨੇ ਆਪਣੇ ਪਿਆਰੇ ਸਾਹਿਬਜ਼ਾਦੇ ਜੀ ਨੂੰ ਸ੍ਰੀ ਅਨੰਦਪੁਰ ਸਾਹਿਬ ਜੀ ਆਉਣ ਦਾ ਸੱਦਾ ਪੱਤ੍ਰ ਭੇਜਿਆ।

੧੫੭.ਬਹੁਤੇ ਸਮੇਂ ਤੋਂ ਹਿੰਦੂਆਂ ’ਤੇ ਜ਼ੁਲਮ ਅਤਿਆਚਾਰ ਹੋ ਰਹੇ ਸਨ, ਸੰਤ ਮਹਾਂਪੁਰਸ਼ ਬਾਬਾ ਗੁਰਬਚਨ ਸਿੰਘ ਖ਼ਾਲਸਾ ਜੀ ਇਉਂ ਲਿਖਦੇ ਹਨ:- ਰਾਜੇ ਕਸਾਈ, ਛੁਰੀ ਕੁਚਾਲੀ। ਦੇਹ ਗਰੀਬਾਂ ਕੰਠ ਉਛਾਲੀ। ਘਰ ਘਰ, ਝੂਠ ਅਮੱਸਿਆ ਹੋਈ, ਸਾਚੁ ਚੰਦ ਕੀ, ਜੋਤਿ ਨ ਲੋਈ।੨੪। ਮਹਮੂਦ ਗਜ਼ਨਵੀ, ਹਿੰਦ ਦੁਖਾਈ। ਬਹੁ ਲੱਖ ਬ੍ਰਾਹਮਣ, ਕਤਲ ਕਰਾਈ। ਕਾਸਮ ਮੁਹੰਮਦ ਕੁਤਬਦੀਨਾ। ਮੰਦਰ ਤੋੜ ਮਸੀਤਾਂ ਕੀਨਾ।੨੫। ਫਿਰੋਜ਼ਸ਼ਾਹ ਅਲਾਉਦੀਨਾ। ਕੋਟ ਦਿਜ ਮਾਰੇ ਦੁੱਖ ਦੀਨਾ। ਬੀਸ ਹਜ਼ਾਰ ਹਿੰਦ ਕੀ ਨਾਰੀ। ਟਕੇ ਟਕੇ ਮੁੱਲ ਬੇਚੀ ਸਾਰੀ।੨੬। ਅਯੁੱਧਿਆ ਤੀਸ ਹਜ਼ਾਰ ਦਿਜੋਤਮ। ਸਾੜੇ ਅਗਨੀ ਲਾਇ ਮਹੋਤਮ। ਕਾਂਸੀ ਤੀਸ ਹਜਾਰ ਕਤਲਾ। ਇਉਂ ਹਿੰਦਵਾਨ ਨਾਸ ਕਰ ਸਕਲਾ।੨੭। ਸ਼ਹਾਬੁਦੀਨ ਤੇ ਸ਼ਮਸ਼ਖਾਨੇ। ਲਾਖੋਂ ਹਿੰਦੂ ਕਤਲ ਕਰਾਨੇ। ਅਲਾਉਦੀਨ ਖਿਲਜੀ ਨਰ ਘਾਏ। ਲੋਧੀ ਸਿਕੰਦਰ ਜ਼ੁਲਮ ਕਮਾਏ।੨੮। ਜਲਾਲੁਦੀਨ ਗਊਆਂ ਬਹੁ ਮਾਰੇ। ਹਿੰਦਨ ਕੇ ਮੁਖ ਮਾਸ ਬੰਧਾਰੇ। ਕੰਸ ਕੇਸਿ ਜੋ ਰਾਵਣ ਥੀਏ ਇਤਨੇ ਪਾਪ ਸੁ ਕਰ ਨਾ ਸਕੀਏ।੨੯। ਮਾਟੀ ਕੇ ਬਰਤਨਿ ਕਰ ਦੀਨੇ। ਘੋੜੇ ਅਸਵਾਰਿ ਖੋਹਿ ਸਭ ਲੀਨੇ। ਆਮ ਕਤਲ ਕਰੰਤੇ ਮਤ ਮੰਦੇ। ਬਹੁਤੇ ਜ਼ੁਲਮ ਹੋਤ ਹੈ ਹਿੰਦੇ।੩੦। ਸੁੰਦਰ ਨਰ ਨਾਰੀ ਬਹੁ ਬਾਲਾ। ਪਕੜ ਤੁਰਕ ਕੀਨੇ ਤਤਕਾਲਾ। ਬਸਤਰ ਭੂਖਨਿ ਰਹਿਣ ਨ ਦੇਈ। ਧਰਮੀ ਨਹਿ ਜੀਵਤ ਅਬ ਕੋਈ।੩੧। ਰਾਜਪੂਤ ਡੋਲੇ ਲੈ ਮਿਲਹੀ। ਛਤ੍ਰੀ ਸ਼ਸਤ੍ਰ ਨਾਹਿ ਉਥਲਹੀ। ਪਹਾੜੀ ਰਾਜੇ ਭਏ ਅਧੀਨੀ। ਪਰਜਾ ਦੁਖੀ ਤੁਰਕਾਂ ਨੇ ਕੀਨੀ।੩੨। ਹਿੰਦੂ ਅੰਧੇ ਭਾਉ ਨ ਗਿਆਨਾ। ਪੱਥਰ ਪੂਜਾ ਮੈ ਲਪਟਾਨਾ। ਕਾਇਰ, ਸੂਰਮਤਾ ਸਭ ਨਾਸੀ। ਏਕ ਤਿਆਗ, ਅਨੇਕ ਮਨਾਸੀ।੩੩। ਜੋਗੀ ਕਨਪਾਟੇ ਸਭ ਜੇਤੇ। ਸਰੇਵੜੇ ਆਦਿ ਲੂਟੈਂ ਜਗ ਤੇਤੇ। ਦੇਵੀ ਦੇਵ ਨ ਰੱਖਿਆ ਕਰਹੀ। ਰੋਇ ਰੋਇ ਪੁਕਾਰ ਉਚਰਹੀ।੩੪। ਸਭ ਅਵਤਾਰ ਮਨਾਇ ਸੁ ਥਾਕੇ। ਰਿਖੀ ਮੁਨੀ ਨਹੀ ਬਹੁੜੇ ਆ ਕੇ। ਬਿਨ ਕਰਤਾਰ ਕੇ ਰਾਖਾ ਨਾਹੀ। ਤਾ ਕੀ ਸਰਣ ਗਹੋ ਮਨ ਮਾਹੀ।੩੫। ਕਾਣੇ ਤੁਰਕ ਗਿਆਨ ਤੇ ਹੀਨੇ। ਸਭ ਮੇ ਅੱਲਾ ਨੂਰ ਨ ਚੀਨੇ। ਤਰਸ ਗਰੀਬਾਂ ਪਰ ਨਹਿ ਕਰਹੀ। ਜੋਰ ਸੇ ਦੀਨ ਵਧਾਵਨਿ ਕਰਹੀ।

ਹਿੰਦ ਦੇ ਮੰਦਭਾਗੀ ਰਾਜਿਆਂ ਦੀ ਆਪੋਂ ਵਿੱਚੀਂ ਦੁਸ਼ਮਣੀ, ਪੱਥਰ ਪੂਜਾ ਨਾਨ੍ਹਾ ਉਪਾਸ਼ਨਾ ਕਾਰਣ, ਦੇਸ਼ ਨੂੰ ਬਿਦੇਸੀ ਹਮਲਾਵਰਾਂ ਦਾ ਗੁਲਾਮ ਬਣਾ ਦਿਤਾ। ਚਾਹੀਦਾ ਇਹ ਸੀ ਸਮੂੰਹ ਰਾਜੇ ਇਕੱਠੇ ਹੋ ਕੇ, ਦੇਸ਼ ’ਤੇ ਚੜ੍ਹ ਕੇ ਆਏ ਜ਼ਾਲਮਾਂ ਨਾਲ ਟੱਕਰ ਲੈਂਦੇ, ਉਨ੍ਹਾਂ ਨੂੰ ਘੇਰ ੨ ਕੇ ਮਾਰਦੇ,

ਮਾਤਾ ਪਿਤਾ ਵਾਂਗ ਪਰਜਾ ਦੀ ਰੱਖਿਆ ਕਰਦੇ। ਬਾਬਰ ਨੇ ਹਿੰਦ ’ਤੇ ਐਸੇ ਜ਼ੁਲਮ ਕੀਤੇ, ਸਾਰੀ ਪਰਜਾ ਇੱਜ਼ਤ ਅਣਖ ਮਰਦਊਪੁਣਾ ਛੱਡ ਕੇ ਮਰਿਆਂ ਸਮਾਨ ਹੋ ਗਈ। ਹੰਕਾਰੀ ਬਾਬਰ ਨੇ ਪਰਮਪੂਜਨੀਕ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੀ ਧੁਰ ਦੀ ਸੱਚੀ ਅਵਾਜ਼ ਨੂੰ ਦਬਾਉਣ ਦੇ ਅਨੇਕਾਂ ਯਤਨ ਕੀਤੇ ਪਰ ਸਫ਼ਲ ਨਾ ਹੋਏ। ਪਾਪੀ ਜਹਾਂਗੀਰ ਨੇ ਖ਼ੁਦਾ ਬ੍ਰਹਮ ਵਾਹਿਗੁਰੂ ਪ੍ਰਮੇਸਰ ਸਰੂਪ ਪੰਜਵੇਂ ਪਾਤਿਸਾਹ ਜੀ ਨੂੰ ਸ਼ਹੀਦ ਕਰਨ ਦਾ ਬੱਜਰ ਪਾਪ ਕੀਤਾ। ਧਰਮ ਹਿਤ ਕੁਰਬਾਨ ਹੋਣ ਵਾਲੀ ਲਹਿਰ ਹੋਰ ਤੇਜ਼ ਹੋ ਗਈ।

੧੫੯.ਵਾਹਿਗੁਰੂ॥ ਪਾਪੀ ਔਰੰਗੇ ਦੇ ਘੋਰ ਭਿਆਨਕ ਜ਼ੁਲਮ:- ੧੬੫੯ ਈ: ਚ ਆਪਣੇ ਪਿਤਾ ਸ਼ਾਹਜਹਾਂ ਨੂੰ ਆਗਰੇ ਦੇ ਕਿਲੇ ਚ ਕੈਦ ਕਰਕੇ ਅੱਖਾਂ ਕੱਢ ਕੇ ਆਪ ਦਿੱਲੀ ਦੇ ਤਖ਼ਤ ’ਤੇ ਬੈਠਾ। ਛੋਟਾ ਭਾਈ ਮੁਰਾਦ ਜੋ ਤਖ਼ਤ ਦਾ ਚਾਹਵਾਨ ਸੀ ਉਸ ਨੂੰ ਭਰਮਾਇਆ, “ਮੈਨੂੰ ਰਾਜ ਦੀ ਉੱਕਾ ਹੀ ਲੋੜ ਨਹੀਂ, ਪਰ ਮੈਂ ਦਾਰੇ ਨੂੰ ਬਾਦਸ਼ਾਹ ਨਹੀਂ ਬਨਣ ਦੇਣਾ, ਆਪਾਂ ਦਾਰੇ ਨੂੰ ਮਾਰੀਏ, ਮੈਂ ਤੈਨੂੰ ਤਾਜ ਦੇ ਕੇ ਮੱਕੇ ਨੂੰ ਚਲਿਆ ਜਾਵਾਂਗਾ।” ਬੇਸਮਝ ਮੁਰਾਦ ਇਸ ਦੇ ਮਗਰ ਲੱਗ ਗਿਆ, ਇਨ੍ਹਾਂ ਦੋਹਾਂ ਨੇ ਫਤਹਬਾਦ ਤੇ ਮੁਕਾਮ ਤੇ ਦਾਰੇ ਨੂੰ ਜਿੱਤਿਆ। ਆਪਣੇ ਸਾਊ ਵੱਡੇ ਭਾਈ ਦਾਰਾਸ਼ਿਕੋਹ ’ਤੇ ਕਾਜ਼ੀਆਂ ਤੋਂ ਝੂਠਾ ਇਲਜ਼ਾਮ ਲੁਆਇਆ,ਇਹ ਸ਼ਰਾ ਦੇ ਉਲਟ ਚਲਦਾ ਹੈ,ਕਾਜ਼ੀਆਂ ਤੋਂ ਫਤਵਾ ਲੁਆ ਕੇ ੧੬੫੯ ਈ:ਚ ਦਿੱਲੀ ਕਤਲ ਕਰਵਾ ਦਿਤਾ।ਔਰੰਗੇ ਨੇ ਮੁਰਾਦ ਨੂੰ ਸ਼ਰਾਬ ਪਿਆ ਕੇ ਗਵਾਲੀਅਰ ਦੇ ਕਿਲੇ ਚ ਕੈਦ ਕਰਕੇ,ਇੱਕ ਸਈਅਦ ਦਾ ਕਤਲ ਉਸ ਦੇ ਸਿਰ ਮੜ੍ਹ ਕੇ ਕਤਲ ਕੀਤਾ।ਇਸ ਤਰ੍ਹਾਂ ਆਪਣੇ ਪ੍ਰਵਾਰ ਨੂੰ ਤੇ ਹੋਰ ਅਨੇਕਾਂ ਕਤਲ ਕਰਕੇ ਆਲਮਗੀਰ ਖਿਤਾਬ ਪ੍ਰਾਪਤ ਕੀਤਾ।ਤਖ਼ਤ ’ਤੇ ਬੈਠਦਿਆਂ ਹੀ ਇਸ ਨੇ ਪੂਰਨ ਪੁਰਖੁ ਸ਼ਰਮੱਦ ਆਦਿ ਉੱਚ ਕੋਟੀ ਦੇ ਸੰਤਾਂ,ਬੇਨਵੇ ਫਕੀਰਾਂ ਪੂਰਨ ਮਹਾਂਪੁਰਸ਼ਾਂ ਤੇ ਗ੍ਰੀਬਾਂ ਨੂੰ ਕਤਲ ਕੀਤਾ।ਇਸ ਨੀਚ ਪਾਪੀ ਨੇ ਹੋਰ ਜ਼ਾਤੀਆਂ ’ਚੋਂ ਮੁਸਲਮਾਨ ਬਣਾ ਕੇ,ਆਪਣੇ ਦੀਨ ਭਾਈਆਂ ਤੋਂ ਮੁਹੀਉੱਦੀਨ ਪਦਵੀ ਪ੍ਰਾਪਤ ਕੀਤੀ। ਰਾਜੇ ਜੈ ਸਿੰਘ ਨੂੰ ਉਸ ਦੇ ਛੋਟੇ ਪੁੱਤ੍ਰ ਤੋਂ ਜ਼ਹਿਰ ਦੁਆ ਕੇ ਮਰਵਾ ਦਿਤਾ। ਹਿੰਦੂ ਮੁਨਸ਼ੀ ਨੌਕਰੀ ਤੋਂ ਹਟਾ ਦਿਤੇ। ਇਸ ਨੀਚ ਨੇ ਹਿੰਦੂਆਂ ਦੇ ਮੇਲੇ, ਮੰਦਰਾਂ ਦੇ ਉਤਸਵ, ਕਾਂਸ਼ੀ ਦੇ ਵੇਦ ਪੜ੍ਹਾਉਣ ਵਾਲੇ ਸਕੂਲ ਬੰਦ ਕਰਾ ਦਿਤੇ। ਮਥਰਾ, ਬਨਾਰਸ ਆਦਿ ਪ੍ਰਸਿੱਧ ਮੰਦਰਾਂ ਨੂੰ ਢਾਹ ਕੇ ਮਸੀਤਾਂ ਬਣਵਾਈਆਂ, ਅਕਬਰ ਦਾ ਹਟਾਇਆ ਜਜ਼ੀਆ ਹਿੰਦੂਆਂ ’ਤੇ ਫੇਰ ਜਾਰੀ ਕੀਤਾ। ਹਿੰਦੂਆਂ ਦੇ ਧਾਰਮਿਕ ਗ੍ਰੰਥ ਸਾੜ ਦਿਤੇ। ਇਸ ਦੇ ਜ਼ੁਲਮ ਦੇਖ ਕੇ ਸਾਰੇ ਰਾਜਪੂਤ ਇਸ ਦੇ ਵੈਰੀ ਹੋ ਗਏ।

੧੫੯.ਵਾਹਿਗੁਰੂ॥ਉਦਯਪੁਰ ਦੇ ਸ਼ੇਰ ਦਲੇਰ ਬੀਰ ਬਹਾਦਰ ਰਾਜੇ ਰਾਜ ਸਿੰਘ ਨੇ,ਸੰਨ ੧੬੮੦ ’ਚ ਪਾਪੀ ਔਰੰਗੇ ਨੂੰ ਇਹ ਚਿੱਠੀ ਲਿਖੀ।“ਤੇਰੇ ਵੱਡੇ ਅਕਬਰ ਨੇ ਹਿੰਦੂ ਮੁਸਲਮਾਨ, ਯਹੂਦੀ ਈਸਾਈ ਆਸਤਕ ਨਾਸਤਿਕ ਸਭ ਨੂੰ ਇੱਕੋ ਜਿਹਾ ਪਾਲ਼ਿਆ। ਆਪ ਦੇ ਰਾਜ ’ਚ ਕਈ ਘਰੋਂ ਬਾਹਰ ਹੋਏ ਫਿਰਦੇ ਹਨ, ਕਈ ਦੇਸ਼ ਛੱਡ ਗਏ ਹਨ। ਲੋਕ ਭੁੱਖ ਨਾਲ ਮਰ ਰਹੇ ਹਨ। ਆਪ ਦੀ ਪਰਜਾ ਪੈਰਾਂ ਹੇਠ ਕੁਚਲੀ ਜਾ ਰਹੀ ਹੈ। ਸਿਪਾਹੀ ਰੋ ਰਹੇ ਹਨ, ਸੌਦਾਗਰ ਪਿੱਟ ਰਹੇ ਹਨ, ਸਾਰੇ

ਪਰਲੋਂ ਆ ਰਹੀ ਹੈ। ਜੋ ਬਾਦਸ਼ਾਹ ਦੁਖੀ ਪਰਜਾ ਤੋਂ ਟੈਕਸ ਮੰਗੇ, ਉਸ ਦਾ ਰਾਜ ਕਿਵੇਂ ਰਹਿ ਸਕਦਾ ਹੈ? ਜੇ ਆਪ ਨੂੰ ਆਪਣੀ ਧਰਮ ਪੁਸਤਕ 'ਤੇ ਨਿਸਚਾ ਹੈ, ਤਾਂ ਉਸ 'ਚ ਦੇਖੋਂਗੇ ਕਿ ਖ਼ੁਦਾ ਸਭ ਦਾ ਸਾਂਝਾ ਹੈ, ਕੇਵਲ ਮੁਸਲਮਾਨਾਂ ਦਾ ਹੀ ਨਹੀਂ। ਜਦ ਅਸੀਂ ਕਿਸੇ ਮੁਸੱਬਰ ਦੀ ਤਸਵੀਰ ਵਿਗਾੜਦੇ ਹਾਂ, ਤਾਂ ਬਿਨਾ ਸੰਸੇ ਚਿੱਤ੍ਰਕਾਰ ਨੂੰ ਨਰਾਜ਼ ਕਰਦੇ ਹਾਂ। ਇਸੇ ਤਰ੍ਹਾਂ ਜਿਹੜਾ ਰੱਬ ਦੀ ਰਚਨਾ ਨੂੰ ਭੰਗ ਕਰਦਾ ਹੈ, ਰੱਬ ਦੇ ਬੀਰਰਸ ਦਾ ਅਧਿਕਾਰੀ ਹੁੰਦਾ ਹੈ। ਜੋ ਮਸੂਲ ਆਪ ਗ਼੍ਰੀਬਾਂ ਤੋਂ ਮੰਗਦੇ ਹੋਂ, ਇਹ ਠੀਕ ਨਹੀਂ, ਉਨ੍ਹਾਂ ਪਾਸ ਦੇਣ ਨੂੰ ਕਿੱਥੇ ਹੈ? ਪਰ ਜੇ ਆਪ ਜਜ਼ੀਆ ਲਾਉਣਾ ਹੀ ਹੈ ਤਾਂ ਮੈਥੋਂ ਤੇ ਮਹਾਰਾਜਾ ਰਾਮ ਸਿੰਘ ਤੋਂ ਮੰਗੋ। ਨਿੱਕੀਆਂ ਮੱਖੀਆਂ ਮਾਰਨ ਤੋਂ ਆਪ ਦੀ ਬਜ਼ੁਰਗੀ ਨੂੰ ਦਾਗ ਲੱਗਦਾ ਹੈ। ਮੈਂ ਹੈਰਾਨ ਹਾਂ ਕਿ ਆਪ ਦੇ ਮੰਤ੍ਰੀ ਆਪ ਨੂੰ ਕਿਉਂ ਨਹੀਂ ਦੱਸਦੇ? ਅਜਿਹੀਆਂ ਗੱਲਾਂ ਆਪ ਦੀ ਸ਼ਾਨ ਦੇ ਵਿਰੁੱਧ ਹਨ।" ਇਹ ਪਾਪੀ ਰਾਗ ਵਿੱਦਿਆ ਦਾ ਭਾਰੀ ਵੈਰੀ ਸੀ, ਗਾਉਣਾ ਵਜਾਉਣਾ ਮੁਹੰਮਦੀ ਸ਼ਰਾ ਦੇ ਵਿਰੁੱਧ ਸਮਝਦਾ ਸੀ।ਇਸ ਨੇ ਰਾਗ 'ਤੇ ਪਾਬੰਦੀ ਲਾ ਦਿਤੀ। ਰੋਸ ਵਜੋਂ ਸਾਰੇ ਗਵੱਈਏ ਰਾਗ ਦਾ ਜਨਾਜ਼ਾ ਲੈ ਕੇ,ਇਸ ਦੇ ਮਹਿਲਾਂ ਕੋਲ ਦੀ ਲੰਘੇ ਤਾਂ ਇਸ ਦੇ ਪੁੱਛਣ ਤੋਂ ਦੱਸਿਆ ਕਿ ਰਾਗ ਮਰ ਗਿਆ ਹੈ, (ਭਾਵ ਇਸ ਨੇ ਗਾਉਣਾ ਵਜਾਉਣਾ ਬਿਲਕੁਲ ਬੰਦ ਕੀਤਾ ਸੀ।) ਇਸ ਨੂੰ ਦੱਬਣ ਚੱਲੇ ਹਾਂ ਤਾਂ ਇਸ ਦੁਸ਼ਟ ਨੇ ਕਿਹਾ, "ਇਸ ਸ਼ੈਤਾਨ ਨੂੰ ਡੂੰਘਾ ਕਰਕੇ ਦੱਬਣਾ।"

੧੯੦.ਵਾਹਿਗੁਰੂ॥ ਮਰਣ ਸਮੇਂ ਇਸ ਪਾਪੀ ਨੇ ਆਪਣੇ ਪੁੱਤ੍ਰ ਨੂੰ ਖਤ ਲਿਖਿਆ, "ਔਗੁਣਾਂ ਤੋਂ ਛੁੱਟ ਇਸ ਸੰਸਾਰ ਚ ਮੈਂ ਕੁੱਝ ਭੀ ਨਹੀਂ ਲਿਆਇਆ, ਹੁਣ ਪਾਪਾਂ ਦੀ ਪੰਡ ਇਕੱਠੀ ਕਰਕੇ ਲੈ ਚੱਲਿਆਂ ਹਾਂ।ਮੈਂ ਭਾਰੀ ਭੁੱਲਾਂ ਕੀਤੀਆਂ ਹਨ, ਜਿਸ ਕਰਕੇ ਮੈਨੂੰ ਨਿਜ਼ਾਤ ਦੀ ਭਾਰੀ ਚਿੰਤਾ ਹੈ।"ਯਥਾ:-ਨੰਗਾ ਦੋਜਕਿ ਚਾਲਿਆ;ਤਾ ਦਿਸੈ ਖਰਾ ਡਰਾਵਣਾ॥ਕਰਿ ਅਉਗਣ ਪਛੋਤਾਵਣਾ॥

੧੯੧.ਵਾਹਿਗੁਰੂ॥ਦੁਖੀ ਪੰਡਿਤਾਂ ਦੀ ਫਰਿਆਦ:- ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੂੰ ਸ਼ਹੀਦ ਕਰਨ ਵਾਲੇ, ਨਿਰਵੈਰ ਸਤਿਗੁਰੂ ਸਾਹਿਬ ਜੀ ਨਾਲ ਅਕਾਰਣ ਵੈਰ ਕਮਾਉਣ ਵਾਲੇ, ਸੰਤ ਦੋਖੀ ਮਹਾਨ ਚੰਡਾਲ ਸੇ ਭੀ ਚੰਡਾਲ ਪਾਪੀ ਜਹਾਂਗੀਰ ਦੇ ਪੋਤੇ, ਧੰਨ ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਫਿਟਕਾਰੇ, ਪਾਪੀ ਨੌਰੰਗੇ ਨੇ ਦਿੱਲੀ ਦੇ ਤਖ਼ਤ 'ਤੇ ਬੈਠ ਕੇ, ਜ਼ੁਲਮ ਅੱਤਿਆਚਾਰ ਕਰਕੇ, ਇਹ ਹੰਕਾਰ ਕੀਤਾ ਕਿ ਮੈਂ ਮੁਹੰਮਦ ਸਾਹਿਬ ਜੀ ਨਾਲੋਂ ਭੀ ਜ਼ਿਆਦਾ ਮੁਸਲਮਾਨ ਬਣਾਵਾਂਗਾ। ਆਪਣੇ ੨੨ ਸੂਬਿਆਂ ਨੂੰ ਹੁਕਮ ਭੇਜੇ, "ਜਿਹੜਾ ਸੂਬਾ ਵੱਧ ਤੋਂ ਵੱਧ ਮੁਸਲਮਾਨ ਬਣਾਵੇਗਾ, ਉਸ ਨੂੰ ਮੂੰਹ ਮੰਗੀ ਮੁਰਾਦ ਦੇਵਾਂਗਾ।" ਇਹ ਸੁਣ ਕੇ ਸਾਰੇ ਸੂਬਿਆਂ ਨੇ ਧੜਾਧੜ ਮੁਸਲਮਾਨ ਬਨਾਉਣੇ ਸ਼ੁਰੂ ਕਰ ਦਿਤੇ। ਕਸ਼ਮੀਰੀ ਸੂਬੇ ਸ਼ੇਰ ਅਫਗਾਨ ਨੇ ਸਵਾ ਮਣ ਜੰਞੂ ਲਾਹ ਕੇ ਖਾਣਾ ਖਾਧਾ। ਕਸ਼ਮੀਰ ਦੇ ਸਾਊ ਬ੍ਰਾਹਮਣਾਂ ਨੇ ਅਮਰਨਾਥ ਪੁਰੀ ਚ ਜਾ ਕੇ ਬੰਦਗੀ ਕੀਤੀ। ਭਗਵਾਨ ਜੀ ਨੇ ਮੇਹਰ ਕਰਕੇ ਦਰਸ਼ਨ ਬਖ਼ਸ਼ੇ ਅਤੇ ਇਹ ਸ਼ੁਭ ਬਚਨ ਕਹੇ, "ਮੇਰੇ ਸਰੂਪ ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਗੱਦੀ ਦੇ ਮਾਲਕ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਤੁਹਾਡੀ ਰੱਖਿਆ ਕਰਨਗੇ।"

ਵਾਹਿਗੁਰੂ॥ਇਤਿਹਾਸ ਚ ਇਹ ਜ਼ਿਕਰ ਭੀ ਆਉਂਦਾ ਹੈ ਕਿ ਦੁਸ਼ਟ ਅਹੰਕਾਰੀ ਨੋਰੰਗੇ ਨੇ ਜਿਹੜੇ ਬ੍ਰਾਹਮਣ ਦਿੱਲੀ ਕੈਦ ਕੀਤੇ ਸਨ,ਉਨ੍ਹਾਂ ਨੇ ਆਪਣੇ ਆਗੂ ਕਸ਼ਮੀਰੀ ਪੰਡਿਤਾਂ ਨੂੰ ਚਿੱਠੀ ਲਿਖੀ,"ਵਾਹਿਗੁਰੂ ਨਿਰਭਉ ਛੇਵੇਂ ਪਾਤਿਸਾਹ ਜੀ ਨੇ ਜ਼ਾਲਮ ਤੁਰਕਾਂ ਨਾਲ ਟੱਕਰ ਲਈ ਹੈ,ਹੁਣ ਉਨ੍ਹਾਂ ਦੇ ਪਿਆਰੇ ਸਾਹਿਬਜ਼ਾਦੇ ਪਰਮਪੂਜਨੀਕ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ,ਕਿ ਜੁਰਅਤਿ ਜਮਾਲ ਹੈਂ॥ਨਾਨਕ ਨਿਰਭਉ ਨਿਰੰਕਾਰ ਜੀ ਦੀ ਨੌਵੀਂ ਜੋਤਿ,ਗੱਦੀ ਨਸ਼ੀਨ ਹਨ,ਉਹ ਬਹੁਤ ਜੋਸ਼ ਨਾਲ ਜ਼ੁਲਮ ਦੇ ਖ਼ਿਲਾਫ ਪ੍ਰਚਾਰ ਕਰ ਰਹੇ ਹਨ।ਉਨ੍ਹਾਂ ਦੀ ਸ਼ਰਨ ਚ ਫਰਿਆਦ ਕਰੋ।"

ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਜੀ ਸ੍ਰੀ ਅਨੰਦਪੁਰ ਸਾਹਿਬ ਜੀ ਆਪਣੇ ਮਹਿਲਾਂ ਵਿਖੇ, ਸੁੰਦਰ ਦੀਵਾਨ ਸਜਾ ਕੇ ਪ੍ਰੇਮੀਆਂ ਨੂੰ ਸੁੰਦਰ ਸੱਚੇ ਪਰਮਪਵਿੱਤ੍ਰ ਨੂਰੀ ਦਰਸ਼ਨ ਬਖ਼ਸ਼ ਕੇ ਨਿਹਾਲ ਕਰ ਰਹੇ ਸਨ।ਇੱਥੇ ਆਪ ਜੀ ਪਾਸ ਪੰਡਿਤ ਕ੍ਰਿਪਾਰਾਮ ਜੀ, ਕਸ਼ਮੀਰ ਕਾਂਸ਼ੀ ਤੋਂ ਪੰਜ ਸੌ ਨੇਕ ਸਾਊ ਬ੍ਰਾਹਮਣਾਂ ਖੱਤ੍ਰੀਆਂ ਨੂੰ ਲੈ ਕੇ ਪਹੁੰਚੇ।ਮੱਥਾ ਟੇਕ ਹੱਥ ਜੋੜ ਚਰਨਾਂ ਚ ਖੜ੍ਹ ਗਏ।ਪਾਪੀ ਸੇ ਭੀ ਪਾਪੀ ਨੀਚ ਚੰਡਾਲ ਸੇ ਭੀ ਮਹਾਂ ਚੰਡਾਲ ਹੰਕਾਰੀ ਔਰੰਗੇ ਦੇ ਜ਼ੁਲਮ ਤੋਂ ਡਰੇ ਸਹਿਮੇ ਦੁਖੀ ਇਉਂ ਉਦਾਸ ਸਨ,ਜਿਵੇਂ ਫੁੱਲ ਟਾਹਣੀਓਂ ਟੁੱਟਿਆ ਹੋਵੇ,ਸਾਸ ਬਿਨਾ ਜਿਉ ਦੇਹੁਰੀ;ਕਤ ਸੋਭਾ ਪਾਵੈ॥ਅਨੁਸਾਰ ਮਰਿਆਂ ਸਮਾਨ ਸਨ।ਹਮ ਰੁਲਤੇ ਫਿਰਤੇ.ਕੋਈ ਬਾਤ ਨ ਪੂਛਤਾ;ਵਾਲੀ ਤਰਸਯੋਗ ਦਸ਼ਾ ਸੀ।ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਜੀ ਨੇ ਆਪਣੇ ਦਿਲ ਚ ਗਹਿਰ ਗੰਭੀਰ ਸ਼ਹੀਦੀ ਦੇਣ ਦੀ ਸ਼ੁਭ ਵੀਚਾਰ ਕਰਦਿਆਂ ਇਹ ਸੋਚਿਆ,-ਵਾਹਿਗੁਰੂ ਸਤਿਗੁਰੂ ਪਹਿਲੇ ਪਾਤਿਸਾਹ ਜੀ ਦੇ ਲਾਏ ਬਾਗ਼ ਨੂੰ ਪਰਮ ਪੂਜਨੀਕ ਦਾਦੇ ਜੀ ਤੇ ਪਰਮਪੂਜਨੀਕ ਪਿਤਾ ਜੀ ਨੇ ਆਪਣੇ ਬਹਾਦਰਾਂ ਦੇ ਖ਼ੂਨ ਨਾਲ ਸਿੰਜਿਆ ਹੈ,ਇਸ ਸੁੰਦਰ ਸੋਹਣੇ ਅਮੋਲਕ ਬਾਗ਼ ਦਾ ਮਾਲੀ ਕਿਨ੍ਹਾਂ ਨੂੰ ਬਣਾਵਾਂ?-

੧੬੧ ਊੜਾ.ਬਾਲਾਨ ਬਾਲ॥ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਪਰਮਪੂਜਨੀਕ ਪਿਤਾ ਜੀ ਨੂੰ,ਸੀਸ ਕੁਰਬਾਨ ਕਰਨ ਲਈ ਦਿੱਲੀ ਨੂੰ ਤੋਰਨਾ।ਆਪ ਜੀ ਬਾਲਕ ਚੋਜ ਕਰਦਿਆਂ, ਬਾਹਰੋਂ ਖੇਡ ਕੇ ਆਏ, ਜਿਉ ਬਾਲਕੁ; ਪਿਤਾ ਊਪਰਿ ਕਰੇ ਬਹੁ ਮਾਣੁ॥ ਅਨੁਸਾਰ ਪਰਮਪੂਜਨੀਕ ਪਿਤਾ ਜੀ ਦੀ ਪਿਆਰੀ ਗੋਦ ਚ ਖ਼ੁਸ਼ੀ ਖੇੜੇ ਉਤਸ਼ਾਹ ਨਾਲ ਬੈਠ ਗਏ। ਪੂਰਨ ਬ੍ਰਹਮ ਜੀ ਦੇ ਅਵਤਾਰ ਪਰਮਪੂਜਨੀਕ ਪਿਤਾ ਜੀ ਨੇ ਪਿਆਰ ਨਾਲ ਸੀਸ 'ਤੇ ਹੱਥ ਫੇਰਿਆ। ਪਰਮਪੂਜਨੀਕ ਦਸਵੇਂ ਪਾਤਿਸਾਹ ਜੀ ਨੇ ਦੋਵੇਂ ਹੱਥ ਜੋੜ ਕੇ ਨਿਮ੍ਰਤਾ ਪਿਆਰ ਨਾਲ ਪੁੱਛਿਆ, "ਹੇ ਪਰਮਪੂਜਨੀਕ ਪਿਤਾ ਜੀ! ਸਾਹਮਣੇ ਖੜ੍ਹੇ ਦੁਖੀ ਕੀ ਮੰਗਦੇ ਹਨ?" ਤਾਂ ਆਪ ਜੀ ਨੇ ਦੱਸਿਆ, "ਹੇ ਪਿਆਰੇ ਲਾਲ ਜੀ! ਇਹ ਗ੍ਰੀਬ ਪਾਪੀ ਨੌਰੰਗੇ ਦੇ ਸਤਾਏ ਹੋਏ ਹਨ, ਕਸ਼ਮੀਰੀ ਸੂਬੇ ਸ਼ੇਰਅਫਗਾਨ ਨੇ, ਨੌਰੰਗੇ ਦੇ ਹੁਕਮ ਨਾਲ, ਇੱਕ ਦਿਨ ਚ ਸਵਾ ਮਣ ਜੰਞੂ ਲਾਹ ਕੇ ਭੋਜਨ ਖਾਧਾ।ਯਥਾ:-ਜ਼ੋਰ ਤੁਰਕਾਨੀ ਸਭ ਮੁਸਲੇ ਕਰਨ ਲੱਗੇ,ਔਰੰਗਜ਼ੇਬ ਹੈ ਵੱਡਾ ਦੁਸ਼ਟ ਸੋ ਹੋਇਆ।ਪਿਤਾ ਕੈਦ ਕੀਆ,ਭ੍ਰਾਤ ਮਾਰ ਕੇ ਜ਼ਾਲਮ ਥੀਆ,ਸ਼ਰਮਦ ਕਤਲ ਕਰਾਯੇ ਅਸ ਜੋਇਆ।ਮਥਰਾ ਅਯੱਧਿਆ ਪ੍ਰਾਗ ਕਾਂਸੀ

ਥਾਨ ਜੋਈ,ਕਤਲ ਕਰਾਈਆਂ ਜੋ ਗਊਆਂ [3]ਅਵਲੋਇਆ।ਜਬ ਸਵਾ ਮਣ ਜੰਞੂ ਤੋਲ ਕੇ ਲਹਾਏ ਹਿੰਦੁ,ਪਈ ਧਾਂਕ ਦੇਸ ਪਰਦੇਸ ਦੁਖ ਰੋਇਆ॥੯੨॥(ਸ੍ਰੀ ਗੁਰਮੁਖਿ ਪ੍ਰਕਾਸ)[1]ਐਸਾ ਜ਼ਾਲਮ,[2]ਦੇਖਿਆ,[3]ਦੇਖਿਆ।ਠਾਕੁਰ ਦੁਆਰੇ ਢਾਹਿ ਕੈ; ਤਿਹਿ ਠਉੜੀ ਮਾਸੀਤ ਉਸਾਰਾ। ਮਾਰਨਿ ਗਊ ਗਰੀਬ ਨੋ ਧਰਤੀ ਉਪਰਿ ਪਾਪੁ ਬਿਥਾਰਾ।ਇਹ ਵਿਚਾਰੇ ਦੁਖੀ ਦੀਨ ਮਲੀਨ ਮੰਦੇ ਹਾਲੀਂ,ਗੁਰੂ ਘਰ ਆ ਕੇ, ਆਪਣੇ ਧਰਮ ਦੀ ਰੱਖਿਆ ਲਈ ਪੁਕਾਰ ਕਰਦੇ ਹਨ।"

ਵਾਹਿਗੁਰੂ॥"ਹੇ ਪਰਮਪੂਜਨੀਕ ਧਰਮੀ ਪਿਤਾ ਜੀਉ! ਇਨ੍ਹਾਂ ਦੀ ਰੱਖਿਆ ਕਿਵੇਂ ਹੋ ਸਕਦੀ ਹੈ?" ਤਾਂ ਕਿਹਾ, "ਹੇ ਪਿਆਰੇ ਸਚਿਆਰੇ ਲਾਲ ਜੀ! ਬੇਗੁਨਾਹ ਸੰਤਾਂ ਫਕੀਰਾਂ ਗ੍ਰੀਬ ਪਰਜਾ ਦੇ ਖ਼ੂਨ ਨਾਲ ਰੰਗੀ ਜ਼ੁਲਮੀ ਤਲਵਾਰ ਨੂੰ ਤੋੜਨ ਲਈ, ਜ਼ੁਲਮ ਦੀ ਜੜ੍ਹ ਪੁੱਟਣ ਲਈ, ਜ਼ੁਲਮ ਰਾਜ ਦਾ ਤਖ਼ਤ ਉਲਟਾਉਣ ਲਈ ਕੋਈ ਪੂਰਨ ਮਹਾਂਪੁਰਸ਼ ਬਲੀਦਾਨ ਦੇਵੇ।"ਸਰਬ ਕਲਾ ਭਰਪੂਰ ਪ੍ਰਭ;ਅਨੰਤ ਕਲਾਵਾਨ ਵਾਹਿਗੁਰੂ ਜੀ ਦੇ ਪੂਰਨ ਅਵਤਾਰ ਅੱਠ ਸਾਲ ਦੀ ਬਾਲ ਅਵੱਸਥਾ ਚ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਦੇ ਨੇਤ੍ਰਾਂ 'ਚੋਂ ਅੰਗਿਆਰ ਨਿੱਕਲੇ, ਛਾਤੀ ਤਾਣ ਕੇ, ਅੰਗ ੨ ਚ ਭਾਰੀ ਬੀਰਤਾ ਸਹਿਤ, ਕੇਹਰੀ ਸ਼ੇਰ ਵਾਂਗ ਭਾਰੀ ਬੀਰ ਰਸ ਧਾਰ ਕੇ ਗੰਭੀਰਤਾ ਵਾਲੀ ਧੁਨ ਚ ਗੱਜ ਕੇ ਬੋਲੇ,"ਹੇ ਸਾਚੇ ਸਤਿਗੁਰੂ ਦਾਤਾਰਾ॥ਜੀ! ਅਨੰਤ ਖੰਡਾਂ ਬ੍ਰਹਮੰਡਾਂ ਚ ਆਪ ਜੀ ਨਾਲੋਂ ਵੱਡਾ ਮਹਾਂਪੁਰਸ਼ ਹੋਰ ਕੌਣ ਹੋ ਸਕਦਾ ਹੈ? ਆਪ ਜੀ;ਸਰਬ ਕਲਾ ਸਮਰਥ॥ ਵਾਹਿਗੁਰੂ ਜੀ ਹੋਂ ਜੀ, ਅਕਾਲ ਪੁਰਖੁ ਜੀ ਸਰੂਪ ਚ ਆਪ ਜੀ ਨੇ ਆਪ ਹੀ ਦਾਸਨ ਦਾਸ ਨੂੰ ਧਰਮ ਹੇਤ;ਗੁਰਦੇਵ ਪਠਾਏ॥ਅਨੁਸਾਰ ਧਰਮ ਦੀ ਰੱਖਿਆ ਲਈ ਮਾਤ ਲੋਕ ਚ ਭੇਜਿਆ ਹੈ। ਆਪ ਜੀ ਨੇ ਸ੍ਰਬ ਪ੍ਰਕਾਰ, ਗੁਰੂ ਘਰ ਦੀ ਤੇ ਦਾਸਨਦਾਸ ਦੀ ਸਦਾ ਹੀ ਰੱਖਿਆ ਕਰਨੀ ਹੈ ਜੀ। ਜਿਵੇਂ ਆਪ ਜੀ ਨੇ ਪਰਮਪੂਜਨੀਕ ਪੜਦਾਦੇ ਸੱਚੇ ਸਤਿਗੁਰੂ ਪੰਜਵੇਂ ਸਰੂਪ ਚ ਸ਼ਹੀਦੀ ਦਿਤੀ ਅਤੇ ਸ਼ਹੀਦੀ ਦੇ ਬਲ ਕਰਕੇ, ਦਲ ਭੰਜਨ ਪਰਮਪੂਜਨੀਕ ਦਾਦੇ ਜੀ ਨੇ ਛੇਵੇਂ ਸਰੂਪ ਚ ਮੁੱਠੀ ਭਰ ਸਿੱਖਾਂ ਨੂੰ ਬਲ ਬਖ਼ਸ਼ ਕੇ, ਜ਼ਾਲਮਾਂ ਦੇ ਡੱਕਰੇ ਕਰਕੇ, ਪੂਰਾਂ ਦੇ ਪੂਰ ਖਪਾ ਕੇ, ਜ਼ੁਲਮ ਦਾ ਨਾਸ ਕਰਕੇ ਬਹੂ ਬੇਟੀਆਂ ਸਾਧੂ ਸੰਤਾਂ ਤੇ ਧਰਮ ਦੀ ਰੱਖਿਆ ਕੀਤੀ। ਤਿਵੇਂ ਹੀ ਆਪ ਜੀ ਨੇ ਆਪਣਾ ਸੀਸ ਬਲੀਦਾਨ ਦੇ ਕੇ ਦਾਸਨਦਾਸ ਨੂੰ ਬਲ ਬਖ਼ਸ਼ਣਾ ਹੈ ਜੀ। ਆਪ ਜੀ ਦੇ ਬਖ਼ਸ਼ੇ ਬਲ ਕਰਕੇ ਦਾਸਨਦਾਸ ਦੀ ਤਲਵਾਰ ਬੇਗੁਨਾਹਾਂ 'ਤੇ ਜ਼ੁਲਮ ਕਰਨ ਵਾਲੇ ਸੰਤ ਦੋਖੀ ਜ਼ਾਲਮਾਂ ਦੇ ਡੱਕਰੇ ੨ ਕਰ ਦੇਵੇਗੀ।" ਮੁਰਦੇ ਚ ਜਾਨ ਪਾਉਣ ਵਾਲੇ, ਪਰਉਪਕਾਰ ਹਿਤ ਅੰਗ ੨ ਕਟਾਉਣ ਵਾਲੇ, ਡੁਬਦੇ ਬੇੜੇ ਨੂੰ ਬੰਨੇ ਲਾਉਣ ਵਾਲੇ, ਮਹਾਨ ਗੰਭੀਰਤਾ ਸਹਿਤ ਕੁਰਬਾਨੀ ਦੇਣ ਵਾਲੇ ਅਮੋਲਕ ਬਚਨਾਂ ਨੂੰ ਸੁਣ ਕੇ, ਆਪ ਜੀ ਅਤਿਅੰਤ ਹੀ ਪ੍ਰਸੰਨ ਹੋਏ ਤੇ ਕਿਹਾ, "ਸ਼ਾਬਾਸ਼! ਪਿਅਰੇ ਲਾਲ ਜੀ, ਦਾਸਨਦਾਸ ਨੂੰ ਇਹ ਪੂਰਨ ਪ੍ਰਪੱਕ ਭਰੋਸਾ ਹੋ ਗਿਆ ਹੈ ਕਿ ਤੁਸੀਂ ਗੁਰਤਾ ਦਾ ਭਾਰ ਸਹਾਰ ਲਵੋਂਗੇ, ਜ਼ੁਲਮ ਦਾ ਨਾਸ ਕਰਕੇ ਧਰਮ ਦਾ ਪ੍ਰਕਾਸ਼ ਕਰੋਂਗੇ।"

੧੬੨.ਗੁਰਪ੍ਰਸਾਦਿ ਵਾਹਿਗੁਰੂ॥ਅਤੀ ਦੁਖੀਆਂ ਨੂੰ ਧੀਰਜ:-ਪਰਮਪੂਜਨੀਕ ਸਤਿਗੁਰੂ ਸਾਹਿਬ ਜੀ, ਮਰਣੈ ਕੀ ਚਿੰਤਾ ਨਹੀ; ਜੀਵਣ ਕੀ. ਨਹੀ ਆਸ॥) ਨਹ ਕਿਛੁ ਜਨਮੈ;ਨਹ ਕਿਛੁ ਮਰੈ॥) ਅਬਿਨਾਸੀ ਸੁਖ ਆਪਨ ਆਸਨ॥) ਬੇਗਮ ਪੁਰਾ;ਸਹਰ ਕੋ ਨਾਉ॥ ਦੂਖੁ ਅੰਦੋਹੁ;ਨਹੀ ਤਿਹਿ ਠਾਉ॥) ਸੂਖ ਮਹਲ;ਜਾ ਕੇ ਊਚ ਦੁਆਰੇ॥)ਬਾਲਾਨ ਬਾਲ॥)ਨਾਨਕ ਨਿਰਭਉ ਨਿਰੰਕਾਰੁ;ਵਾਲੀ ਅਡੋਲ ਅਵਸਥਾ ਚ ਸੁਮੇਰ ਪਰਬਤ ਵਾਂਗ ਅਚੱਲ ਸਨ। ਸ੍ਰੀ ਗੁਰੂ ਸਾਹਿਬ ਜੀ ਸੰਤ ਦੋਖੀ ਪਾਪੀ ਔਰੰਗੇ ਦੀਆਂ ਕਾਲ਼ੀਆਂ ਕਰਤੂਤਾਂ ਤੋਂ ਭਲੀ ਪ੍ਰਕਾਰ ਜਾਣੂ ਸਨ। ਇਨ੍ਹਾਂ ਨਿਮਾਣਿਆਂ ਨਿਓਟਿਆਂ ਨੂੰ ਮਹਾਨ ਧੀਰਜ ਦਿਤਾ ਅਤੇ ਕਿਹਾ, "ਹੇ ਪਿਆਰਿਓ! ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦਾ ਪਰਮਪਵਿੱਤ੍ਰ ਸ਼ੁਭ ਸੱਚਾ ਅੰਮ੍ਰਿਤ ਨਾਮ ਪ੍ਰੇਮ ਭਾਵਨਾ ਸਹਿਤ ਜਪੋ, ਜੋ ਹੁਣ ਅਨੰਤ ਬ੍ਰਹਮੰਡਾਂ ਨੂੰ ਰਚ ਅਤੇ ਲੈ ਕਰ ਰਹੇ ਹਨ ਤੇ ਨਿਰਲੇਪ ਭੀ ਹਨ। ਯਥਾ:- ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥ਐਸੈ ਗੁਰੂ ਪ੍ਰਮੇਸਰ ਜੀ ਦਾ ਪਰਮਪਵਿੱਤ੍ਰ ਸ਼ੁਭ ਫ਼ੁਰਮਾਨ ਹੈ, ਕਲਿ ਕਾਤੀ. ਰਾਜੇ ਕਾਸਾਈ; ਧਰਮੁ. ਪੰਖ ਕਰਿ ਉਡਰਿਆ॥) ਕਲਿ ਆਈ ਕੁਤੇ ਮੁਹੀ; ਖਾਜੁ ਹੋਇਆ ਮੁਰਦਾਰ ਗੁਸਾਈ। ਰਾਜੇ ਪਾਪ ਕਮਾਵਦੇ; ਉਲਟੀ ਵਾੜ ਖੇਤ ਕਉ ਖਾਈ।) ਸੱਚੇ ਸਤਿਗੁਰੂ ਸਾਹਿਬ ਜੀ ਜੈਸਾ ਹੋਰ ਕੋਈ ਭੀ ਰਾਜਾ ਨਹੀਂ ਹੈ, ਇਹ ਜ਼ਾਲਮ ਰਾਜੇ ਨਹੀਂ ਰਹਿਣਗੇ। ਯਥਾ:- ਕੋਊ ਹਰਿ ਸਮਾਨਿ ਨਹੀ ਰਾਜਾ॥ ਏ ਭੂਪਤਿ ਸਭ ਦਿਵਸ ਚਾਰਿ ਕੇ;ਝੂਠੇ ਕਰਤ ਦਿਵਾਜਾ॥ਹੁਣ ਤੁਸੀਂ ਕਰਤਾ ਪੁਰਖੁ ਨਿਰਭਉ ਨਿਰਵੈਰੁ ਨਿਰੰਕਾਰ ਸਤਿਗੁਰੂ ਪਹਿਲੇ ਪਾਤਿਸਾਹ ਜੀ ਦੀ ਸ਼ਰਨ ਆਏ ਹੋਂ। ਤੁਹਾਡੀ ਰੱਖਿਆ ਲਈ ਦਾਸਨ ਦਾਸ ਆਪਣਾ ਸੀਸ ਬਲੀਦਾਨ ਦੇਵੇਗਾ। ਨਿਰਭਉ ਜਪੈ; ਸਗਲ ਭਉ ਮਿਟੈ॥ ਅਨੁਸਾਰ ਸਤਿਗੁਰੂ ਨਾਨਕ ਨਿਰਭਉ ਨਿਰੰਕਾਰ ਸੱਚੇ ਸਾਹਿਬ ਜੀ ਨੂੰ ਰੋਮ ੨ ਕਰਕੇ ਜਪ ਕੇ ਨਿਰਭਉ ਹੋ ਜਾਉ।"

ਵਾਹਿਗੁਰੂ॥ ਸਰਣਿ ਪਰੇ ਕੀ ਰਾਖਤਾ;ਨਾਹੀ ਸਹਸਾਇਆ॥ਅਨੁਸਾਰ ਪਾਰਬ੍ਰਹਮ ਗੁਰਦੇਵ ਜੀ ਨੇ ਦਿਜ ਖੱਤ੍ਰੀਆਂ ਨੂੰ ਧੀਰਜ ਦੇ ਕੇ ਕਿਹਾ, "ਔਰੰਗੇ ਨੂੰ ਕਹਿ ਦਿਓ ਕਿ ਸਾਡੇ ਗੁਰੂ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਹਨ। ਸਤਿਜੁੱਗ ਤੋਂ ਲੈ ਕੇ ਛੱਤ੍ਰੀ ਸਾਡੇ ਰੱਖਿਅਕ ਹਨ, ਇਸ ਸਮੇਂ ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਨੌਂਵੇਂ ਅਸਥਾਨ 'ਤੇ ਦਾਸਨ ਦਾਸ ਹੈ, ਜੇ ਤੁਸੀਂ ਉਸ ਨੂੰ ਮੁਸਲਮਾਨ ਬਣਾ ਲਵੋਂ ਤਾਂ ਅਸੀਂ ਭੀ ਮੁਸਲਮਾਨ ਬਣ ਜਾਵਾਂਗੇ।" ਸੱਚੇ ਸਤਿਗੁਰੂ ਸਾਹਿਬ ਜੀ ਦੇ ਕਹੇ ਅਨੁਸਾਰ ਪਾਪੀ ਔਰੰਗੇ ਨੂੰ ਉਪ੍ਰੋਕਤ ਬਚਨ ਕਹੇ, ਇਸ ਨੀਚ ਪਾਪੀ ਨੇ ਜਹਾਂਗੀਰ ਵਾਲੀ ਦੋਖ ਦ੍ਰਿਸ਼ਟੀ ਨਾਲ ਵੀਚਾਰਿਆ, -ਜਿਸ ਤਰ੍ਹਾਂ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਨੇ ਆਪ ਤੇ ਆਪਣੇ ਮਹਾਨ ਯੋਧਿਆਂ ਸਮੇਤ ਧਰਮ ਯੁੱਧ ਲੜ ਕੇ ਤੁਰਕ ਖਪਾਏ ਸਨ, ਜੇ ਗੁਰੂ ਦਾ ਪੰਥ ਜੋਰ ਫੜ ਗਿਆ ਤਾਂ ਸੰਭਾਲਣਾ ਔਖਾ ਹੋ ਜਾਵੇਗਾ,ਇਸ ਕਰਕੇ ਇਸ ਨੂੰ ਇੱਥੇ ਹੀ ਖ਼ਤਮ ਕੀਤਾ ਜਾਵੇ।-

੧੬੩.ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਜੀ ਦੀ ਗ੍ਰਿਫ਼ਤਾਰੀ ਦਾ ਹੁਕਮ ਸੰਤ ਦੋਖੀ ਪਾਪੀ ਨੌਰੰਗੇ ਨੇ ਜਾਰੀ ਕਰਨਾ:-ਐਸੇ ਚੰਡਾਲਾਂ ਵਾਲੇ ਖਿਆਲ ਨਾਲ, ਪਰਮਪੂਜਨੀਕ ਸੱਚੇ ਸਤਿਗੁਰੂ ਨੌਂਵੇਂ

ਪਾਤਿਸਾਹ ਜੀ ਨੂੰ ਗ੍ਰਿਫ਼ਤਾਰ ਕਰਨ ਦਾ ਹੁਕਮ ਜਾਰੀ ਕਰ ਦਿਤਾ। ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ ਸਿਪਾਹੀ ਭੇਜ ਕੇ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਬੁਲਾਇਆ। ਸੱਚੇ ਸਤਿਗੁਰੂ ਸਾਹਿਬ ਜੀ ਦੇ ਦਰਸ਼ਨ ਕਰਕੇ ਸਿਪਾਹੀ ਦੀ ਅੱਗ ਬੁਝ ਗਈ। ਯਥਾ:- ਸਤਿਗੁਰ ਦਰਸਨਿ; ਅਗਨਿ ਨਿਵਾਰੀ॥ ਇਸ ਨੇ ਅਧੀਨ ਹੋ ਕੇ ਮੱਥਾ ਟੇਕ ਕੇ, ਔਰੰਗੇ ਦਾ ਲਿਖਿਆ ਸੱਦਾ ਦਿਤਾ, ਪੜ੍ਹ ਕੇ ਸੱਚੇ ਸਤਿਗੁਰੂ ਸਾਹਿਬ ਜੀ ਨੇ ਉੱਤ੍ਰ ਦਿਤਾ, "ਦਾਸ ਆਪੇ ਦਿੱਲੀ ਆ ਜਾਵੇਗਾ।"

ਵਾਹਿਗੁਰੂ ਪਰਮਪੂਜਨੀਕ ਗੁਰੂ ਪ੍ਰਮੇਸਰ ਜੀ ਨੇ ਸ਼ਹੀਦੀ ਦੇਣ ਤੁਰਨ ਤੋਂ ਪਹਿਲਾਂ, ਆਪਣੇ ਮਹਿਲ ਜਗਤ ਮਾਤਾ ਗੁਜਰੀ ਕੌਰ ਜੀ ਨੂੰ ਗੁਰੂ ਘਰ ਦੀ ਸਾਰੀ ਸੰਭਾਲ ਅਤੇ ਆਪਣੇ ਪਿਆਰੇ ਸਾਹਿਬਜ਼ਾਦੇ ਜੀ ਦੇ ਅਨੁਸਾਰੀ ਰਹਿਣ ਬਾਰੇ ਖਾਸ ਹਦਾਇਤ ਕੀਤੀ। ਹੋਰ ਪ੍ਰੇਮੀਆਂ ਪਿਆਰੇ ਯੋਧਿਆਂ ਨੂੰ ਸਦਾ ਲਈ ਆਪਣੇ ਸਾਹਿਬਜ਼ਾਦੇ ਜੀ ਪਾਸ ਰਹਿ ਕੇ ਸੇਵਾ ਕੁਰਬਾਨੀ ਕਰਨ ਬਾਰੇ ਕਿਹਾ। ਸਭ ਦਾ ਪੂਰਨ ਆਦਰ ਸਤਿਕਾਰ ਕਰਦਿਆਂ,ਸਤਿਗੁਰ ਕੀ ਸੇਵਾ ਸਫਲ ਹੈ;ਜੇ ਕੋ ਕਰੇ ਚਿਤੁ ਲਾਇ॥ਅਨੁਸਾਰ ਸ਼ੁਭ ਸੱਚੀ ਸੇਵਾ ਚਿੱਤ ਦੇ ਹਿਤ ਪਿਆਰ ਨਾਲ ਕਰਨ ਲਈ ਡਿਊਟੀਆਂ ਲਾ ਦਿਤੀਆਂ। ਆਪਣੀ ਵੱਡੀ ਭੈਣ ਬੀਬੀ ਵੀਰੋ ਜੀ ਦੇ ਅਤਿਅੰਤ ਪਿਆਰੇ ਪੰਜਾਂ ਸਪੁੱਤ੍ਰਾਂ ਆਪਣਿਆਂ ਭਾਣਜਿਆਂ ਨੂੰ ਅਤੇ ਮਹੱਲੇ ਦਸਵੇਂ ਜੀ ਦੇ ਗੁਰਮੁਖਿ ਮਾਮੇ ਕ੍ਰਿਪਾਲ ਚੰਦ ਜੀ ਨੂੰ ਹੁਕਮ ਕਰਕੇ, ਸੱਚੇ ਸਤਿਗੁਰੂ ਸੱਤਵੇਂ ਪਾਤਿਸਾਹ ਜੀ ਵਾਲੀ ੨੨੦੦ ਘੋੜ ਅਸਵਾਰ ਫ਼ੌਜ ਦੀ ਡਿਊਟੀ ਸੰਭਾਲੀ। ਆਪਣੇ ਪਿਆਰੇ ਸਤਸੰਗੀਆਂ ਨੂੰ ਹੁਕਮ ਕੀਤਾ, "ਜ਼ਾਲਮ ਤੁਰਕ ਰਾਜ ਦੀਆਂ ਜੜ੍ਹਾਂ ਪੁੱਟਣੀਆਂ ਹਨ। ਦਾਸਨ ਦਾਸ ਸਮਾਨ,ਸਾਹਿਬਜ਼ਾਦੇ ਜੀ ਦੀ ਅਮੋਲਕ ਸੇਵਾ ਮੰਨਤਾ ਪੂਜਾ ਕਰਕੇ ਨਿਹਾਲ ਹੋਵਣਾ।"

੧੬੪.ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਨੇ ਸ਼ਹੀਦੀ ਦੇਣ ਹਿਤ ਦਿੱਲੀ ਨੂੰ ਤੁਰਨਾ:- ਆਪ ਜੀ ਨੇ ਸ਼ਹੀਦੀ ਦੇਣ ਤੁਰਨ ਤੋਂ ਪਹਿਲਾਂ ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੂੰ ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ ਗੁਰਤਾ ਬਖ਼ਸ਼ੀ। ਆਪਣਾ ਸੀਸ ਵਾਰਨ ਲਈ ਦਿੱਲੀ ਨੂੰ ਤੁਰਨ ਸਮੇਂ ਆਪਣੇ ਪਰਮਪੂਜਨੀਕ ਜਗਤ ਮਾਤਾ ਨਾਨਕੀ ਜੀ ਨੂੰ ਮੱਥਾ ਟੇਕਿਆ। ਮਾਤਾ ਜੀ ਨੇ ਬਹੁਤ ੨ ਪ੍ਰੇਮ ਵੈਰਾਗ ਕੀਤਾ। ਆਪ ਜੀ ਨੇ ਗੁਰ ਰੂਪ ਹੋ ਕੇ ਮੋਹ ਮੇਟ ਕੇ ਸਤਿਨਾਮੁ 'ਚ ਦ੍ਰਿੜ ਲਿਵ ਲਾ ਕੇ ਮਾਤਾ ਜੀ ਨੂੰ ਅਬਿਨਾਸੀ ਬ੍ਰਹਮ ਦਿਖਾ ਦਿਤੇ।ਯਥਾ:-ਕਹੁ ਨਾਨਕ;ਗੁਰਿ ਬ੍ਰਹਮੁ ਦਿਖਾਇਆ॥ਮਰਤਾ ਜਾਤਾ;ਨਦਰਿ ਨ ਆਇਆ॥ਮਗਰੋਂ ਆਪਣੇ ਮਹਿਲ ਸ੍ਰੀ ਗੁਜਰੀ ਕੌਰ ਜੀ ਨੂੰ ਬਹੁਤ ਸਿੱਖਿਆ ਦਿਤੀ,"ਤੁਸੀਂ ਸਾਹਿਬਜ਼ਾਦੇ ਜੀ ਦੇ ਪਾਸ ਰਹਿਣਾ,ਤੇਰਾ ਕੀਆ;ਮੀਠਾ ਲਾਗੈ॥ਅਨੁਸਾਰ ਭਾਣਾ ਮੰਨਣਾ।"ਆਉਣ ਜਾਣ ਦਾ ਭਰਮ ਮੇਟ ਕੇ,ਨਿਹਚਲੁ ਸਚੁ ਖੁਦਾਇ ਏਕੁ;ਖੁਦਾਇ ਬੰਦਾ ਅਬਿਨਾਸੀ॥)ਨਹ ਕਿਛੁ ਜਨਮੈ;ਨਹ ਕਿਛੁ ਮਰੈ॥ਆਪਨ ਚਲਿਤੁ;ਆਪ ਹੀ ਕਰੈ॥ਅਨੁਸਾਰ ਸੱਚ ਸਰੂਪ ਵਿਆਪਕ ਬ੍ਰਹਮ ਜੀ ਦਾ ਪ੍ਰਪੱਕ ਨਿਸਚਾ ਬਖ਼ਸ਼ਿਆ। ਪਾਰਬ੍ਰਹਮ ਸੁਖ ਦਾਤੇ ਗੁਰਦੇਵ ਜੀ ਜਦੋਂ ਦਿੱਲੀ ਨੂੰ ਚੱਲੇ, ਅਤਿਅੰਤ ਪ੍ਰੇਮ ਵੈਰਾਗ ਸਹਿਤ, ਸ੍ਰੀ ਕੀਰਤਪੁਰ ਸਾਹਿਬ ਜੀ ਤਕ ਸਾਰੀ ਸੰਗਤ ਤੇ ਪਰਮਪੂਜਨੀਕ ਦਸਵੇਂ ਪਾਤਿਸ਼ਾਹ ਜੀ ਨਾਲ ਆਏ।

ਇੱਥੇ ਮਹਾਰਾਜ ਸਾਹਿਬ ਜੀ ਨੇ ਪਹਿਲਾ ਪੜਾਅ ਕੀਤਾ। ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੂੰ ਪਰਮਪਵਿੱਤ੍ਰ ਸ਼ੁਭ ਸੱਚੀ ਸਿੱਖਿਆ ਦਿਤੀ, "ਜਿਹੜੇ ਤੁਰਕ, ਗੁਰੂ ਘਰ ਦੇ ਪ੍ਰੇਮੀ ਹਨ, ਉਨ੍ਹਾਂ ਨੂੰ ਆਦਰ ਦੇਣਾ। ਜ਼ਾਲਮ ਤੁਰਕਾਂ ਨਾਲ ਜੰਗ ਕਰਨਾ,ਕੱਚੇ ਪਹਾੜੀਆਂ 'ਤੇ ਭਰੋਸਾ ਨਹੀਂ ਕਰਨਾ,ਖ਼ਾਲਸਾ ਪੰਥ ਰਚੋ,ਜੋ ਬਹੁਤ ਭਾਰੀ ਤੇਜਵੰਤ ਹੋਣਗੇ, ਸੰਗਤਾਂ ਨੂੰ ਨਾਮ ਦਾਨ ਦੇ ਕੇ ਮੁਕਤੀ ਤ੍ਰਿਪਤੀ ਬਖ਼ਸ਼ਣੀ। ਨਿਰਭਉ ਨਿਰੰਕਾਰ ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੂੰ ਸਾਖਿਆਤ ਕਰਕੇ, ਮੱਚਦੇ ਜੰਗ ਚ ਭੀ ਨਿਰਭਉ ਰਹਿਣਾ ਜੀ।"

ਵਾਹਿਗੁਰੂ ਸ੍ਰੀ ਗੁਰੂ ਦਸ਼ਮੇਸ਼ ਜੀ ਨੇ ਹੱਥ ਜੋੜ ਸਿਰ ਝੁਕਾ ਕੇ ਨਿਮ੍ਰਤਾ ਸਹਿਤ ਪ੍ਰੇਮ ਬੇਨਤੀ ਕੀਤੀ, "ਕ੍ਰਿਪਾ ਕਰਕੇ ਆਪਣੇ ਪਰਮਪਵਿਤਰ ਪਰਮਪੂਜਨੀਕ ਚਰਨ ਕਮਲਾਂ ਵਿੱਚ ਹੀ ਰੱਖੋ ਜੀ।" ਤਾਂ ਕਿਹਾ,"ਗੁਰਿਆਈ ਦਾ ਭਾਰ ਤੁਹਾਡੇ ਸਿਰ 'ਤੇ ਹੈ, ਪਿਆਰੇ ਸਿੱਖਾਂ ਦੀ ਪ੍ਰਤਿਪਾਲਣਾ ਕਰਨੀ।" ਇਹ ਹੁਕਮ ਸੁਣ ਕੇ, ਫੁਰਮਾਨੁ ਤੇਰਾ ਸਿਰੈ ਊਪਰਿ;ਫਿਰਿ ਨ ਕਰਤ ਬੀਚਾਰ॥ਅਨੁਸਾਰ ਪਰਮਪੂਜਨੀਕ ਪਿਤਾ ਜੀ ਨੂੰ ਚਰਨ ਬੰਦਨਾ ਕੀਤੀ, ਸ੍ਰੀ ਗੁਰੂ ਜੀ ਨੇ ਆਪਣੀ ਭਗਤੀ ਰੱਤੀ ਨਿੱਘੀ ਪਿਆਰੀ ਮਿੱਠੀ ਗੋਦ ਵਿੱਚ ਬਿਠਾ ਕੇ, ਸੀਸ 'ਤੇ ਹੱਥ ਫੇਰ,ਪਿਆਰ ਦੇ ਕੇ, ਮਾਮੇ ਕ੍ਰਿਪਾਲ ਚੰਦ ਜੀ, ਰਾਮਕੁਇਰ (ਗੁਰਬਖਸ਼ ਸਿੰਘ) ਜੀ ਆਦਿ ਪ੍ਰੇਮੀਆਂ ਨੂੰ ਹੁਕਮ ਦਿਤਾ, "ਤੁਸੀਂ ਸਾਹਿਬਜ਼ਾਦੇ ਜੀ ਦੇ ਚਰਨਾਂ ਚ ਰਹਿ ਕੇ,ਬਲ ਧਾਰ ਕੇ ਸੇਵਾ ਕਰਕੇ, ਇਨ੍ਹਾਂ ਦੀ ਪਰਮ ਪ੍ਰਸੰਨਤਾ ਲੈਣੀ"। ਆਪਣੇ ਜਿਗਰ ਦੇ ਟੁਕੜੇ ਜਿੰਦ ਜਾਨ ਰੂਪ ਖ਼ਾਸ ਪ੍ਰੇਮੀਆਂ ਦੀਆਂ ਗੁਰੂ ਘਰ ਦੀਆਂ ਜੁੰਮੇਵਾਰੀਆਂ ਲਾ ਕੇ,ਸਤਿਗੁਰੂ ਦਸਵੇਂ ਪਾਤਿਸਾਹ ਜੀ ਦੇ ਚਰਨਕਮਲਾਂ ਚ ਰਹਿ ਕੇ ਸੇਵਾ ਸਿਮਰਨ ਕਰਨ ਦੀ ਹਦਾਇਤ ਦੇ ਕੇ, ਹੋਰ ਭਵਿਖਤ ਬਚਨ ਫ਼ੁਰਮਾ ਕੇ, ਹੁਕਮ ਕਰਕੇ, ਸ੍ਰੀ ਅਨੰਦਪੁਰ ਸਾਹਿਬ ਜੀ ਨੂੰ ਵਾਪਿਸ ਜਾਣ ਨੂੰ ਕਿਹਾ। ਜਿਵੇਂ ੨ ਅੱਗੇ ਚਰਨਕਮਲ ਪਾਉਂਦੇ, ਸਤਿਸੰਗਤ ਜੀ ਨਾਲ ਜੁੜਦੇ ਗਏ, ਸਤਿਸੰਗਤ ਜੀ ਨੂੰ ਸੱਚੇ ਸਤਿਗੁਰੂ ਸਾਹਿਬ ਜੀ ਦਾ ਸੱਚਾ ਪ੍ਰੇਮ ਸੀ, ਬਈ ਸੱਚੇ ਸਤਿਗੁਰੂ ਸਾਹਿਬ ਜੀ ਸ਼ਹੀਦੀ ਕੁਰਬਾਨੀ ਦੇਣ ਚੱਲੇ ਹਨ।ਹੇਠਾਂ ਲਿਖੇ ਮਹਾਂਪੁਰਸ਼ਾਂ ਨੂੰ ਸੱਚੇ ਸਤਿਗੁਰੂ ਸਾਹਿਬ ਜੀ ਦੇ ਸੱਚੇ ਚਰਨਕਮਲਾਂ ਨਾਲ ਸੱਚੀ ਪ੍ਰੀਤ ਸੀ।ਯਥਾ:-ਗੁਰਮੁਖਿ ਸਚੀ ਆਸਕੀ;ਜਿਤੁ ਪ੍ਰੀਤਮੁ ਸਚਾ ਪਾਈਐ॥ਇਹ ਮਹਾਂਪੁਰਸ਼,ਸਤਿਗੁਰ ਅਪੁਨੇ ਕਉ ਕੁਰਬਾਨੀ॥ ਅਨੁਸਾਰ ਸੱਚੇ ਸਤਿਗੁਰੂ ਸਾਹਿਬ ਜੀ ਤੋਂ ਕੁਰਬਾਨ ਹੋਣ ਲਈ ਜੋਰੋ ਜੋਰੀ ਨਾਲ ਤੁਰੇ।ਯਥਾ:-ਗੁਰ ਕਉ;ਕੁਰਬਾਨੁ ਜਾਉ ਹਾਂ॥)ਗੁਰ ਅਪੁਨੇ ਊਪਰਿ;ਬਲਿ ਜਾਈਐ॥)

ਵਾਹਿਗੁਰੂ॥ਗੁਰਮੁਖਿ ਸਨਮੁਖ ਦੀਵਾਨ ਭਾਈ ਮਤੀ ਦਾਸ ਜੀ, ਭਾਈ ਸਤੀ ਰਾਮ ਜੀ ਸ੍ਰੀ ਬਾਬਾ ਗੁਰਦਿਤਾ ਸਾਹਿਬ ਜੀ (ਬ੍ਰਿਧਵੰਸ਼), ਭਾਈ ਦਿਆਲਾ ਜੀ, ਭਾਈ ਉੱਦਾ ਜੀ, ਭਾਈ ਜੈਤਾ ਜੀ (ਬਾਬਾ ਜੀਵਨ ਸਿੰਘ ਜੀ) ਇਹ ਪ੍ਰੇਮੀ ਸਿੱਖ, ਸੱਚੇ ਸਤਿਗੁਰੂ ਸਾਹਿਬ ਜੀ ਦੇ ਨਾਲ ਘੋੜਿਆਂ 'ਤੇ ਅਸਵਾਰ ਹੋ ਕੇ, ਸ੍ਰੀ ਕੀਰਤਪੁਰ ਸਾਹਿਬ ਜੀ ਤੋਂ ਚੱਲੇ। ਸ੍ਰੀ ਸਤਿਗੁਰੂ ਸਾਹਿਬ ਜੀ ਇਨ੍ਹਾਂ ਪਿਆਰਿਆਂ ਦਾ ਬਹੁਤ ਜ਼ਿਆਦਾ ਆਦਰ ਸਤਿਕਾਰ ਪਿਆਰ ਕਰਦੇ ਸਨ। ਇਹ ਪ੍ਰੇਮੀ ਮਹਾਰਾਜ ਸਾਹਿਬ ਜੀ ਦੇ ਪਰਮਪੂਜਨੀਕ ਸੱਚੇ ਚਰਨਾਂ ਚ ਆਪਣੇ ਸੀਸ ਕੁਰਬਾਨ ਕਰਨੇ ਫ਼ਖਰ ਸਮਝਦੇ ਸਨ।

ਕੁਰਬਾਨੀ ਦੇਣ ਨੂੰ ਹਰ ਸਮੇਂ ਤੱਤਪਰ ਰਹਿੰਦੇ ਸਨ ਅਤੇ ਹੋਰ ਸਿੱਖਾਂ ਨੂੰ ਸਤਿਗੁਰੂ ਸਾਹਿਬ ਜੀ ਤੋਂ ਕੁਰਬਾਨ ਹੋਣ ਦਾ ਸ਼ੁਭ ਸੱਚਾ ਉਪਦੇਸ਼ ਬਖ਼ਸ਼ਦੇ ਸਨ। ਇਨ੍ਹਾਂ ਨੇ ਜਾਨ ਪ੍ਰਾਣ ਸੀਸ ਸਭ ਕੁੱਝ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਅਰਪਿਆ ਸੀ। ਇਨ੍ਹਾਂ ਬਾਰੇ ਹਜ਼ੂਰ ਪਿਆਰ ਨਾਲ ਕਹਿੰਦੇ ਕਿ ਇਹ ਮੇਰਾ ਹੀ ਸਰੂਪ ਹਨ। ਸੱਚੇ ਸਤਿਗੁਰੂ ਸਾਹਿਬ ਜੀ ਨੂੰ ਇਨ੍ਹਾਂ 'ਤੇ ਪੂਰਨ ਭਰੋਸਾ ਸੀ, ਬਈ ਇਹ ਗੁਰਮੁਖਿ ਭੀੜ ਪੈਣ ਤੋਂ ਪੂਰਨ ਸਾਥ ਦੇਣਗੇ। ਭਾਈ ਦਿਆਲ ਦਾਸ ਜੀ ਨੇ ਸ਼ਹੀਦੀ ਦੇਣ ਤੁਰਨ ਸਮੇਂ, ਆਪਣੇ ਭਰਾਵਾਂ ਭਾਈ ਜੇਠਾ ਜੀ, ਭਾਈ ਹਰੀਚੰਦ ਜੀ, ਭਾਈ ਮਨੀ ਸਿੰਘ ਜੀ ਨੂੰ ਵਿਸ਼ੇਸ਼ ਹਦਾਇਤ ਕੀਤੀ, "ਤੁਸੀਂ ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਦੇ ਚਰਨਕਮਲਾਂ ਚ ਰਹਿ ਕੇ, ਹਰ ਪ੍ਰਕਾਰ ਦੀ ਸ਼ੁਭ ਸੱਚੀ ਸੇਵਾ ਕਰਕੇ, ਸੱਚੇ ਸਤਿਗੁਰੂ ਸਾਹਿਬ ਜੀ ਦੀ ਪਰਮਪ੍ਰਸੰਨਤਾ ਲੈਣੀ, ਜਦੋਂ ਸੱਚੇ ਸਤਿਗੁਰੂ ਸਾਹਿਬ ਜੀ ਸਿਰ ਮੰਗਣ, ਤਾਂ ਚਾਅ ਨਾਲ ਦੇਣੇ, ਨਹ ਬਿਲੰਬ ਧਰਮੰ; ਅਨੁਸਾਰ ਆਪਣਾ ਸਰਵੰਸ ਗੁਰਾਂ ਤੋਂ ਕੁਰਬਾਨ ਕਰਨ ਲੱਗਿਆਂ, ਢਿੱਲ ਉੱਕਾ ਹੀ ਨਹੀਂ ਕਰਨੀ ਜੀ।" ਰੋਪੜ ਤੋਂ ਭਰਤਪੁਰ, ਮੁਕਾਰੋਂ, ਕਬੂਲਪੁਰ, ਨਨਹੇੜੀ ਆ ਕੇ ਖੋਟਿਆਂ ਦੇ ਖੋਟ ਕੱਢੇ, ਕਈ ਥਾਈਂ ਚਰਨ ਪਾਉਂਦੇ ਹੋਏ ਲਹਿਲ ਪਿੰਡ ਤੋਂ ਸ੍ਰੀ ਦੂਖ ਨਿਵਾਰਨ ਸਾਹਿਬ ਜੀ ਆਏ ਤੇ ਵਰ ਦਿਤਾ, "ਇੱਥੇ ਪਟਿਆਲਾ ਸ਼ਹਿਰ ਵਸੇਗਾ, ਸਿੱਖ ਰਾਜਾ ਗੁਰੂਧਾਮ ਦੀ ਸ਼ੁਭ ਸੱਚੀ ਸੇਵਾ ਕਰੇਗਾ।" ਪਟਿਆਲੇ ਤੋਂ ਪੰਜ ਮੀਲ ਰਾਜਪੁਰੇ ਵਾਲੀ ਸੜਕ 'ਤੇ ਸੈਫਾਬਾਦ (ਬਹਾਦਰਗੜ੍ਹ) ਆਪਣੇ ਪ੍ਰੇਮੀ ਸੈਫਦੀਨ ਦੇ ਪ੍ਰੇਮ ਦੇ ਵਸੀਕਾਰ ਹੋ ਕੇ, ਸੱਚੇ ਸਤਿਗੁਰੂ ਜੀ ਚਾਰ ਮਹੀਨੇ ਇਸ ਦੇ ਕਿਲੇ ਚ ਰਹੇ, ਇਸ ਪ੍ਰੇਮੀ ਨੂੰ ਭਾਉ ਭਗਤੀ ਸ਼ੁਭ ਸੱਚਾ ਪ੍ਰੇਮ ਨਾਮ ਬਖ਼ਸ਼ਿਆ। ਇਸ ਪ੍ਰੇਮੀ ਨੇ ਵਿਛੜਨ ਸਮੇਂ ਚਰਨ ਧੂੜਿ ਆਪਣੇ ਮੱਥੇ ਨੂੰ ਲਾਈ। ਅੱਗੇ ਨਾਭੇ ਸਹਿਰ ਕਾਇਮਪੁਰ, ਬਿਲਾਸਪੁਰ ਹੁੰਦੇ ਹੋਏ ਸਮਾਣੇ ਗੜ੍ਹੀ ਪਹੁੰਚੇ।

ਵਾਹਿਗੁਰੂ॥ ਦੁਸ਼ਟ ਅਹੰਕਾਰੀ ਔਰੰਗੇ ਨੇ ਸਰਹੰਦੀ ਤੇ ਲਹੌਰੀ ਸੂਬਿਆਂ ਨੂੰ ਸਖ਼ਤ ਹੁਕਮ ਲਿਖਿਆ, "ਗੁਰੂ ਨਾਨਕ ਪਰੱਸਤ ਗੁਰੂ ਤੇਗਬਹਾਦਰ ਸਾਹਿਬ ਜੀ ਨੂੰ ਗ੍ਰਿਫਤਾਰ ਕਰਕੇ ਦਿੱਲੀ ਹਾਜ਼ਰ ਕਰੋ।"

**੧੬੫.ਵਾਹਿਗੁਰੂ॥ ਸਮਾਣੇ ਗੜ੍ਹੀ ਦੇ ਸਰਦਾਰ ਮੁਹੰਮਦਬਖਸ਼ ਜੀ ਦੀ ਅਥਾਹ ਸ਼ਰਧਾ ਤੇ ਗੁਰਮੁਖਿ ਸੱਚੀ ਆਸ਼ਕੀ:-** ਸੱਚ ਸਰੂਪ ਗੁਰੂ ਪ੍ਰਮੇਸਰ ਜੀ ਨੇ ਸਮਾਣੇ ਡੇਰਾ ਕੀਤਾ। ਵੱਡਭਾਗੇ ਮੁਹੰਮਦਬਖਸ਼ ਜੀ ਨੇ ਆਪਣੇ ਮਿੱਤ੍ਰਾਂ ਸਮੇਤ ਆ ਕੇ ਮੱਥਾ ਟੇਕਿਆ ਤੇ ਪੂਰਨ ਪ੍ਰੇਮ ਸਹਿਤ ਪ੍ਰੇਮ ਬੇਨਤੀ ਕੀਤੀ, "ਆਪ ਅੱਲਹਪਾਕ ਦੇ ਸਰੂਪ ਹੋਂ ਜੀ, ਆਪ ਜੀ ਦੇ ਸੁੰਦਰ ਦਰਸ਼ਨ ਕਰਕੇ ਸਭ ਭੁੱਖਾਂ ਲਹਿ ਗਈਆਂ ਹਨ। ਸੈਫਦੀਨ ਵਾਂਗ ਦਾਸਨਦਾਸ ਗ੍ਰੀਬ ਦੇ ਘਰ ਵੱਧ ਤੋਂ ਵੱਧ ਸਮਾਂ ਆਪਣੇ ਸੱਚੇ ਚਰਨਕਮਲ ਪਾਉ ਜੀ।" ਸੱਚੇ ਸਤਿਗੁਰੂ ਜੀ ਨੇ ਫ਼ੁਰਮਾਇਆ, "ਹੇ ਖਾਨ ਬਹਾਦਰ! ਆਪ ਜੀ ਅੰਦਰ ਬਹੁਤ ਹੀ ਪ੍ਰੇਮ ਹੈ, ਦਾਸ ਦਾ ਆਗਮਨ ਸੁਣ ਕੇ ਚਾਅ ਪ੍ਰੇਮ ਨਾਲ ਦਰਸ਼ਨ ਦੇਣ ਆਏ ਹੋਂ। ਆਪਣੇ ਘਰੇ ਲਿਜਾਣ ਦਾ ਅਧਿਕ ਫ਼ਲ, ਲੋਕ ਪ੍ਰਲੋਕ ਅੰਦਰ ਸਦਾ ਆਦਰ ਸਤਿਕਾਰ ਪਾਵੋਂਗੇ। ਇੱਥੋਂ ਛੇਤੀ ਅੱਗੇ ਜਾਣਾ ਹੈ।" ਇਸ ਪ੍ਰੇਮੀ ਨੇ ਵੀਚਾਰਿਆ, ਘਰੋਂ ਜਾ ਕੇ ਲੋੜੀਂਦੀਆਂ ਵਸਤੂਆਂ

ਲਿਆਵਾਂ, ਸੱਚੀ ਸੇਵ ਕਮਾਵਾਂ ਖ਼ੁਸ਼ੀਆਂ ਪਾਵਾਂ ਬਲਿ ੨ ਜਾਵਾਂ ਚਰਨ ਧਿਆਵਾਂ। ਸੁੰਦਰ ਸੱਚੇ ਦਰਸ਼ਨ ਕਰਕੇ ਅਮੋਲਕ ਬਚਨ ਸੁਣ ਕੇ ਘਰ ਨੂੰ ਵਾਪਿਸ ਆਉਂਦਿਆਂ ਸਿਪਾਹੀ ਮਿਲੇ, ਉਨ੍ਹਾਂ ਤੋਂ ਪਤਾ ਲੱਗਾ, ਜੋ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਗ੍ਰਿਫਤਾਰ ਕਰਨਾ ਚਾਹੁੰਦੇ ਹਨ। ਇਸ ਪਿਆਰੇ ਦਾ ਤਨ ਮਨ ਡਰ ਗਿਆ, ਇਸ ਨੇ ਵਾਪਿਸ ਆ ਕੇ ਸੱਚੇ ਸਤਿਗੁਰੂ ਸਾਹਿਬ ਜੀ ਦੇ ਘੋੜੇ 'ਤੇ ਕਾਠੀ ਪਾ ਕੇ ਕਿਹਾ, "ਜੀ ਦਾਸ ਦੇ ਗ੍ਰੀਬਖਾਨੇ ਚ ਆਪਣੇ ਸੱਚੇ ਚਰਨ ਕਮਲ ਪਾਉ ਜੀ।" ਇਸ ਦਾ ਪ੍ਰੇਮ ਦੇਖ ਕੇ, ਇਸ ਦੀ ਗੜ੍ਹੀ ਚ ਸੱਚੇ ਚਰਨ ਪਾਏ। ਇਸ ਨੇ ਆਪਣੇ ਪਹਿਰੇਦਾਰ ਨੂੰ ਸਮਝਾਇਆ, ਜੇ ਕੋਈ ਪੁੱਛੇ ਤਾਂ ਦੱਸਣਾ ਨਹੀਂ, ਦਾਸ ਨੂੰ ਬੁਲਾ ਲੈਣਾ।"

ਵਾਹਿਗੁਰੂ॥ਅਗਲੇ ਦਿਨ ਸਵੇਰੇ ਪੁਲੀਸ ਨੇ ਇਸ ਦੀ ਗੜ੍ਹੀ ਘੇਰ ਲਈ, ਇਸ ਨੂੰ ਕਿਹਾ, "ਤੂੰ ਸਤਿਗੁਰੂ ਸਾਹਿਬ ਨੂੰ ਅੰਦਰ ਛੁਪਾਈ ਬੈਠਾ ਹੈਂ।" ਇਸ ਨੇ ਗੁੱਸੇ ਨਾਲ ਸ਼ੇਰ ਵਾਂਗ ਗੱਜ ਕੇ ਉੱਤ੍ਰ ਦਿਤਾ, "ਤੁਸੀਂ ਮੇਰੇ 'ਤੇ ਝੂਠੀ ਤੁਹਮਤ ਲਾਉਂਦੇ ਹੋ,ਮੇਰੀ ਬਿਰਾਦਰੀ ਚ ਬੇਇਜ਼ਤੀ ਕਰਦੇ ਹੋਂ,ਅਸੀਂ ਪਠਾਣ ਪੁੱਤ੍ਰ ਹਾਂ,ਜਨਾਨੀਆਂ ਨੂੰ ਪੜਦੇ ਚ ਰੱਖਦੇ ਹਾਂ ਜੇ ਫੇਰ ਐਸੀ ਝੂਠੀ ਗੱਲ ਕਹੀ ਤਾਂ ਕ੍ਰਿਪਾਨ ਚੱਲ ਜਾਵੇਗੀ ਸਿਰ ਵੱਢੇ ਜਾਣਗੇ।"ਸਰਕਾਰੀ ਲੋਕ ਸੁਣ ਕੇ ਡਰ ਗਏ,ਬਈ ਇਹ ਸੱਚਾ ਪੁਰਖ ਹੈ,ਤਾਂ ਹੀ ਨਿਰਭੈ ਬੋਲ ਰਿਹਾ ਹੈ। ਸਰਕਾਰੀ ਲੋਕਾਂ ਨੂੰ ਵਾਪਿਸ ਕਰਕੇ ਇਸ ਸ਼ੇਰ ਦਲੇਰ ਬਹਾਦਰ ਨੇ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਨਮਸਕਾਰ ਕਰਕੇ ਪ੍ਰੇਮ ਬੇਨਤੀ ਕੀਤੀ,"ਹੇ ਗ੍ਰੀਬ ਨਿਵਾਜ ਸੱਚੇ ਪਾਤਿਸਾਹ ਜੀ! ਜੋ ਕੁੱਝ ਕੀਤਾ ਹੈ, ਸੋ ਆਪ ਜੀ ਨੇ ਆਪ ਹੀ ਕੀਤਾ ਹੈ, ਜੇਕਰ ਇੱਥੇ ਆਪ ਜੀ ਦੀ ਗ੍ਰਿਫਤਾਰੀ ਹੁੰਦੀ ਤਾਂ ਸਾਨੂੰ ਕਲੰਕ ਲੱਗਣਾ ਸੀ, ਅੱਗੇ ਜਿਵੇਂ ਆਪ ਜੀ ਨੂੰ ਭਾਵੇ।"ਇਹ ਸੁਣ ਕੇ ਸ੍ਰੀ ਗੁਰੂ ਸੱਚੇ ਪਾਤਿਸਾਹ ਜੀ ਹੱਸੇ ਤੇ ਬਾਰ ੨ ਸ਼ਾਬਾਸ਼ ੩ ਕਿਹਾ,"ਸਾਰੀ ਜ਼ਿੰਦਗੀ ਬੰਦਗੀ ਦਾ ਸੁਖ ਭੋਗੋਂਗੇ,ਤੇ;ਜਮੁ ਨ ਪੇਖਹ ਨੈਨ॥ਅਨੁਸਾਰ ਜਮ ਨਹੀਂ ਦੇਖੋਂਗੇ,ਖ਼ੁਦਾ ਦੀ ਦਰਗਾਹ ਚ ਆਦਰ ਸਤਿਕਾਰ ਪਾਵੋਂਗੇ।" ਇਤ ਆਦਿ ਬਹੁਤ ਪਿਆਰੀਆਂ ਅਸੀਸਾਂ ਦਿਤੀਆਂ। ਸਤਿਗੁਰੂ ਸਾਹਿਬ ਜੀ ਦੀ ਵਿਸਮਾਦ ਖ਼ੁਸ਼ੀ ਪਾ ਕੇ, ਸ਼ੇਰ ਦਿਲ ਗੁਰੁ ਭਗਤ ਖਾਨ ਬਹਾਦਰ ਨਿਹਾਲ ਹੋਇਆ। ਐਸੇ ਪ੍ਰੇਮੀਆਂ ਨੂੰ ਰੋਮ ੨ ਕਰਕੇ ਨਮਸਕਾਰ ਹੈ ਜੀ, ਜਿਨ੍ਹਾਂ ਨੇ ਦੂਜੀ ਜਾਤੀ ਚੋਂ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੀ ਸ਼ੁਭ ਸੱਚੀ ਸੇਵਾ ਪ੍ਰਾਪਤ ਕੀਤੀ। ਸੱਚੇ ਸਤਿਗੁਰੂ ਸਾਹਿਬ ਜੀ ਨੂੰ ਖ਼ੁਦਾ ਅੱਲਾਪਾਕ ਸਰੂਪ ਸਮਝ ਕੇ, ਮੰਨਿਆਂ ਪੂਜਿਆ ਪੂਜਾਇਆ। ਐਸੇ ਪ੍ਰੇਮੀਆਂ ਦੀ ਕਰਨੀ ਸਿੱਖ ਦੇ ਮਨ ਨੂੰ ਹਲੂਣ ਦਿੰਦੀ ਹੈ।

ਅੱਗੇ ਕਰਹਾਲੀ,ਚੀਕੇ ਵਿਖੇ ਗਲੌਰੇ ਮਸੰਦ ਨੂੰ ਨਿਹਾਲ ਕੀਤਾ। ਇੱਥੇ ਦੜਪ ਦੇਸ਼ ਦੀ ਸਤਿਸੰਗਤ ਜੀ ਆਏ, ਪਰਮਪਵਿੱਤ੍ਰ ਸ਼ੁਭ ਸੱਚਾ ਉਪਦੇਸ਼ ਲਿਆ, ਆਪਣੀ ਪਿਆਰੀ ਸਤਿਸੰਗਤ ਜੀ ਨੂੰ ਸੱਚੇ ਸਤਿਗੁਰੂ ਸਾਹਿਬ ਜੀ ਨੇ ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਪਾਸ ਭੇਜ ਦਿਤਾ। ਅੱਗੇ ਕਰਰਾ ਤੇ ਖਰਕ ਗ੍ਰਾਮ ਚ ਪਰਮਪਵਿੱਤ੍ਰ ਚਰਨ ਪਾਏ। ਪਹੋਏ ਤੱਕ ਗੁਰੂ ਸੰਗਤ ਪ੍ਰੇਮ ਸਹਿਤ ਨਾਲ ਹੀ ਰਹੇ, ਗੰਗਾ ਜਮਨਾ ਗੋਦਾਵਰੀ ਸਰਸੁਤੀ; ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥

ਕਿਲਵਿਖ ਮੈਲੁ ਭਰੇ. ਪਰੇ ਹਮਰੈ ਵਿਚਿ; ਹਮਰੀ ਮੈਲੁ. ਸਾਧੂ ਕੀ ਧੂਰਿ ਗਵਾਈ॥੧॥ ਅਨੁਸਾਰ ਸੁਰੱਸਤੀ ਗੁਰੂ ਪ੍ਰਮੇਸਰ ਜੀ ਦੀ ਸੱਚੀ ਚਰਨ ਧੂੜ ਨੂੰ ਲੋਚਦੀ ਸੀ, ਇਸ ਨੂੰ ਚਰਨ ਧੂੜ ਬਖ਼ਸ਼ ਕੇ ਖ਼ੂਬ ਪਵਿੱਤ੍ਰ ਕੀਤਾ। ਰਹੇੜੇ ਤੋਂ ਅੱਗੇ ਲੱਖਣ, ਮਾਜਰੇ, ਰੋਹਤਕ ਕਨੌੜੇ ਆਦਿ ਪਿੰਡਾਂ ਚ ਸਿੱਖਾਂ ਨੂੰ ਤਾਰਿਆ। ਕੈਂਥਲ ਤੇ ਜੀਂਦ ਚ ਪਰਮਪਵਿੱਤ੍ਰ ਸ਼ੁਭ ਸੱਚੇ ਮਿੱਠੇ ਪਿਆਰੇ ਸਭ ਨੂੰ ਤਾਰਨਹਾਰੇ ਸੱਚੇ ਚਰਨ-ਕਮਲ ਪਾਏ, ਅੱਗੇ ਜੀਂਦ ਤੇ ਧਮਧਾਨ ਦੇ ਮਧ, ਰੇਲਵੇ ਸਟੇਸ਼ਨ ਬਰਸੋਲਾ ਤੋਂ ਇੱਕ ਮੀਲ ਪੂਰਬ ਪਿੰਡ ਖਟਕੜ ਚ ਪਰਮਪਵਿੱਤ੍ਰ ਚਰਨਕਮਲ ਪਾਏ।

੧੯੬.ਵਾਹਿਗੁਰੂ॥ਸਾਖੀ ਖਟਕੜ ਚੋਰਾਂ ਨੂੰ ਬਖ਼ਸ਼ਣਾ:-ਇੱਥੋਂ ਦੇ ਛੇ ਚੋਰ ਰਾਤ ਨੂੰ ਸੱਚੇ ਸਤਿਗੁਰੂ ਸਾਹਿਬ ਜੀ ਦੇ ਘੋੜੇ ਚੁਰਾਉਣ ਆਏ,ਅੰਧੇ ਹੋ ਗਏ।ਸਵੇਰੇ ਆ ਕੇ ਸੱਚੇ ਚਰਨਕਮਲ ਫੜੇ,ਆਪ ਜੀ ਨੇ ਹੱਸ ਕੇ ਕਿਹਾ,"ਚੋਰੀ ਤਿਆਗੋ,ਸਿੱਖੀ ਧਾਰੋ।"ਕਹਿੰਦੇ,"ਜੀ ਸਤਿਬਚਨ।"ਇਨ੍ਹਾਂ ਨੇ ਮਿੱਠੇ ਜਲ ਦੀ ਮੰਗ ਕੀਤੀ।ਸੱਚੇ ਸਤਿਗੁਰੂ ਸਾਹਿਬ ਜੀ ਨੇ ਪਰਮ ਪ੍ਰਸੰਨ ਹੋ ਕੇ ਖ਼ੂਹ ਲੁਆਇਆ, ਮਿੱਠਾ ਜਲ ਛਕ ਕੇ ਸਾਰੇ ਹੀ ਪ੍ਰਸੰਨ ਹੋਏ।ਪੂਰਨ ਸ਼ਰਧਾ ਕਰਕੇ ਚੋਰੀ ਤਿਆਗ ਕੇ ਪ੍ਰੇਮੀ ਸਿੱਖ ਬਣ ਕੇ ਨਿਹਾਲ ਹੋਏ। ਵਾਹਿਗੁਰੂ॥ ਪ੍ਰੇਮੀ ਸਿੱਖਾਂ ਨੂੰ ਨਿਹਾਲ ਕਰਨ ਲਈ ਮਥੁਰਾ ਚ ਭੀ ਸੱਚੇ ਚਰਨਕਮਲ ਪਾਏ।

੧੯੭.ਵਾਹਿਗੁਰੂ॥ਆਗਰੇ ਜਾਣਾ ਬ੍ਰਿਧ ਮਾਤਾ ਨਿਹਾਲ:-ਆਗਰੇ ਚ ਬ੍ਰਿਧ ਮਾਤਾ ਭਾਗੋ ਜੀ ਰੋਮ ੨ ਕਰਕੇ ਪ੍ਰੇਮ ਚ ਰਚ ਕੇ ਸੁਆਸ ੨ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਧਿਆ ਰਹੇ ਸਨ, ਇਨ੍ਹਾਂ ਨੂੰ ਅੰਤਰਜਾਮੀ ਗ੍ਰੀਬ ਨਿਵਾਜ ਸੱਚੇ ਪਾਤਿਸਾਹ ਜੀ ਨੇ ਦਰਸ਼ਨ ਬਖ਼ਸ਼ੇ, ਉਨ੍ਹਾਂ ਦਾ ਅਰਪਿਆ ਬਸਤ੍ਰ ਹੰਢਾਇਆ।

੧੯੮.ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ ਧਰਮ ਹਿਤ ਕੁਰਬਾਨ ਹੋਣ ਲਈ ਆਪਣੀ ਗ੍ਰਿਫਤਾਰੀ ਦੇਣੀ:- ਆਪ ਜੀ ਨੇ ਆਗਰੇ ਮਾਈ ਨੂੰ ਨਿਹਾਲ ਕਰਕੇ ਬਾਗ਼ ਚ ਡੇਰਾ ਕੀਤਾ। ਵਿਸਮਾਦ ਕੌਤਕ ਵਰਤਾਇਆ, ਇਆਲੀ ਨੂੰ ਮਿਠਿਆਈ ਲੈਣ ਭੇਜਿਆ, ਕੀਮਤੀ ਦੁਸ਼ਾਲਾ ਦੇਖ ਕੇ, ਕਿਲੇਦਾਰ ਤੇ ਹਸਨਅਲੀ ਠਾਣੇਦਾਰ ਨੇ ਆ ਕੇ ੪੦੦ ਸਿਪਾਹੀ ਸਮੇਤ ਬਾਗ਼ ਨੂੰ ਘੇਰਾ ਪਾ ਲਿਆ।ਵਾਹਿਗੁਰੂ॥ ਕਿਲੇ ਦੇ ਮੁਖੀ ਹਾਕਮ ਤੇ ਕੋਤਵਾਲ ਹਸਨਅਲੀ ਨੇ ਬਗੀਚੇ ਚ ਆ ਕੇ ਨਾਮ ਪੁੱਛਿਆ। ਕੋਟਿ ਬ੍ਰਹਮੰਡਾਂ ਦੇ ਮਾਲਕ, ਖਿਮਾ ਸਰੂਪ ਸੱਚੇ ਸਤਿਗੁਰੂ ਸਾਹਿਬ ਜੀ ਨੇ ਅਤਿਅੰਤ ਨਿਮ੍ਰਤਾ ਗ੍ਰੀਬੀ ਨਾਲ ਭਾਉ ਭਗਤੀ ਚ ਲਪੇਟੇ ਬਚਨਾਂ ਚ ਉੱਤ੍ਰ ਦਿਤਾ, "ਦਾਸਨਦਾਸ ਪਰਮਪੂਜਨੀਕ ਸੱਚੇ ਸਤਿਗੁਰੂ ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਦਾਸਾਂ ਦਾ ਦਾਸ ਹੈ, ਘਾਲ ਸਿਆਣਪ ਉਕਤਿ ਨ ਮੇਰੀ; ਪੂਰੈ ਗੁਰੂ ਕਮਾਈ॥);ਧਨੁ ਨਾਨਕ ਤੇਰੀ ਵਡੀ ਕਮਾਈ। ਅਨੁਸਾਰ ਉਨ੍ਹਾਂ ਦੀ ਵੱਡੀ ਕਮਾਈ ਅਤੇ ਅਗਮ ਅਪਾਰ ਕ੍ਰਿਪਾ ਦਾ ਸਦਕਾ, ਪ੍ਰੇਮੀ ਪ੍ਰੇਮ ਨਾਲ ਦਾਸਨਦਾਸ ਨੂੰ ਗੁਰੂ ੨ ਕਹਿੰਦੇ ਹਨ, ਦਾਸ ਦਾ ਨਾਮ ਤੇਗਬਹਾਦਰ ਹੈ।" ਸੱਚੇ ਸਤਿਗੁਰੂ ਸਾਹਿਬ ਜੀ ਨੂੰ ਆਗਰੇ ਕਿਲੇ ਚ ਲੈ ਗਏ, ਇੱਥੋਂ ੧੨ ਹਜ਼ਾਰ ਫ਼ੌਜ ਦੀ ਨਿਗਰਾਨੀ ਹੇਠਾਂ ਦਿੱਲੀ ਲਿਆਂਦੇ।

੧੬੯.ਵਾਹਿਗੁਰੂ ਸ੍ਰੀ ਗੁਰੂ ਸਾਹਿਬ ਜੀ ਦਾ ਦਿੱਲੀ ਆਉਣਾ ਸੁਣ ਕੇ ਪ੍ਰੇਮੀ ਹਿੰਦ ਦੇ ਕੋਨੇ ੨ ਚੋਂ ਇਕੱਠੇ ਹੋਏ, ਪ੍ਰੇਮੀਆਂ ਨੂੰ ਸ੍ਰੀ ਗੁਰੂ ਸਾਹਿਬ ਜੀ ਦਾ ਅਥਾਹ ਪ੍ਰੇਮ ਵੈਰਾਗ ਸੀ, ਗੁਰੂ ਪ੍ਰਮੇਸਰ ਜੀ ਵੈਰਾਗਮਈ ਗੁਰਬਾਣੀ ਸ਼ਬਦ ਅਰਥ ਉਪਦੇਸ ਸੁਣਾ ਕੇ ਸਭ ਨੂੰ ਤ੍ਰਿਪਤ ਕਰਦੇ ਧੀਰਜ ਦਿੰਦੇ। ਸਭ ਦੇ ਮਨ ਭੈ ਭੀਤ ਸਨ, ਹਰਖ ਸੋਗ, ਦੁੱਖ ਸੁਖ, ਜੰਮਣ ਮਰਨ ਤੋਂ ਨਿਰਲੇਪ ਨਿਰਭੈ ਅਵਸਥਾ ਚ ਆਪਣੇ ਸੁੰਦਰ ਦਰਸ਼ਨ ਬਖ਼ਸ਼ਦੇ। ਯਥਾ:- ਸੋਰਠਿ ਮਹਲਾ ੯॥ ਜੋ ਨਰੁ ਦੁਖ ਮੈ; ਦੁਖੁ ਨਹੀ ਮਾਨੈ॥ ਸੁਖ ਸਨੇਹੁ ਅਰੁ ਭੈ ਨਹੀ ਜਾ ਕੈ; ਕੰਚਨ ਮਾਟੀ ਮਾਨੈ॥੧॥ ਰਹਾਉ॥ ਨਹ ਨਿੰਦਿਆ ਨਹ ਉਸਤਤਿ ਜਾ ਕੈ; ਲੋਭੁ ਮੋਹੁ ਅਭਿਮਾਨਾ॥ ਹਰਖ ਸੋਗ ਤੇ ਰਹੈ ਨਿਆਰਉ; ਨਾਹਿ ਮਾਨ ਅਪਮਾਨਾ॥੧॥ ਆਸਾ ਮਨਸਾ ਸਗਲ ਤਿਆਗੈ; ਜਗ ਤੇ ਰਹੈ ਨਿਰਾਸਾ॥ ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ; ਤਿਹ ਘਟਿ ਬ੍ਰਹਮੁ ਨਿਵਾਸਾ॥੨॥ ਗੁਰ ਕਿਰਪਾ ਜਿਹ ਨਰ ਕਉ ਕੀਨੀ; ਤਿਹ ਇਹ ਜੁਗਤਿ ਪਛਾਨੀ॥ ਨਾਨਕ ਲੀਨ ਭਇਓ ਗੋਬਿੰਦ ਸਿਉ; ਜਿਉ ਪਾਨੀ ਸੰਗਿ ਪਾਨੀ॥੩॥

ਵਾਹਿਗੁਰੂ॥ ਆਪ ਜੀ ਨਾਲ ਕਪਟ ਕਰਕੇ,ਭੂਤਾਂ ਵਾਲੀ ਹਵੇਲੀ ਚ ਉਤਾਰਾ ਦਿਤਾ।ਦੁਸ਼ਟਾਂ ਦੀ ਮੰਦ ਸੋਚਣੀ ਸੀ ਕਿ ਗੁਰੂ ਸਾਹਿਬ ਜੀ ਭੂਤਾਂ ਤੋਂ ਡਰਨਗੇ, ਪਰ ਆਪ ਜੀ ਨੇ ਗੁਰਬਾਣੀ ਉਚਾਰ ਕੇ ਨਦਰ ਕਰਕੇ ਭੂਤਾਂ ਦੀ ਕਲਿਆਣ ਕੀਤੀ।

੧੭੦.ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਨੇ ਕਚਹਿਰੀ ਪਹੁੰਚਣਾ,ਖ਼ਾਲਸਾ ਪੰਥ ਪ੍ਰਗਟੇਗਾ:- ਇੱਥੋਂ ਸ੍ਰੀ ਗੁਰੂ ਜੀ ਨੂੰ ਸਿੱਖਾਂ ਸਮੇਤ ਸਿਪਾਹੀਆਂ ਦੀ ਨਿਗਰਾਨੀ ਹੇਠ ਕਚਹਿਰੀ ਚ ਲੈ ਗਏ। ਚੌਂਕੀ ’ਤੇ ਸੁੰਦਰ ਵਿਛਾਈ ’ਤੇ ਸਤਿਗੁਰੂ ਸਾਹਿਬ ਜੀ ਬੈਠ ਗਏ ਅਤੇ ਕਿਹਾ, “ਦਾਸ ਤੱਕ ਕੀ ਕੰਮ ਹੈ?” ਨੌਰੰਗੇ ਕਿਹਾ, “ਮੂਰਖ ਹਿੰਦੂਆਂ ਨੂੰ ਦੀਨ ਚ ਲਿਆਉਣਾ ਹੈ, ਜਿਹੜਾ ਮੇਰਾ ਹੁਕਮ ਨਹੀਂ ਮੰਨੇਗਾ, ਉਹ ਮੇਰਾ ਦੁਸ਼ਮਣ ਹੈ,ਉਸ ਨੂੰ ਸਜਾਇ ਮੌਤ ਦਿਤੀ ਜਾਵੇਗੀ।” ਪਾਪੀ ਔਰੰਗੇ ਨੇ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਦੀਨ ਕਬੂਲ ਕਰਨ ਲਈ ਕਿਹਾ, ਤਾਂ ਆਪ ਜੀ ਨੇ ਧਰਤੀ ਵਾਂਗ ਧੀਰਜ ਸਹਿਤ ਕਿਹਾ, “ਅਸਾਂ ਤੁਸਾਂ ਨੂੰ ਖ਼ੁਦਾ ਜੀ ਦੀ ਰਜ਼ਾ ਮੰਨਣੀ ਚਾਹੀਦੀ ਹੈ, ਅਵਲਿ ਅਲਹ ਨੂਰੁ ਉਪਾਇਆ; ਕੁਦਰਤਿ ਕੇ ਸਭ ਬੰਦੇ॥ਅਨੁਸਾਰ ਹਿੰਦੂ ਮੁਸਲਮਾਨ ਸਭ ਇੱਕ ਖ਼ੁਦਾ ਜੀ ਦੇ ਬੰਦੇ ਹਨ। ਯਥਾ:- ਹਿੰਦੂ ਤੁਰਕ ਕਾ; ਸਾਹਿਬੁ ਏਕ॥)ਹਿੰਦੂ ਤੁਰਕ ਕੋਊ,ਰਾਫਜੀ ਇਮਾਮਸਾਫੀ;ਮਾਨਸ ਕੀ ਜਾਤ ਸਬੈ. ਏਕੈ ਪਹਚਾਨਬੋ॥(ਸ੍ਰੀ ਦਸਮ ੧੯)ਅਨੁਸਾਰ ਸਭ ਨਾਲ ਇੱਕੋ ਜਿਹਾ ਪਿਆਰ ਅਤੇ ਸ੍ਰਬੱਤ ਦਾ ਭਲਾ,ਸੱਚਾ ਨਿਆਂ ਕਰਕੇ ਖ਼ੁਦਾ ਜੀ ਦੀ ਪ੍ਰਸੰਨਤਾ ਲੈਣੀ ਚਾਹੀਦੀ ਹੈ।ਹੁਕਮਿ ਰਜਾਈ ਚਲਣਾ;ਨਾਨਕ ਲਿਖਿਆ ਨਾਲਿ॥ਅਨੁਸਾਰ ਸਭ ਨੂੰ ਖ਼ੁਦਾ ਦੀ ਮਰਜ਼ੀ ਅਨੁਸਾਰ ਵਰਤਣਾ ਚਾਹੀਦਾ ਹੈ।” ਪਾਪੀ ਨੇ ਕਿਹਾ, “ਮਰਜ਼ੀ ਬਾਬਤ ਖੋਲ੍ਹ ਕੇ ਦੱਸੋ?” ਸੱਚੇ ਸਤਿਗੁਰੂ ਸਾਹਿਬ ਜੀ ਕਿਹਾ, “ਪੰਜ ਮਣ ਕਾਲ਼ੀ ਮਿਰਚ ਮੰਗਾਉ, ਮਿਰਚਾਂ ਦੁਆਲ਼ੇ ਲੱਕੜਾਂ ਰੱਖ ਕੇ ਅੱਗ ਲਾ ਦਿਉ, ਅੱਠ ਪਹਿਰ ਮਗਰੋਂ ਖ਼ੁਦਾ ਦੀ ਮਰਜੀ ਦੇਖ ਲਿਉ।” ਇਉਂ ਹੀਂ ਕੀਤਾ, ਅੱਠ ਪਹਿਰ ਮਗਰੋਂ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਬੁਲਾਇਆ। ਸੱਚੇ ਸਤਿਗੁਰੂ ਸਾਹਿਬ ਜੀ ਦੇ ਕਹੇ ਅਨੁਸਾਰ ਭਸਮ ਨੂੰ ਚੰਗੀ ਤਰ੍ਹਾਂ

ਮਲ ਕੇ ਛਾਨਣ ਤੋਂ ਤਿੰਨ ਮਿਰਚਾਂ ਸਾਬਤ ਨਿੱਕਲੀਆਂ। ਦੇਖ ਕੇ ਸਭ ਨੂੰ ਹੈਰਾਨੀ ਹੋਈ। ਨੀਚ ਜ਼ਾਲਮ ਨੌਰੰਗੇ ਨੇ ਹੱਥ 'ਤੇ ਰੱਖ ਕੇ ਵੇਖੀਆਂ। ਸੱਚੇ ਸਤਿਗੁਰੂ ਸਾਹਿਬ ਜੀ ਨੇ ਕਿਹਾ, "ਤੇਰੀ ਮਰਜ਼ੀ, ਦੋ ਤੋਂ ਇੱਕ ਕਰਨ ਦੀ ਹੈ, ਪਰ ਸੱਚੇ ਖ਼ੁਦਾ ਜੀ ਦੀ ਮਰਜ਼ੀ ਤਿੰਨ ਕਰਨ ਦੀ ਹੈ, ਭਾਵ ਮਹਾਨ ਤੇਜਵੰਤ ਤੀਜਾ ਖ਼ਾਲਸਾ ਪੰਥ ਜੀ ਪ੍ਰਗਟ ਹੋਣਗੇ। ਜਿਨ੍ਹਾਂ ਖ਼ੁਦਾ ਜੀ ਨੇ ਜੀਵ ਪੈਦਾ ਕੀਤੇ ਹਨ, ਉਹ ਆਪ ਹੀ ਰੱਖਿਆ ਕਰਦੇ ਹਨ, ਖ਼ੁਦਾ ਦੇ ਭਾਣੇ ਅਨੁਸਾਰ ਪ੍ਰਸੰਨ ਰਹਿਣਾ, ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦਾ ਸੱਚਾ ਸੁੱਚਾ ਉੱਚਾ ਧਰਮ ਹੈ।" ਯਥਾ:-ਤਜਿ ਸਭਿ ਭਰਮ;ਭਜਿਓ ਪਾਰਬ੍ਰਹਮੁ॥ ਕਹੁ ਨਾਨਕ;ਅਟਲ ਇਹੁ ਧਰਮੁ॥)ਸਰਬ ਧਰਮ ਮਹਿ; ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ;ਨਿਰਮਲ ਕਰਮੁ॥

ਵਾਹਿਗੁਰੂ॥ ਪਾਪੀ ਦੁਸ਼ਟ ਨੇ ਸਤਿਗੁਰੂ ਸਾਹਿਬ ਜੀ ਨੂੰ ਕਿਹਾ, "ਹਿੰਦੂ ਧਰਮ ਬੁੱਤ ਪੂਜਾ ਕਰਨੇ ਕਰਕੇ ਕੱਚਾ ਹੈ। ਮੁਸਲਮਾਨ ਤੇ ਸਿੱਖ ਧਰਮ ਬੁਤ ਪ੍ਰਸਤੀ ਦੇ ਉਲਟ ਹਨ। ਇਸ ਕਰਕੇ ਤੁਸੀਂ ਦੀਨ ਕਬੂਲ ਕਰੋ, ਸਾਡੇ ਪੀਰ ਬਣ ਜਾਵੋ। ਮੈਂ ਆਪਣੀ ਲੜਕੀ ਭੀ ਦੇਵਾਂਗਾ।" ਇਹ ਸੁਣ ਕੇ ਸੱਚੇ ਸਤਿਗੁਰੂ ਸਾਹਿਬ ਜੀ ਨੇ ਬੀਰ ਰਸ ਚ ਕਿਹਾ, "ਲੜਕੀਆਂ ਸਭ ਦੀਆਂ ਸਾਂਝੀਆਂ ਹੁੰਦੀਆਂ ਹਨ, ਤਲਵਾਰ ਦੇ ਜੋਰ ਨਾਲ ਅਤੇ ਰਾਜਸੀ ਤਾਕਤ ਨਾਲ ਦੀਨ ਮਨਾਉਣਾ ਨਿਆਂ ਨਹੀਂ, ਕਹਿਰ ਹੈ। ਤੈਨੂੰ ਖ਼ੁਦਾ ਨੇ ਰਾਜ ਤਖ਼ਤ ਦਿਤਾ ਹੈ, ਜੇ ਤੂੰ (ਅਦਲ) ਨਿਆਂ ਕਰੇਂਗਾ, ਤਾਂ ਖ਼ੁਦਾ ਤੋਂ (ਫਜ਼ਲ) ਕ੍ਰਿਪਾ ਪ੍ਰਾਪਤ ਕਰੇਂਗਾ। ਜੇ ਜੋਰ ਜ਼ੁਲਮ ਕਰੇਂਗਾ, ਤਾਂ ਸਜ਼ਾ ਪਾਵੇਂਗਾ। ਯਥਾ:- ਕਬੀਰ. ਜੋਰੁ ਕੀਆ ਸੋ ਜੁਲਮੁ ਹੈ; ਲੇਇ ਜਬਾਬੁ ਖੁਦਾਇ॥ ਦਫਤਰ ਲੇਖਾ ਨੀਕਸੈ; ਮਾਰ ਮੁਹੈ ਮੁਹਿ ਖਾਇ॥ਜਿਵੇਂ ਇਸਲਾਮ ਦੇ ੭੨ ਫਿਰਕਿਆਂ ਨੂੰ ਆਪਣੇ ਸਿਧਾਂਤਾਂ ਅਨੁਸਾਰ ਜਿਉਣ ਦਾ ਅਧਿਕਾਰ ਹੈ, ਤਿਵੇਂ ਹਿੰਦੂਆਂ ਤੇ ਹੋਰ ਸਭ ਧਰਮਾਂ ਨੂੰ ਪੂਜਾ ਪਾਠ ਕਰਨ ਦਾ ਅਧਿਕਾਰ ਹੈ, ਤਲਵਾਰ ਦੇ ਜੋਰ ਨਾਲ ਕੋਈ ਧਰਮ ਨਾ ਖ਼ਤਮ ਹੋਇਆ ਹੈ ਤੇ ਨਾ ਹੀ ਹੋ ਸਕੇਗਾ।" ਔਰੰਗਾ ਆਪਣੇ ਰਾਜ ਮਦ ਦੇ ਹਠ ਚ ਹੰਕਾਰਿਆ ਆਫਰਿਆ ਰਿਹਾ ਅਤੇ ਖਰੇ ੨ ਸੱਚੇ ਬਚਨ ਸੁਣ ਕੇ ਪਾਪੀ ਨੇ ਸੜ ਬਲ ਕੇ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਜੇਲ੍ਹ ਚ ਕੈਦ ਕਰ ਦਿਤਾ। ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ॥ਵਾਹੁ ਵਾਹਿਗੁਰੂ ਸਤਿਗੁਰੂ ਸਾਹਿਬ ਜੀ, ਆਪ ਜੀ ਦੇ ਵਿਸਮਾਦ ਕੌਤਕ ਹਨ, ਅਸੰਖ ਜੀਆਂ ਨੂੰ ਚੌਰਾਸੀ ਲੱਖ ਗੇੜੇ ਦੀ ਜਾਂ ਪ੍ਰਤੱਖ ਕੈਦ ਤੋਂ ਛਡਾਉਣ ਵਾਲੇ ਅਨਤਕਲਾਵਾਨ ਹੁੰਦਿਆਂ ਕੈਦ ਹੋ ਰਹੇ ਹੋਂ ਜੀ। ਰੋਮ ੨ ਕਰਕੇ ਸਦ ਸਦਾ ਨਮਸਕਾਰ।

੧੮੧.ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਜੀ ਨੇ ਪ੍ਰਸ਼ਾਦਿ ਛਕਣ ਤੇ ਜਮਨਾ 'ਤੇ ਇਸ਼ਨਾਨ ਕਰਨ ਜਾਣਾ:- ਪਾਰਬ੍ਰਹਮ ਪ੍ਰਮੇਸਰ ਸਰੂਪ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਕੈਦ ਕਰਕੇ ਸਖ਼ਤ ਪਹਿਰੇ ਲਾ ਦਿਤੇ। ਪ੍ਰੇਮੀ ਸਿੱਖਾਂ ਦੀ ਭਾਵਨਾ ਪੂਰੀ ਕਰਨ ਲਈ, ਸ੍ਰੀ ਗੁਰੂ ਜੀ ਉਨ੍ਹਾਂ ਦੇ ਘਰੀਂ ਪ੍ਰਸ਼ਾਦਿ ਛਕਣ ਜਾਂਦੇ, ਜਮਨਾ ਚ ਇਸ਼ਨਾਨ ਕਰਕੇ, ਨਿੱਤਨੇਮ ਅਤੇ, ਆਪੈ ਜਪਹੁ ਆਪਨਾ ਜਾਪੁ॥ਅਨੁਸਾਰ ਜਾਪ ਕਰਦੇ। ਪਾਪੀ ਮੁੱਲਾਂ ਨੇ ਔਰੰਗੇ ਪਾਸ ਸ਼ਿਕਾਇਤ ਕੀਤੀ, "ਇੱਕੋ ਸਮੇਂ ਸਿੱਖ ਦੇ ਘਰੇ ਪ੍ਰਸ਼ਾਦਿ

ਛਕਦੇ ਤੇ ਕੈਦ ਚ ਬੈਠੇ ਭੀ ਦੇਖੇ।"

ਵਾਹਿਗੁਰੂ॥ ਦੁਸ਼ਟ ਸਭਾ ਨੇ ਸੱਚੇ ਸਤਿਗੁਰੂ ਸਾਹਿਬ ਜੀ ਦਾ ਧਰਮ ਨਸ਼ਟ ਕਰਨ ਲਈ ਗਾਂ ਦਾ ਮਾਸ ਰਿੱਧਾ, ਜਦੋਂ ਦੇਗਚੇ ਤੋਂ ਢੱਕਣ ਚੁੱਕਿਆ, ਤਦੋਂ ਨਿੱਕੇ ੨ ਸੂਰ ਬਣ ਕੇ ਨਿੱਕਲੇ। ਪੁੱਛਣ ਤੋਂ ਸੱਚੇ ਸਤਿਗੁਰੂ ਸਾਹਿਬ ਜੀ ਨੇ ਉੱਤ੍ਰ ਦਿਤਾ, "ਇਹ ਅਸੀਂ ਕਰਾਮਾਤ ਨਾਲ ਨਹੀਂ ਕੀਤਾ, ਤੁਸੀਂ ਦਾਸ ਦੇ ਧਰਮ ਨੂੰ ਨੀਵਾਂ ਕਰਨਾ ਚਾਹੁੰਦੇ ਸੀ, ਸਭੁ ਕਛੁ ਵਰਤੈ; ਤਿਸ ਕਾ ਕੀਆ॥ ਅਨੁਸਾਰ ਖ਼ੁਦਾ ਨੇ ਤੁਹਾਡਾ ਧਰਮ ਨੀਵਾਂ ਕਰ ਦਿਖਾਇਆ ਹੈ।" ਪਾਪੀ ਸੜ ਬਲ ਗਿਆ ਤੇ, ਦੁਸਟ ਚਉਕੜੀ ਸਦਾ ਕੂੜੁ ਕਮਾਵਹਿ;ਅਨੁਸਾਰ ਆਪਣੀ ਦੁਸ਼ਟ ਸਭਾ ਬੁਲਾ ਕੇ ਵੀਚਾਰਿਆ, "ਸਤਿਗੁਰੂ ਸਾਹਿਬ ਜੀ ਦੀਨ ਕਿਵੇਂ ਕਬੂਲ ਕਰਨ? ਲਾਲਚ ਆਦਿ ਸਾਰੇ ਯਤਨ ਕਰਕੇ ਥੱਕ ਗਏ ਹਾਂ, ਇੱਕ ਹੀ ਯਤਨ ਬਾਕੀ ਹੈ, ਇਨ੍ਹਾਂ ਦੀ ਜਿੰਦ ਜਾਨ ਇਨ੍ਹਾਂ ਦੇ ਸਿੱਖਾਂ ਨੂੰ ਇਨ੍ਹਾਂ ਦੀਆਂ ਅੱਖਾਂ ਸਾਹਮਣੇ ਕੁਹ ੨ ਕੇ ਕਸ਼ਟ ਦੇ ੨ ਕੇ ਸ਼ਹੀਦ ਕਰੀਏ, ਤਾਂ ਸਹਾਰ ਨਹੀਂ ਸਕਣਗੇ, ਜਿਵੇਂ ਮਾਂ ਪੁੱਤ ਦੇ ਕਸ਼ਟ ਨਹੀਂ ਸਹਾਰ ਸਕਦੀ।"

੧੭੨.ਵਾਹਿਗੁਰੂ॥ਸ਼ਹੀਦ ਭਾਈ ਮਤੀਦਾਸ ਜੀ ਨੇ ਕਰਾਮਾਤ ਦਿਖਾਉਣ ਦੀ ਇੱਛਾ ਕਰਨੀ ਤੇ ਸ਼ਹੀਦੀ ਦੇਣੀ:- ਕੜਿਆਲ ਪਿੰਡ (ਜੇਹਲਮ) ਤੋਂ ਸਾਊ ਬ੍ਰਾਹਮਣ ਮਹਾਤਮਾ ਗੌਤਮ ਜੀ ਦੇ ਲਾਇਕ ਸਪੁੱਤ੍ਰ ਬ੍ਰਹਮਗਿਆਨੀ ਭਾਈ ਪਿਰਾਗਾ ਜੀ ਬਲਵਾਨ ਪਹਿਲਵਾਨ ਸਨ, ਇਨ੍ਹਾਂ ਨੇ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਵੇਲੇ ਧਰਮ ਜੰਗਾਂ ਚ ਬੜੀ ਬਹਾਦਰੀ ਕੀਤੀ। ਪਿਰਾਗਾ ਜੀ ਦੇ ਚਾਰ ਲਾਇਕ ਸਪੁੱਤ੍ਰਾਂ ਚੋਂ ਜੇਠੇ ਭਾਈ ਮਤੀਦਾਸ ਜੀ, ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਜੀ ਦੇ ਸਾਜੇ ਨਿਵਾਜੇ ਦੀਵਾਨ ਮਹਾਂਪੁਰਸ਼ ਹੋਏ ਹਨ। {ਗੁਰੂ ਘਰ ਦੀ ਆਮਦਨ ਖਰਚ ਸਾਰੇ ਕੰਮਾਂ ਦੀ ਸੰਭਾਲ ਗੁਰੂ ਕੇ ਦੀਵਾਨ ਦੀ ਹੁੰਦੀ ਹੈ।} ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ਪਾਰਬ੍ਰਹਮ ਦੇ ਗੁਰ ਅਵਤਾਰ ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਜੀ ਦੀਆਂ ਚੂਪੀਆਂ ਛਿੱਲਾਂ, ਭੂਤਾਂ ਵਾਲੀ ਹਵੇਲੀ ਚ ਭਾਈ ਮਤੀਦਾਸ ਜੀ ਨੇ ਬੜੇ ਹੀ ਪ੍ਰੇਮ ਸ਼ਰਧਾ ਸਹਿਤ ਚੂਪੀਆਂ। ਇਨ੍ਹਾਂ 'ਤੇ ਸੱਚੇ ਸਤਿਗੁਰੂ ਸਾਹਿਬ ਜੀ ਦੀ ਵਿਸ਼ੇਸ਼ ਨਦਰ ਸੀ, ਜਿਸ ਦਾ ਸਦਕਾ ਖੰਡ ਬ੍ਰਹਮੰਡ ਦੀ ਰਚਨਾ ਦੇ ਵਰਤਾਰੇ ਦੀ ਸੋਝੀ ਹੋ ਗਈ।ਰਾਮ;ਹਮ.ਸਤਿਗੁਰ ਪਾਰਬ੍ਰਹਮ ਕਰਿ ਮਾਨੇ॥)ਜਾ ਕੈ ਮਨਿ;ਗੁਰ ਕੀ ਪਰਤੀਤਿ॥ਤਿਸੁ ਜਨ ਆਵੈ;ਹਰਿ ਪ੍ਰਭੁ ਚੀਤਿ॥ਅਨੁਸਾਰ ਭਾਈ ਸਾਹਿਬ ਜੀ ਸੱਚੇ ਸਤਿਗੁਰੂ ਸਾਹਿਬ ਜੀ ਦੇ ਸੱਚੇ ਚਰਨ-ਕਮਲਾਂ ਚ ਅਭੇਦ ਹੋ ਗਏ।ਯਥਾ:-ਬ੍ਰਹਮੈ ਬ੍ਰਹਮੁ ਮਿਲਿਆ;ਕੋਇ ਨ ਸਾਕੈ ਭਿੰਨ ਕਰਿ.ਬਲਿ ਰਾਮ ਜੀਉ॥ਪਰਮ ਪੂਜਨੀਕ ਸੱਚੇ ਚਰਨ-ਕਮਲਾਂ ਦਾ ਧਿਆਨ ਧਾਰ ਕੇ,ਬ੍ਰਹਮਾਨੰਦ ਰਸ ਪਾ ਲਿਆ।ਯਥਾ:-ਚਰਣ ਚਰਣ ਚਰਣ ਗੁਰ ਸੇਵੇ;ਅਘੜੁ ਘੜਿਓ ਰਸੁ ਪਾਇਆ ਥਾ॥

ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਜੀ ਦੀ ਬਿਅਦਬੀ ਨਾ ਸਹਾਰਦਿਆਂ,ਭਾਈ ਮਤੀਦਾਸ ਜੀ ਨੇ ਗੁਰੂ ਪ੍ਰੇਮ ਚ ਲੀਣ ਹੋ ਕੇ ਬੀਰਰਸ ਨਾਲ ਕਿਹਾ, "ਸੱਚੇ ਪਾਤਿਸ਼ਾਹ ਜੀ! ਆਪ ਜੀ ਦੀ ਕ੍ਰਿਪਾ ਦਾ ਸਦਕਾ, ਦਿੱਲੀ ਤੇ ਲਹੌਰ ਨੂੰ ਹੱਥ ਦੀ ਤਲੀ 'ਤੇ ਰੱਖ ਕੇ ਭਿੜਾ ਦੇਵਾਂ।"

੧੭੩.ਵਾਹਿਗੁਰੂ॥ਜਾਣੀ ਜਾਣ ਪੂਰਨ ਬ੍ਰਹਮ ਦੇ ਅਵਤਾਰ ਸੱਚੇ ਸਤਿਗੁਰੂ ਸਾਹਿਬ ਜੀ ਨੇ ਬਾਂਹ

ਫੜ ਕੇ ਇਹ ਸ਼ੁਭ ਸਿੱਖਿਆ ਫ਼ੁਰਮਾਈ, "ਪਰਮਪੂਜਨੀਕ ਦੂਜੇ ਪਾਤਿਸਾਹ ਜੀ ਨੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਦਾ ਹੁਕਮ ਸਿਰ ਮੱਥੇ 'ਤੇ ਮੰਨਦਿਆਂ, ਤੁਮ ਗੰਭੀਰ ਧੀਰ ਉਪਕਾਰੀ;ਅਨੁਸਾਰ ਐਸਾ ਧੀਰਜ ਧਰਿਆ ਅਜਰ ਜਰਿਆ, ਇੱਕ ਰਸ ਦ੍ਰਿੜ ਲਿਵ ਲਾਈ। ਯਥਾ:- ਓਨਿ ਛਡੇ ਲਾਲਚ ਦੁਨੀ ਕੇ; ਅੰਤਰਿ ਲਿਵ ਲਾਈ॥ਸ੍ਰਬ ਸ਼ਕਤੀਆਂ ਸ੍ਰਬ ਗੁਣਾਂ ਦੇ ਮਾਲਕ ਬਣ ਕੇ, ਫ਼ਲੇ ਬ੍ਰਿਛ ਵਾਂਗ ਝੁਕ ਗਏ, ਸਾਰੀ ਜ਼ਿੰਦਗੀ ਕਰਾਮਾਤ ਨਹੀਂ ਦਿਖਾਈ।ਮਾਰਿ ਆਪੇ ਜੀਵਾਲਦਾ;ਅੰਤਰਿ ਬਾਹਰਿ ਸਾਥਿ॥ਅਨੁਸਾਰ ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਵਿਆਪਕ ਅਬਿਨਾਸੀ ਸਰੂਪ, ਆਪੇ ਹੀ ਮਾਰਨ ਤੇ ਜੀਵਾਲਣ ਵਾਲੇ ਹਨ, ਇਹ ਦ੍ਰਿੜ ਨਿਸਚਾ ਕਰੋ ਜੀ। ਪਰਮਪੂਜਨੀਕ ਧੰਨ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਵਾਂਗ ਭਾਣਾ ਮੰਨੋ, ਸੱਚੇ ਸਤਿਗੁਰੂ ਸਾਹਿਬ ਜੀ ਤੋਂ ਕੁਰਬਾਨ ਹੋ ਕੇ ਅਮਰਪਦ ਨੂੰ ਪ੍ਰਾਪਤ ਹੋਵੋ। ਯਥਾ:- ਅਮਰ ਭਏ, ਅਮਰਾਪਦੁ ਪਾਇਆ॥) ਸਭੁ ਗੋਬਿੰਦੁ ਹੈ; ਸਭੁ ਗੋਬਿੰਦੁ ਹੈ॥ ਗੋਬਿੰਦ ਬਿਨੁ; ਨਹੀ ਕੋਈ॥ਅਨੁਸਾਰ ਗੁਰੂ ਜੀ ਦੇ ਸੱਚੇ ਚਰਨ-ਕਮਲਾਂ ਚ ਦ੍ਰਿੜ ਲਿਵ ਲਾਉ।" ਆਪਣੀ ਨਦਰਿ ਕਰਕੇ ਸ੍ਰਬ ਸ਼ਕਤੀਆਂ ਸਾਰੇ ਗੁਣ ਬਖ਼ਸ਼ ਕੇ, ਵਾਹੁ ਵਾਹੁ ਸਤਿਗੁਰੂ ਹੈ; ਜਿ ਸਚੁ ਦ੍ਰਿੜਾਏ ਸੋਇ॥ਅਨੁਸਾਰ ਅਬਿਨਾਸੀ ਵਿਆਪਕ ਸੱਚੇ ਵਾਹਿਗੁਰੂ ਜੀ ਚ ਜੋੜ ਕੇ ਨਿਹਾਲ ਕਰ ਦਿਤੇ। ਭਾਈ ਸਾਹਿਬ ਜੀ ਨੇ, ਗੁਰੁ ਪੂਰਾ ਨਮਸਕਾਰੇ॥)ਆਗਿਆ ਮਹਿ ਭੂਖ ਸੋਈ ਕਰਿ ਸੂਖਾ;ਸੋਗ ਹਰਖ ਨਹੀ ਜਾਨਿਓ॥ ਜੋ ਜੋ ਹੁਕਮੁ ਭਇਓ ਸਾਹਿਬ ਕਾ;ਸੋ ਮਾਥੈ ਲੇ ਮਾਨਿਓ॥੩॥ ਅਨੁਸਾਰ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਪੂਰਨ ਪ੍ਰੇਮ ਸਹਿਤ ਨਮਸਕਾਰ ਕੀਤੀ।

ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਕੈਦ ਕਰਨ ਬੋਲ ਕੁਬੋਲ ਬੋਲਣ ਤੋਂ, ਭਾਈ ਮਤੀਦਾਸ ਜੀ, ਸਤਿਗੁਰੂ ਸਾਹਿਬ ਜੀ ਦੀ ਬਿਅਦਬੀ ਨਾ ਸਹਾਰ ਸਕੇ। ਬੀਰਰਸ ਧਾਰ ਕੇ ਜ਼ਾਲਮਾਂ ਨੂੰ ਬੀਰਰਸੀ ਕਰਾਰੇ ਬਚਨ ਕਹੇ,ਵੰਗਾਰਿਆ,"ਤੁਸੀਂ ਨਰਕ ਭੋਗੋਂਗੇ।ਜ਼ੁਲਮੀ ਰਾਜ ਨਸ਼ਟ ਹੋ ਜਾਵੇਗਾ।" ਯਥਾ:-ਸੰਤ ਕੈ ਦੂਖਨਿ;ਨਰਕ ਮਹਿ ਪਾਇ॥)ਸੰਤ ਕਾ ਦੋਖੀ;ਰਾਜ ਤੇ ਟਾਲਿ॥)ਭਗਤ ਕੀ ਨਿੰਦਾ;ਰਾਜ ਤੇ ਟਲੈ॥

ਵਾਹਿਗੁਰੂ ਸ੍ਰੀ ਗੁਰੂ ਸਾਹਿਬ ਜੀ ਨੇ ਕਿਹਾ, "ਹੇ ਪਿਆਰੇ ਭਾਈ ਮਤੀਦਾਸ ਜੀ! ਭਾਣੇ ਚ ਪ੍ਰਸੰਨ ਰਹੋ, ਆਪਾਂ ਕੁਰਬਾਨੀ ਦੇਣੀ ਹੈ। ਜਿਸ ਸ਼ੁਭ ਇੱਛਾ ਲਈ ਆਪਾਂ ਕਸ਼ਟ ਸਹਾਰ ਰਹੇ ਹਾਂ,ਉਹ ਪੂਰੀ ਹੋਵੇਗੀ,ਜ਼ੁਲਮ ਰਾਜ ਦੀਆਂ ਜੜਾਂ ਪੁੱਟੀਆਂ ਜਾਣਗੀਆਂ। ਪ੍ਰੇਮੀਆਂ ਨੂੰ ਇੱਥੇ ਜਸ ਅਤੇ ਦਰਗਾਹ ਚ ਅਮਰਪਦਵੀਆਂ ਮਿਲਣਗੀਆਂ।ਵਿਆਪਕ ਸਰੂਪ ਧੰਨ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੂੰ ਨਿਮਖ ੨ ਨਮਸਕਾਰ ਕਰਕੇ ਚੁੱਪ ਰਹੋ।"

੧੭੪.ਸ਼ਹੀਦ ਭਾਈ ਮਤੀਦਾਸ ਜੀ ਨੂੰ ਆਰੇ ਨਾਲ ਚੀਰਨਾ:- ਵਾਹਿਗੁਰੂ॥ਭਾਈ ਸਾਹਿਬ ਜੀ ਦੀ ਸ਼ਹੀਦੀ ਬਾਰੇ,ਦਿਤੇ ਢੰਡੋਰੇ ਅਨੁਸਾਰ ਬੇਅੰਤ ਲੋਕ ਚਾਂਦਨੀ ਚੌਂਕ ਚ ਇਕੱਠੇ ਹੋਏ ਸਨ।ਭਾਈ ਮਤੀਦਾਸ ਜੀ ਕਰੜੇ ਪਹਿਰੇ ਹੇਠ,ਜਾ ਕਉ.ਹਰਿ ਰੰਗੁ ਲਾਗੋ ਇਸੁ ਜੁਗ ਮਹਿ;ਸੋ ਕਹੀਅਤ ਹੈ ਸੂਰਾ॥ ਅਨੁਸਾਰ ਹਰੀ ਦੇ ਰੰਗ ਚ ਰੋਮ ੨ ਕਰਕੇ ਰੱਤੇ,ਬੇਪਰਵਾਹ ਸਦਾ ਰੰਗਿ ਹਰਿ ਕੈ; ਅਨੁਸਾਰ ਗੁਰੂ

ਧਿਆਨ ਚ ਲੀਣ ਚਾਂਦਨੀ ਚੌਂਕ ਚ ਆਏ।

ਵਾਹਿਗੁਰੂ॥ ਕਾਜ਼ੀ ਨੇ ਭਾਈ ਸਾਹਿਬ ਜੀ ਨੂੰ ਗੁਰੂ ਦਾ ਸਾਥ ਛਡਣ ਅਤੇ ਦੀਨ ਕਬੂਲਣ ਲਈ ਕਿਹਾ, ਬੇਗਮਾਂ ਦੇਣ, ਹਾਕਮ ਬਣਨ ਮੋਹਰਾਂ ਦਾ ਲਾਲਚ ਭੀ ਦਿਤਾ। ਜੇ ਧਰਤੀ ਸਭ ਕੰਚਨੁ ਕਰਿ ਦੀਜੈ; ਬਿਨੁ ਨਾਵੈ. ਅਵਰੁ ਨ ਭਾਇਆ ਰਾਮ॥ਅਨੁਸਾਰ ਭਾਈ ਸਾਹਿਬ ਜੀ ਨੇ ਦ੍ਰਿੜਤਾ ਨਾਲ ਸਭ ਕੁੱਝ ਠੁਕਰਾ ਦਿਤਾ। ਯਥਾ:- ਰਾਜੁ ਨ ਚਾਹਉ. ਮੁਕਤਿ ਨ ਚਾਹਉ;ਮਨਿ ਪ੍ਰੀਤਿ ਚਰਨ ਕਮਲਾਰੇ॥ਪਾਪੀ ਔਰੰਗੇ ਦੇ ਹੁਕਮ ਅਨੁਸਾਰ ਲਾਲ ਰੰਗੀ ਦਾਹੜੀ ਵਾਲੇ ਬੁੱਢੇ ਦੁਸ਼ਟ ਕਾਜੀ ਨੇ ਕਿਹਾ, “ਜੇ ਗੁਰੂ ਦਾ ਸਾਥ ਨਹੀਂ ਛੱਡੇਂਗਾ ਤੇ ਦੀਨ ਕਬੂਲ ਨਹੀਂ ਕਰੇਂਗਾ, ਤਾਂ ਤੈਨੂੰ ਆਰੇ ਨਾਲ ਚੀਰਿਆ ਜਾਵੇਗਾ।” ਅੱਗੋਂ ਹੱਸ ਕੇ ਕਿਹਾ, “ਰੋਮ ਰੋਮ ਵਿੱਚ ਮੈਂਕੜੇ ਵਸਿਆ ਪ੍ਰੀਤਮ ਆਪ। ਆਰਾ ਮੈਨੂੰ ਭਾਉਂਦਾ ਧਰਮ ਛਡਣਾ ਪਾਪ। ਟੁਕੜੇ ਇਸ ਸ੍ਰੀਰ ਦੇ ਕਰੋ ਜੇ ਲੱਖ ਕ੍ਰੋੜ। ਤਾਂ ਭੀ ਧਰਮ ਨਾ ਛਡਸਾਂ ਦੀਨ ਤੇਰਾ ਨਹੀਂ ਲੋੜ। ਆਰਾ ਪਿਆਰਾ ਲਗਤ ਹੈ ਕਾਰਾ ਕਰੋ ਬਨਾਇ। ਸਿਰ ਜਾਇ ਤਾਂ ਜਾਇ ਮੇਰਾ ਸਿੱਖੀ ਸਿਦਕ ਨ ਜਾਇ। ਪ੍ਰਵਾਹ ਨਹੀਂ।” ਪਾਪੀ ਨੇ ਪੁੱਛਿਆ, “ਤੇਰੀ ਆਖਰੀ ਖਾਹਸ਼ ਕੀ ਹੈ?” ਭਾਈ ਸਾਹਿਬ ਜੀ ਨੇ ਕਿਹਾ, “ਦਾਸਨ ਦਾਸ ਦਾ ਮੁਖ ਪਰਮਪੂਜਨੀਕ ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਜੀ ਵੱਲ ਹੋਵੇ।”

ਹੋਰ ਕਾਜ਼ੀ ਬੋਲਿਆ,“ਆਪਣੀ ਜੁਆਨੀ ’ਤੇ ਤਰਸ ਕਰ,ਚੌਹਾਂ ਚੱਕਾਂ ਦੇ ਮਾਲਕ ਪਾਤਿਸਾਹ ਔਰੰਗੇ ਦਾ ਹੁਕਮ ਮੰਨ, ਬੇਗਮਾਂ ਦੇ ਸੁਖ ਭੋਗ, ਤੂੰ ਫ਼ਕੀਰੀ ਤੋਂ ਕੀ ਲੈਣਾ ਹੈ?” ਭਾਈ ਸਾਹਿਬ ਜੀ ਨੇ ਸ਼ੇਰ ਵਾਂਗ ਗਰਜ ਕੇ ਕਿਹਾ, “ਤੂੰ ਤੇ ਤੇਰਾ ਚੌਂਹ ਚੱਕਾਂ ਦਾ ਮਾਲਕ ਪਾਤਿਸਾਹ ਦੋਜ਼ਕ ਚ ਪਵੇਂ। ਦਾਸ ਨੂੰ ਸਤਿਗੁਰੂ ਸਾਹਿਬ ਜੀ ਦੇ ਦੁਆਰੇ ’ਤੇ ਮਰਨ ਦਾ ਚਾਅ ਹੈ।” ਯਥਾ:-ਕਬੀਰ.ਮੁਹਿ ਮਰਨੇ ਕਾ ਚਾਉ ਹੈ;ਮਰਉ ਤ.ਹਰਿ ਕੈ ਦੁਆਰ॥ਅਹੰਕਾਰੀ ਕਾਜ਼ੀ ਤਮਕ ਕੇ ਬੋਲਿਆ, ਇਸ ਦੀ ਜ਼ਬਾਨ ਖਿੱਚੋ, ਇਸ ਨੂੰ ਤੁਰੰਤ ਦੋ ਲੱਕੜਾਂ ਦੇ ਫੱਟਾਂ ਚ ਕਸ ਕੇ ਆਰੇ ਨਾਲ ਚੀਰ ਦਿਉ।” ਆਰਾ ਸੀਸ ’ਤੇ ਰੱਖਿਆ, ਭਾਈ ਸਾਹਿਬ ਜੀ ਨੇ ਸ੍ਰੀ ਜਪੁ ਜੀ ਸਾਹਿਬ ਜੀ ਦਾ ਪਰਮਪਵਿੱਤ੍ਰ ਅੰਮ੍ਰਿਤ ਪਾਠ ਆਰੰਭ ਕੀਤਾ, ਪੰਚ ਪਰਵਾਣ;’ਤੇ ਸ੍ਰੀਰ ਦੇ ਦੋ ਫਾੜੇ ਹੋ ਗਏ, ਮਗਰੋਂ ਦੋ ਫਾੜਿਆਂ ਚੋਂ ਸ੍ਰੀ ਜਪੁ ਜੀ ਸਾਹਿਬ ਜੀ ਸੰਪੂਰਨ ਕੀਤੇ, ਸ੍ਰੀਰ ਦੇ ਫਾੜ ਹੋਣ ਮਗਰੋਂ ਭੀ ਬਾਣੀ ਪੜ੍ਹਦੇ ਰਹੇ। ਸ੍ਰੀਰ ਦਾ ਸਾਰਾ ਖ਼ੂਨ ਢੇਰੀ ਹੋ ਗਿਆ। ਕਿਤੈ ਪ੍ਰਕਾਰਿ;ਨ ਤੂਟਉ ਪ੍ਰੀਤਿ॥ ਦਾਸ ਤੇਰੇ ਕੀ;ਨਿਰਮਲ ਰੀਤਿ॥)ਮੀਨੁ ਪਕਰਿ ਫਾਂਕਿਓ ਅਰੁ ਕਾਟਿਓ;ਰਾਂਧਿ ਕੀਓ ਬਹੁ ਬਾਨੀ॥ਖੰਡ ਖੰਡ ਕਰਿ ਭੋਜਨੁ ਕੀਨੋ;ਤਊ ਨ ਬਿਸਰਿਓ ਪਾਨੀ॥ਉਪ੍ਰੋਕਤ ਗੁਰਬਾਣੀ ਕਮਾਈ।

ਵਾਹਿਗੁਰੂ॥ ਦਹਿਸ਼ਤ ਡਰ ਫੈਲਾਉਣ ਲਈ, ਭਾਈ ਸਾਹਿਬ ਜੀ ਦੇ ਪਰਮਪਵਿੱਤ੍ਰ ਸ੍ਰੀਰ ਦੇ ਚਾਰ ਟੁਕੜੇ ਦਿੱਲੀ ਦੇ ਚੌਹਾਂ ਦਰਵਾਜ਼ਿਆਂ ’ਤੇ ਲਟਕਾ ਦਿਤੇ। ਸਤਿਗੁਰ ਅਪੁਨੇ ਕਉ ਕੁਰਬਾਨੀ॥ ਅਨੁਸਾਰ ਸਨਮੁਖ ਰਹਿ ਕੇ ਸੱਚੇ ਸਤਿਗੁਰੂ ਸਾਹਿਬ ਜੀ ਤੋਂ ਕੁਰਬਾਨ ਹੋਏ।

੧੭੫.ਵਾਹਿਗੁਰੂ॥ ਪਰਮ ਸ਼ਹੀਦ ਭਾਈ ਦਇਆਲ ਦਾਸ ਸਾਹਿਬ ਜੀ ਦੀ ਸ਼ਹੀਦੀ:- ਦੀਵਾਨ

ਭਾਈ ਮਤੀਦਾਸ ਸਾਹਿਬ ਜੀ ਦੀ ਸ਼ਹਾਦਤ ਪਿੱਛੋਂ ਭਾਈ ਦਿਆਲਾ ਸਾਹਿਬ ਜੀ ਦੀ ਵਾਰੀ ਆਈ,ਇਨ੍ਹਾਂ ਗੁਰਮੁਖਿ ਮਹਾਂਪੁਰਸ਼ਾਂ ਨੂੰ ਕਿਹਾ,"ਹੁਸੀਨ ਮੁਗਲ ਸ਼ਹਿਜ਼ਾਦੀਆਂ ਅਤੇ ਉੱਚੇ ਅਹੁਦੇ, ਹੀਰੇ ਜਵਾਹਰ ਪ੍ਰਾਪਤ ਕਰੋ, ਆਪਣੇ ਜੀਵਨ 'ਤੇ ਤਰਸ ਕਰੋ।" ਭਾਈ ਸਾਹਿਬ ਜੀ ਨੇ ਕਿਹਾ, "ਦਾਸ ਨੂੰ ਲਾਲਚ ਨ ਦੇਵੋ, ਦਾਸ ਨੂੰ ਤਾਂ ਸਤਿਗੁਰੂ ਸਾਹਿਬ ਜੀ ਤੋਂ ਕੁਰਬਾਨ ਹੋਣ ਦਾ ਮਹਾਂ ਅਨੰਦ ਹੈ।" ਯਥਾ:- ਜੇ ਸੁਖੁ ਦੇਹਿ ਤ ਤੁਝਹਿ ਅਰਾਧੀ;ਦੁਖਿ ਭੀ ਤੁਝੈ ਧਿਆਈ॥੨॥ਜੇ ਭੁਖ ਦੇਹਿ ਤ ਇਤ ਹੀ ਰਾਜਾ;ਦੁਖ ਵਿਚਿ ਸੂਖ ਮਨਾਈ॥੩॥ਤਨੁ ਮਨੁ ਕਾਟਿ ਕਾਟਿ ਸਭੁ ਅਰਪੀ;ਵਿਚਿ ਅਗਨੀ ਆਪੁ ਜਲਾਈ॥੪॥)ਸਤਿਗੁਰ ਆਗੈ ਸੀਸੁ ਭੇਟ ਦੇਉ;ਜੇ ਸਤਿਗੁਰ ਸਾਚੇ ਭਾਵੈ॥ਆਪੇ ਦਇਆ ਕਰਹੁ ਪ੍ਰਭ ਦਾਤੇ;ਨਾਨਕ ਅੰਕਿ ਸਮਾਵੈ॥ਜ਼ਾਲਮ ਪਾਪੀ ਦੇ ਹੁਕਮ ਅਨੁਸਾਰ ਦੇਗ਼ ਉਬਾਲੀ ਗਈ।ਸੂਖ ਦੂਖ;ਜਨ ਸਮ ਦ੍ਰਿਸਟੇਤਾ॥ਨਾਨਕ;ਪਾਪ ਪੁੰਨ ਨਹੀ ਲੇਪਾ॥ ਅਨੁਸਾਰ ਸੱਚੇ ਸਤਿਗੁਰੂ ਪੰਜਵੇ ਪਾਤਿਸਾਹ ਜੀ ਦੇ ਪਾਇਆਂ ਪੂਰਨਿਆ ਅਨੁਸਾਰ ਉੱਬਲਦੀ ਦੇਗ ਚ ਬੈਠ ਗਏ, ਉੱਪਰੋਂ ਢਕਣੇ ਕਰਕੇ ਸ਼ਹੀਦ ਹੋ ਗਏ। ਖੰਡ ਬ੍ਰਹਮੰਡ ਚ ਜੈ ਜੈਕਾਰ ਹੋ ਗਈ।ਯਥਾ:-ਹਰਿ ਮਨਿ ਤਨਿ;ਵਸਿਆ ਸੋਈ॥ਜੈ ਜੈਕਾਰੁ;ਕਰੇ ਸਭੁ ਕੋਈ॥ ਅਪਣੀ ਲਾਸਾਨੀ ਸ਼ਹੀਦੀ ਦੇ ਕੇ,ਹਉ ਵਾਰੀ ਹਉ ਵਾਰਣੈ;ਕੁਰਬਾਣੁ ਤੇਰੇ ਨਾਵ ਨੋ॥)ਨਾਨਕ ਦਾਸ ਸਦਾ ਕੁਰਬਾਨੀ॥ ਅਨੁਸਾਰ ਸੱਚੇ ਸਤਿਗੁਰੂ ਸਾਹਿਬ ਜੀ ਤੋਂ ਕੁਰਬਾਨ ਹੋਣ ਦੇ ਪ੍ਰਪੱਕ ਪੂਰਨੇ ਪਾ ਦਿਤੇ।ਜਿਵੇਂ ਹਿਰਨ ਘੰਡੇਹੇੜੇ ਦੇ ਸ਼ਬਦ 'ਤੇ ਮੋਹਿਤ ਹੋ ਕੇ ਆਪਣੇ ਪ੍ਰਾਨ ਅਰਪਦਾ ਹੈ,ਤਿਵੇਂ ਸੱਚੇ ਸਤਿਗੁਰੂ ਸਾਹਿਬ ਜੀ ਤੋਂ ਅੰਮ੍ਰਿਤ ਗੁਰਬਾਣੀ ਸੁਣ ਕੇ ਆਪਣੇ ਪ੍ਰਾਨ ਅਰਪ ਦਿਤੇ।ਯਥਾ:-ਸਨਮੁਖ ਸਹਿ ਬਾਨ.ਸਨਮੁਖ ਸਹਿ ਬਾਨ ਹੇ;ਮ੍ਰਿਗ ਅਰਪੇ ਮਨ ਤਨ ਪ੍ਰਾਨ ਹੇ,ਓਹੁ ਬੇਧਿਓ ਸਹਜ ਸਰੋਤ॥

੧੭੬.ਪਰਮਪੂਜਨੀਕ ਵਾਹਿਗੁਰੂ ਸ਼ਹੀਦ ਭਾਈ ਸਤੀਦਾਸ ਸਾਹਿਬ ਜੀ:-ਪਰਮਪੂਜਨੀਕ ਵਾਹਿਗੁਰੂ ਸ਼ਹੀਦ ਭਾਈ ਸਤੀਦਾਸ ਜੀ:- ਮਹਾਨ ਹਤਿਆਰਿਆਂ ਦਾ ਜ਼ਾਲਮਾਨਾਂ ਖ਼ਿਆਲ ਸੀ ਕਿ ਸਭ ਪਰਜਾ ਨੂੰ ਦਿਖਾ ਕੇ, ਸਿੱਖਾਂ ਨੂੰ ਦੁੱਖ ਤਸੀਹੇ ਕਸ਼ਟ ਦੇ ਕੇ ਸ਼ਹੀਦ ਕਰਨ ਤੋਂ ਸਾਰੇ ਡਰ ਜਾਣਗੇ, ਪਰ ਇਸ ਦੇ ਉਲਟ ਕੁਰਬਾਨੀ ਦੇਣ ਵਾਲੇ ਸਿੱਖ ਨੂੰ ਕਸ਼ਟ ਸਹਾਰਦਾ ਦੇਖ ਕੇ, ਬਾਕੀ ਪ੍ਰੇਮੀਆਂ ਦੇ ਅੰਦਰ ਕੁਰਬਾਨੀ ਦੇਣ ਦਾ ਜੋਸ਼ ਭਰ ਗਿਆ। ਕੁਰਬਾਨੀ ਦੇਣ ਦੇ ਪਿਆਰ ਸਤਿਕਾਰ ਨਾਲ ਭਾਈ ਸਤੀਦਾਸ ਜੀ ਦਾ ਚੇਹਰਾ ਨੂਰੋ ਨੂਰ (ਗੁਲਾਲੀ) ਚੂ ਚਚੂਹਾ ਗਾੜ੍ਹੇ ਲਾਲ ਰੰਗ ਵਾਲਾ ਲਾਲੋ ਲਾਲ ਹੋ ਗਿਆ।ਯਥਾ:-ਕਵਨ ਬਨੀ ਰੀ;ਤੇਰੀ ਲਾਲੀ॥ਕਵਨ ਰੰਗਿ;ਤੂੰ ਭਈ ਗੁਲਾਲੀ॥ਸ਼ਹੀਦੀ ਨਿਰਭੈਤਾ ਦੀ ਜੋ ਲਾਲੀ ਹੁੰਦੀ ਹੈ, ਉਹ ਕੇਵਲ ਸ਼ਹੀਦਾਂ ਨੂੰ ਹੀ ਪ੍ਰਾਪਤ ਹੁੰਦੀ ਹੈ। ਆਪ ਜੀ ਨੂੰ ਹਰ ਤਰ੍ਹਾਂ ਦਾ ਲਾਲਚ ਦਿਤਾ, ਪਰ ਆਪ ਜੀ ਨੇ, ਚਰਣ ਨ ਛਾਡਉ ਸਰੀਰ ਕਲ ਜਾਈ॥ਅਨੁਸਾਰ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਚਰਨ ਨਹੀਂ ਛੱਡੇ, ਸ਼ਹੀਦੀ ਦੇਣੀ ਪਰਵਾਨ ਕੀਤੀ। ਅਤਿਅੰਤ ਪਾਪੀ ਕਾਫ਼ਰ ਕੁੱਤੇ ਕਮੀਣੇ ਭ੍ਰਿਸ਼ਟੇ ਦੁਸ਼ਟ ਕਾਜ਼ੀ ਨੇ ਫ਼ਤਵਾ ਲਾਇਆ,"ਇਸ ਕਾਫ਼ਰ ਨੂੰ ਰੂੰ ਚ ਵਲ੍ਹੇਟ ਕੇ ਅੱਗ ਲਾ ਕੇ ਸਾੜ ਦਿਉ।" ਗੁਰਮੁਖਿ ਪਿਆਰੇ ਰੋਮ ੨ ਕਰਕੇ ਗੁਰੂ ਚਰਨਾਂ ਦੇ ਸਿਮਰਨ ਪਿਆਰ ਚ

ਲੀਨ, ਸਤਿਗੁਰੂ ਸਾਹਿਬ ਜੀ ਦੇ ਸਾਹਮਣੇ ਰੂੰ ਚ ਵਲ੍ਹੇਟ ਕੇ, ਉੱਪਰ ਮਿੱਟੀ ਦਾ ਤੇਲ ਪਾ ਕੇ, ਅੱਗ ਲਾ ਕੇ ਸਾੜ ਕੇ ਸ਼ਹੀਦ ਕਰ ਦਿਤੇ। ਤੂ ਚਉ ਸਜਣ ਮੈਡਿਆ;ਡੇਈ ਸਿਸੁ ਉਤਾਰਿ॥ਅਨੁਸਾਰ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਸੀਸ ਦਿੰਦਿਆਂ ਸਨਮੁਖ ਰਹੇ। ਯਥਾ:-ਜੇ ਕੋ ਸਿਖੁ;ਗੁਰੂ ਸੇਤੀ ਸਨਮੁਖੁ ਹੋਵੈ॥ ਹੋਵੈ ਤ ਸਨਮੁਖੁ ਸਿਖੁ ਕੋਈ;ਜੀਅਹੁ ਰਹੈ ਗੁਰ ਨਾਲੈ॥ ਗੁਰ ਕੇ ਚਰਨ. ਹਿਰਦੈ ਧਿਆਏ;ਅੰਤਰ ਆਤਮੈ ਸਮਾਲੇ॥ਆਪੁ ਛਡਿ. ਸਦਾ ਰਹੈ ਪਰਣੈ;ਗੁਰ ਬਿਨੁ ਅਵਰੁ.ਨ ਜਾਣੈ ਕੋਏ॥ਕਹੈ ਨਾਨਕੁ ਸੁਣਹੁ ਸੰਤਹੁ;ਸੋ ਸਿਖੁ ਸਨਮੁਖੁ ਹੋਏ॥੨੧॥ਅਨੁਸਾਰ ਇਹ ਤਿੰਨੇ ਮਹਾਂਪੁਰਖ ਸੱਚੇ ਸਤਿਗੁਰੂ ਸਾਹਿਬ ਜੀ ਦੇ ਸਨਮੁਖ ਰਹਿ ਕੇ ਸ਼ਹੀਦ ਹੋਏ,ਇਨ੍ਹਾਂ ਪਿਅਰਿਆਂ ਦੀ ਕੁਰਬਾਨੀ 'ਤੇ ਸੱਚੇ ਸਤਿਗੁਰੂ ਸਾਹਿਬ ਜੀ ਪਰਮ ਪ੍ਰਸੰਨ ਹੋਏ।ਸੱਚੇ ਸਤਿਗੁਰੂ ਸਾਹਿਬ ਜੀ ਦੀ ਸ਼ਹੀਦੀ ਤੋਂ ਪਹਿਲਾਂ ਇਨ੍ਹਾਂ ਪਿਆਰਿਆਂ ਨੇ ਸ਼ਹੀਦੀ ਦੇ ਕੇ ਇਹ ਪਰਮਪਵਿੱਤ੍ਰ ਬਚਨ ਕਮਾਏ, ਜਿਸੁ ਪਿਆਰੇ ਸਿਉ ਨੇਹੁ; ਤਿਸੁ ਆਗੈ ਮਰਿ ਚਲੀਐ॥ ਧ੍ਰਿਗੁ ਜੀਵਣੁ ਸੰਸਾਰਿ; ਤਾ ਕੈ ਪਾਛੈ ਜੀਵਣਾ॥ਇਨ੍ਹਾਂ ਗੁਰਮੁਖਾਂ ਬਾਰੇ ਕਹਿ ਸਕਦੇ ਹਾਂ ਕਿ ਇਨ੍ਹਾਂ ਨੇ,ਠਾਕੁਰ ਚਰਣ ਸੁਹਾਵੇ॥ਅਨੁਸਾਰ ਸਿਰ ਧੜ ਦੀ ਬਾਜ਼ੀ ਲਾ ਕੇ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਸੱਚੇ ਚਰਨ-ਕਮਲਾਂ ਨੂੰ ਅਤਿਅੰਤ ਮਿੱਠੇ ਪਿਆਰੇ ਕਰਕੇ ਮੰਨਿਆ।ਯਥਾ:- ਮਾਈ ਚਰਨ ਗੁਰ ਮੀਠੇ॥ਨਿਰਮਲ ਰੀਤੀ ਵਾਲੇ ਦਾਸਾਂ ਨੇ ਅਸਹਿ ਕਸ਼ਟਾਂ ਸਮੇਂ ਭੀ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੀ ਸੱਚੀ ਪ੍ਰੀਤੀ ਨਹੀਂ ਛੱਡੀ। ਯਥਾ:- ਕਿਤੈ ਪ੍ਰਕਾਰਿ; ਨ ਤੂਟਉ ਪ੍ਰੀਤਿ॥ ਦਾਸ ਤੇਰੇ ਕੀ; ਨਿਰਮਲ ਰੀਤਿ॥) ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ ਪ੍ਰੀਤਿ ਨ ਤੋਰਉ॥)

ਵਾਹਿਗੁਰੂ॥ ਚੰਡਾਲ ਦੁਸ਼ਟਾਂ ਦਾ ਮੰਦਾ ਖਿਆਲ ਸੀ, ਕਿ ਸੱਚੇ ਸਤਿਗੁਰੂ ਸਾਹਿਬ ਜੀ ਆਪਣੇ ਸਿੱਖਾਂ ਦੇ ਕਸ਼ਟ ਦੇਖ ਕੇ ਡੋਲ ਜਾਣਗੇ, ਪਰ ਸੱਚੇ ਸਤਿਗੁਰੂ ਸਾਹਿਬ ਜੀ ਨੇ ਇਹ ਪ੍ਰਗਟ ਕਰਕੇ ਦਿਖਾ ਦਿਤਾ ਕਿ ਸੱਚੇ ਸਤਿਗੁਰੂ ਸਾਹਿਬ ਜੀ ਵਿਆਪਕ ਵਾਹਿਗੁਰੂ ਜੀ ਦੇ ਸਰੂਪ ਹਨ। ਸੱਚੇ ਸਤਿਗੁਰੂ ਸਾਹਿਬ ਜੀ ਨੇ ਕੀ ਡੋਲਣਾ ਸੀ? ਆਪਣੀ ਜੋਤਿ, ਆਪਣੇ ਅਤਿਅੰਤ ਪਿਆਰੇ ਸਿੱਖਾਂ ਚ ਰੱਖ ਕੇ, ਆਪਣੇ ਪਿਆਰਿਆਂ ਦੇ ਕਸ਼ਟ ਆਪਣੇ 'ਤੇ ਸਹਾਰ ਲਏ।

੧੭੭.ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਨੂੰ ਤਿੱਖੇ ਕਿੱਲਾਂ ਵਿਚਕਾਰ ਲੋਹੇ ਦੇ ਤੰਗ ਪਿੰਜਰੇ ਚ ਕਸ਼ਟ ਦੇਣੇ:- ਪ੍ਰੇਮੀਆਂ ਦੇ ਘਰ ਪ੍ਰਸ਼ਾਦਿ ਛਕਦੇ ਦੇਖ ਕੇ ਅਤੇ ਸਿੱਖਾਂ ਨੂੰ ਸਾਹਮਣੇ ਸ਼ਹੀਦ ਕਰਨ ਉਪ੍ਰੰਤ ਔਰੰਗੇ ਨੇ ਸੋਚਿਆ ਕਿ ਕਰਾਮਾਤ ਕਰਕੇ ਕੈਦ ਚੋਂ ਫਰਾਰ ਨਾਂ ਹੋ ਜਾਣ, ਸੜ ਬਲ ਕੇ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ, ਇੱਕ ਦਰ ਦੇ ਅੱਗੇ ਦੂਜਾ ਦਰ, ਤੀਜੇ ਲੋਹੇ ਦੇ ਤੰਗ ਪਿੰਜਰੇ ਚ,ਤਿੰਨਾਂ ਦਰਾਂ ਨੂੰ ਜ਼ਿੰਦੇ ਲਾ ਕੇ ਕੈਦ ਕਰ ਦਿਤੇ, ਪਿੰਜਰੇ ਉਦਾਲ਼ੇ ਨੰਗੀ ਤਲਵਾਰ ਦਾ ਪਹਿਰਾ ਲਾ ਦਿਤਾ। ਦੋਹਿਰਾ:- ਸਭ ਤਰ੍ਹਾਂ ਤਸੱਲੀ ਕਰਿ, ਲੋਹ ਪਿੰਜਰੇ ਪਾਇ। ਗੁਰਦਿਤਾ ਬੇਰੀ ਸਹਿਤ, ਸੇਵਹਿ ਜਿਮ [1]ਫੁਰਮਾਏ॥੧॥ [1]ਜਿਵੇਂ ਹੁਕਮ ਕਰਦੇ। ਇਹ ਪ੍ਰੇਮ ਸਿਦਕ ਦੀ ਸਿੱਖੀ ਸੇਵਕੀ ਕਹੀਦੀ ਹੈ। ਨਿਰਵੈਰੁ ਨਿਰਭਉ ਧੰਨ ਸਤਿਗੁਰੂ ਸਾਹਿਬ ਜੀ ਪਿੰਜਰੇ ਚ ਇੱਕ ਰਸ ਖ਼ੁਦਾ ਦੇ ਰੰਗ ਚ ਸੁਮੇਰ

ਪਰਬਤ ਵਾਂਗ ਅਡੋਲ ਬੈਠੇ ਹਨ। ਯਥਾ:- ਦੋਹਿਰਾ:- ਸਿੱਖਨ ਕੋਟਨ ਕੀ ਕੈਦ ਕੋ, ਇੱਕ [1]ਬਚ ਕਰੇ [2]ਖਲਾਸ। ਸੋ [3]ਤੁਰਕੇਸਰ ਕੈਦ ਮਹਿਂ, ਪਰਖੋ ਗੁਰੂ [4]ਬਲਾਸ॥ [1]ਬਚਨ, [2]ਛੁਡਾਉਣਾਂ, [3]ਔਰੰਗੇ, [4]ਕੌਤਕ। ਕੇਤਿਆ;ਦੂਖ ਭੂਖ ਸਦ ਮਾਰ॥ਏਹਿ ਭਿ ਦਾਤਿ ਤੇਰੀ ਦਾਤਾਰ॥ ਵਾਲੀ ਦਸ਼ਾ ਚ ਨਿਰਲੇਪ ਰਹੇ। ਪਿੰਜਰੇ ਅੰਦਰ ਗੋਲਦਾਇਰੇ ਚ ਤਿੱਖੇ ਕਿੱਲ ਲੱਗੇ ਹੋਣ ਕਾਰਨ, ਵਿੱਚ ਬੈਠਣਾ ਬਹੁਤ ਹੀ ਔਖਾ ਸੀ। ਨੀਂਦ ਜਾਂ ਆਲਸ ਆਉਣ ਤੋਂ ਕਿੱਲ ਖੁੱਭਣ ਦਾ ਡਰ ਸੀ? ਇਹ ਸਖ਼ਤੀ ਦੀ ਹੱਦ ਸੀ। ਗੁਰੂ ਪ੍ਰਮੇਸਰ ਜੀ ਨੇ ਬਾਬੇ ਬਕਾਲੇ, ੨੬ ਸਾਲ ੯ ਮਹੀਨੇ ੧੩ ਦਿਨ ਵਿਸਮਾਦ ਇਕਾਗ੍ਰਤਾ ਚ ਸਾਵਧਾਨ ਬੈਠ ਕੇ ਸਿਮਰਨ ਕੀਤਾ, ਇਸ ਕਰਕੇ ਸਿਮਰਨ ਦਾ ਅਭਿਆਸ ਪ੍ਰਪੱਕ ਸੀ, ਇਸ ਕਰਕੇ ਸੱਚੇ ਸਤਿਗੁਰੂ ਜੀ, ਸਾਵਧਾਨ ਏਕਾਗਰ ਚੀਤ॥ ਹੋ ਕੇ ਤਿੱਖੇ ਕਿੱਲਾਂ ਵਿਚਕਾਰ ਅਡੋਲ ਸਿੱਧੇ ਸਿਮਰਨ ਚ ਲੀਨ ਬੈਠੇ ਰਹਿੰਦੇ। ਨੀਦ ਗਈ ਹਉਮੈ ਤਨਿ ਥਾਕੀ; ਸਚ ਮਤਿ ਰਿਦੈ ਸਮਾਈ॥ਅਨੁਸਾਰ ਉਣੀਂਦ੍ਰਾ ਕੁਬੋਲ ਭੁੱਖ ਤ੍ਰੇਹ ਸਹਾਰਦਿਆਂ ਨਾਮ ਚ ਲੀਣ ਰਹੇ।ਯਥਾ:-ਇਕਿ ਨਿਰੰਕਾਰੀ;ਨਾਮ ਆਧਾਰਿ॥)ਗੁਰਮੁਖਿ ਅੰਤਰਿ ਸਹਜੁ ਹੈ;ਮਨੁ ਚੜਿਆ ਦਸਵੈ ਆਕਾਸਿ॥ ਤਿਥੈ.ਊਂਘ ਨ ਭੁਖ ਹੈ;ਹਰਿ ਅੰਮ੍ਰਿਤ ਨਾਮੁ ਸੁਖ ਵਾਸੁ॥ ਅਹੰਕਾਰੀਆਂ ਦੇ ਦਿਤੇ ਕਸ਼ਟਾਂ ਨੂੰ ਸਹਾਰਦਿਆਂ ਸ੍ਰੀਰ ਭਾਵੇਂ ਲਿੱਸਾ ਹੋ ਗਿਆ, ਪਰ ਚੇਹਰਾ ਧੀਰਜ ਖਿਮਾ ਸਹਿਜ ਭਰੇ ਜਮਾਲ ਜਲਾਲ ਸਹਿਤ ਨੂਰੋ ਨੂਰ ਜਗਮਗਾਉਂਦਾ ਰਿਹਾ। ਯਥਾ:- ਧੀਰਜ ਮਨਿ ਭਏ ਹਾਂ॥

੧੨੮.ਵਾਹਿਗੁਰੂ॥ਗੁਰੂ ਜੀ ਦੇ ਅਥਾਹ ਪ੍ਰੇਮੀਂ ਜਮਾਂਦਾਰ ਨੇ ਅਥਾਹ ਸ਼ਰਧਾ ਕਰਨੀ:-ਜਮਾਂਦਾਰ ਸਿਪਾਹੀਆਂ ਸਮੇਤ ਰਾਤ ਦਿਨੇ ਪਹਿਰਾ ਦਿੰਦਾ। ਕਹੁ ਨਾਨਕ ਕਿਰਪਾ ਭਈ; ਭਗਤੁ ਗਿਆਨੀ ਸੋਇ॥ ਅਨੁਸਾਰ ਇਸ 'ਤੇ ਸੱਚੇ ਸਤਿਗੁਰੂ ਸਾਹਿਬ ਜੀ ਦੀ ਪੂਰਨ ਕ੍ਰਿਪਾ ਹੋ ਗਈ, ਦਰਸ਼ਨ ਕਰਕੇ ਇਸ ਦਾ ਮਨ ਇਕਾਗ੍ਰ ਹੋ ਗਿਆ। ਪੂਰਨ ਪ੍ਰੇਮ ਸ਼ਰਧਾ ਸਹਿਤ ਸਤਿਗੁਰੂ ਸਾਹਿਬ ਜੀ ਨੂੰ ਅੱਲਾਪਾਕ ਸਰੂਪ ਮੰਨ ਕੇ ਬੇਨਤੀ ਕੀਤੀ, "ਹੇ ਸਤਿਗੁਰੂ ਸੱਚੇ ਪਾਤਿਸਾਹ ਜੀ! ਪਾਪੀ ਔਰੰਗਾ ਸੰਤ ਦੋਖੀ ਕੁਕਰਮੀ ਹੈ। ਆਪ ਜੀ ਇਸ ਦੀ ਕੈਦ ਚ ਪੈ ਕੇ ਕਸ਼ਟ ਕਿਉਂ ਸਹਾਰਦੇ ਹੋਂ?" ਸਦਾ ਚੇਰੇ; ਗੋਵਿੰਦ ਗੋਸਾਈ॥)ਦੇਹਿ ਨਾਮੁ; ਕਰਿ ਅਪਣੇ ਚੇਰੇ॥ਅਨੁਸਾਰ "ਦਾਸਨ ਦਾਸ ਨੂੰ ਆਪਣਾ ਗ੍ਰੀਬ ਮੁਰੀਦ ਬਣਾਵੋ, ਪਿੰਜਰੇ ਚੋਂ ਨਿੱਕਲ ਚੱਲੀਏ, ਦਾਸਨ ਦਾਸ ਆਪ ਜੀ ਦੇ ਨਾਲ ਰਹਿ ਕੇ ਸੇਵਾ ਕਰੇਗਾ।" ਇਹ ਸੁਣ ਕੇ ਸੱਚੇ ਸਤਿਗੁਰੂ ਸਾਹਿਬ ਜੀ ਨੇ ਅਤਿਅੰਤ ਪ੍ਰਸੰਨ ਹੋ ਕੇ ਕਿਹਾ, "ਸ਼ਾਬਾਸ਼ ਭਾਈ! ਤੂੰ ਕੁਮੱਤ ਤਿਆਗ ਕੇ ਸ਼ਰਧਾ ਕੀਤੀ ਹੈ। ਨਾਮ ਰੰਗਿ ਸਰਬ ਸੁਖੁ ਹੋਇ॥ਅਨੁਸਾਰ ਇਸ ਦਾ ਫ਼ਲ, ਨਾਮ ਦਾ ਘਣਾ ਸੁਖ ਪਾਵੋਂਗੇ, ਤੇਰੀ ਵੰਸ ਭੀ ਵਧੇ ਫੁੱਲੇਗੀ।" ਸੱਚੇ ਸਤਿਗੁਰੂ ਸਾਹਿਬ ਜੀ ਨੇ ਇਸ ਨੂੰ ਦਿਲ ਦਾ ਭੇਦ ਦੱਸਿਆ, "ਸਿੱਖਾਂ ਦੀ ਸ਼ਹੀਦੀ ਹੋ ਗਈ ਹੈ ਤੇ ਦਾਸ ਨੇ ਹੁਣ ਜ਼ੁਲਮ ਦੇ ਨਾਸ ਅਤੇ ਧਰਮ ਦੇ ਪ੍ਰਕਾਸ਼ ਹਿਤ ਸ਼ਹੀਦੀ ਪਾਉਣੀ ਹੈ।" ਯਥਾ:- ਗਗਨ ਦਮਾਮਾ ਬਾਜਿਓ; ਪਰਿਓ ਨੀਸਾਨੈ ਘਾਉ॥ ਖੇਤੁ ਜੁ ਮਾਂਡਿਓ ਸੂਰਮਾ; ਅਬ ਜੂਝਨ ਕੋ ਦਾਉ॥੧॥ ਸੂਰਾ ਸੋ ਪਹਿਚਾਨੀਐ; ਜੁ ਲਰੈ ਦੀਨ ਕੇ ਹੇਤ॥ ਪੁਰਜਾ ਪੁਰਜਾ ਕਟਿ ਮਰੈ; ਕਬਹੂ ਨ ਛਾਡੈ ਖੇਤੁ॥

੧੭੯.ਵਾਹਿਗੁਰੂ॥ ਸ੍ਰੀ ਅਨੰਦਪੁਰ ਸਾਹਿਬ ਜੀ ਤੋਂ ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ, ਪਰਮਪੂਜਨੀਕ ਸੱਚੇ ਸਤਿਗੁਰੂ ਪਿਤਾ ਜੀ ਦੀ ਖਬਰ ਲੈਣ ਲਈ ਇੱਕ ਸਿੱਖ ਦਿੱਲੀ ਭੇਜਿਆ, ਜੋ ਸ੍ਰੀ ਬਾਬੇ ਗੁਰਦਿਤੇ ਜੀ ਨੂੰ ਮਿਲਿਆ, ਬਾਬਾ ਜੀ ਨੇ ਸੱਚੇ ਸਤਿਗੁਰੂ ਸਾਹਿਬ ਜੀ ਤੋਂ ਆਗਿਆ ਮੰਗੀ। ਸਤਿਗੁਰੂ ਸਾਹਿਬ ਜੀ ਨੇ ਜਮਾਂਦਾਰ ਨੂੰ ਕਹਿ ਕੇ ਸਿੱਖ ਨੂੰ ਪਾਸ ਬੁਲਾਇਆ। ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਨੂੰ ਲੋਹੇ ਦੇ ਪਿੰਜਰੇ ਚ ਕੈਦ ਦੇਖ ਕੇ ਸਿੱਖ ਦੇ ਨੇਤ੍ਰਾਂ ਚੋਂ ਜਲ ਵਹਿ ਤੁਰਿਆ। ਯਥਾ:- ਦੋਹਰਾ॥ ਲੋਹ ਪਿੰਜਰੇ ਮਹਿਂ ਗੁਰੂ, ਨਮੋ ਕਰੀ ਸਿੱਖ ਦੇਖਿ। [1]ਮੁਚਯੋ [2]ਬਿਲੋਚਨ ਜਲ ਤਬੈ, [3]ਸੰਕਟ ਰਿਦੈ [4]ਬਿਸ਼ੇਖ॥੧॥ [1]ਗਿਰਿਆ, [2]ਨੇਤ੍ਰਾਂ ਚੋਂ [3]ਦੁੱਖ [4]ਵਿਸ਼ੇਸ਼। ਪ੍ਰੇਮੀ ਸਿੱਖ ਨੇ ਹੱਥ ਜੋੜ ਕੇ ਪੂਰਨ ਪ੍ਰੇਮ ਸਹਿਤ ਨਮਸਕਾਰ ਕੀਤੀ, ਦਿਲ ਨੂੰ ਥੰਮ ਕੇ ਕਿਹਾ, "ਪਰਮਪੂਜਨੀਕ ਬਿਰਧ ਮਾਤਾਵਾਂ ਨਾਨਕੀ ਜੀ ਤੇ ਗੁਜਰੀ ਕੌਰ ਜੀ ਦੋਵੇਂ ਬੈਠ ਕੇ ਬਹੁਤ ਵੈਰਾਗ ਕਰਦੀਆਂ ਹਨ। ਆਪ ਜੀ ਦੇ ਪਿਆਰੇ ਸਾਹਿਬਜ਼ਾਦੇ ਜੀ, ਉਨ੍ਹਾਂ ਪਾਸ ਆਪ ਜੀ ਦੀ ਭਾਰੀ ਮਹਿਮਾ ਇਉਂ ਕਰਦੇ ਹਨ," "ਤੁਸੀਂ ਉਨ੍ਹਾਂ ਬਾਰੇ ਚਿੰਤਾ ਨਾ ਕਰੋ, ਉਹ ਕਰਨ ਕਾਰਨ ਸਮਰੱਥ, ਸੂਬ ਸ਼ਕਤੀਆਂ ਦੇ ਮਾਲਕ ਹਨ। ਯਥਾ:-ਸਤਿਗੁਰੁ ਮੇਰਾ,ਵਡ ਸਮਰਥਾ॥ਕੁਰਬਾਨੀ ਸ਼ਹੀਦੀ ਦੇਣ ਦੀ ਇਹ ਸਾਰੀ ਖੇਲ੍ਹ ਉਨ੍ਹਾਂ ਨੇ ਆਪ ਹੀ ਰਚੀ ਹੈ।" "ਇਤ ਆਦਿ ਜਸ ਕਰਕੇ ਭਾਵੇਂ ਧੀਰਜ ਧਰਾਉਂਦੇ ਹਨ, ਤਾਂ ਭੀ ਧੀਰਜ ਨਹੀਂ ਧਾਰਦੀਆਂ। ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਦਾਸਨ ਦਾਸ ਨੂੰ ਹੁਕਮ ਕੀਤਾ ਹੈ ਕਿ ਪਰਮਪੂਜਨੀਕ ਸੱਚੇ ਸਤਿਗੁਰੂ ਪਿਤਾ ਜੀ ਦਾ ਹੁਕਮ ਲਿਖਵਾ ਕੇ ਲਿਆ, ਜਿਸ ਨੂੰ ਪੜ੍ਹ ਸੁਣ ਕੇ ਸਭ ਪ੍ਰੇਮੀਆਂ ਨੂੰ ਧੀਰਜ ਆਵੇ। ਸਾਰੇ ਪ੍ਰੇਮੀ ਆਪ ਜੀ ਨੂੰ ਅਤਿਅੰਤ ਪ੍ਰੇਮ ਵੈਰਾਗ ਸਹਿਤ ਯਾਦ ਕਰਕੇ ਚਿੰਤਤ ਹੋ ਰਹੇ ਹਨ।"

੧੮੦.ਪਰਮਪੂਜਨੀਕ ਸਤਿਗੁਰੂ ਸਾਹਿਬ ਦੇ ਅਮੋਲਕ ਹੁਕਮ, ਪਰਮਪਵਿੱਤ੍ਰ ਭੋਗ ਦੇ ਸਲੋਕਾਂ ਦੀ ਉਥਾਨਕਾ:- ਇਹ ਸੁਣ ਕੇ ਸੱਚੇ ਸਤਿਗੁਰੂ ਪ੍ਰਮੇਸਰ ਜੀ ਨੇ ਪ੍ਰੇਮੀ ਦਰੋਗੇ ਤੋਂ ਕਾਗਜ਼ ਕਲਮ ਸਿਆਹੀ ਮੰਗਵਾ ਕੇ, ਲੋਹੇ ਦੇ ਤੰਗ ਪਿੰਜਰੇ ਚ ਤਿੱਖੇ ਕਿੱਲਾਂ ਵਿਚਕਾਰ ਬੈਠਿਆਂ, ਸਲੋਕ ਮਹਲਾ ੯॥ ਗੁਨ ਗੋਬਿੰਦ ਗਾਇਓ ਨਹੀ; ਜਨਮੁ ਅਕਾਰਥ ਕੀਨ॥ ਕਹੁ ਨਾਨਕ ਹਰਿ ਭਜੁ ਮਨਾ; ਜਿਹਿ ਬਿਧਿ ਜਲ ਕਉ ਮੀਨ॥ਸ੍ਰਬੱਤ ਦੇ ਭਲੇ ਹਿਤ ਭੋਗ ਦੇ ਇਹ ੫੭ ਸਲੋਕ ਲਿਖ ਕੇ ਪ੍ਰੇਮੀ ਸਿੱਖ ਪਾਸ ਸ੍ਰੀ ਅਨੰਦਪੁਰ ਸਾਹਿਬ ਜੀ ਭੇਜੇ।

੧੮੧.ਪੂਰਨ ਰਸਮਈ ਮਹਾਂ ਵਿਸਮਾਦ ਪ੍ਰੇਮ ਬੇਨਤੀ:-ਪੂਰਨ ਅਦਬ ਸਤਿਕਾਰ ਸਹਿਤ ਆਪਣੇ ਦਿਲ ਚ, ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਜੀ ਦਾ ਪਰਮਪਵਿੱਤ੍ਰ ਸ਼ੁਭ ਸੱਚਾ ਇਹ ਧਿਆਨ ਧਾਰਨਾ ਕਿ ਹੁਣ ਲੋਹੇ ਦੇ ਤੰਗ ਪਿੰਜਰੇ ਚ ਤਿੱਖੇ ਕਿੱਲਾਂ ਵਿਚਕਾਰ ਵਿਸਮਾਦ ਇਕਾਗ੍ਰ ਬੈਠੇ, ਇਹ ਵੈਰਾਗਮਈ ਪਰਮਪਵਿੱਤ੍ਰ ਅੰਮ੍ਰਿਤ ਗੁਰਬਾਣੀ ਉਚਾਰ ਰਹੇ ਹਨ। ਪ੍ਰੇਮ ਭਾਵਨਾ ਸ਼ਰਧਾ ਸਹਿਤ ਇਹ ਪਰਮਪਵਿੱਤ੍ਰ ਬਾਣੀ ਹਰ ਸਮੇਂ ਪੜ੍ਹਨੀ ਸੁਣਨੀ ਸੁਣਾਉਣੀ ਲਿਖਣੀ ਵੀਚਾਰਨੀ ਚਾਹੀਦੀ ਹੈ ਜੀ। ਸਗਲ ਸਮਗ੍ਰੀ ਡਰਹਿ ਬਿਆਪੀ;ਬਿਨੁ ਡਰ ਕਰਣੈਹਾਰਾ॥) ਰੋਵਹਿ ਸੇਖ ਮਸਾਇਕ ਪੀਰ॥

ਅੰਤਿ ਕਾਲਿ ਮਤੁ ਲਾਗੈ ਭੀੜ॥) ਅਨੁਸਾਰ ਮਰਨੋ ਸਾਰੇ ਹੀ ਡਰਦੇ ਹਨ, ਪਰ ਅਬਿਨਾਸੀ ਬ੍ਰਹਮ ਜੀ ਦੇ ਅਨਤਕਲਾਵਾਨ ਪੂਰਨ ਸੱਚੇ ਅਵਤਾਰ ਸੱਚੇ ਸਤਿਗੁਰੂ ਸਾਹਿਬ ਜੀ ਨੇ,ਨਾ ਕਛੁ ਆਇਬੋ.ਨਾ ਕਛੁ ਜਾਇਬੋ;ਰਾਮ ਕੀ ਦੁਹਾਈ॥ਅਨੁਸਾਰ ਅਬਿਨਾਸੀ ਵਾਹਿਗੁਰੂ ਹੋਣ ਕਾਰਣ,ਆਪਣੀ ਸ਼ਹੀਦੀ ਤੋਂ ਕੁੱਝ ਦਿਨ ਪਹਿਲਾਂ, ਆਪਣੇ ਪਿਆਰੇ ਪਰਵਾਰ ਤੇ ਪਿਆਰੀ ਸਤਿਸੰਗਤ ਜੀ ਦਾ ਰੋਗ ਸੋਗ ਵਿਜੋਗ ਲੋਭ ਮੋਹ ਚਿੰਤਾ ਵਿਕਾਰ ਹੰਕਾਰ ਦੁੱਖ ਕਲੇਸ਼ ਆਦਿ ਔਗੁਣ ਮੇਟਣ ਲਈ, ਪੂਰਨ ਵੈਰਾਗਮਈ ਗੁਰਬਾਣੀ ਉਚਾਰੀ। ਜੋ ਦਾਤਿ ਚੱਕ੍ਰਵਰਤੀ ਬਾਦਸ਼ਾਹ ਭੀ ਆਪਣੀ ਸੰਤਾਨ ਨੂੰ ਨਹੀਂ ਬਖ਼ਸ਼ ਸਕੇ, ਉਹ ਦਾਤਿ ਗ੍ਰੀਬ ਨਿਵਾਜ ਸੱਚੇ ਪਾਤਿਸ਼ਾਹ ਜੀ ਨੇ ਸੂਬੱਤ ਸਨੇਹੀਆਂ ਨੂੰ ਬਖ਼ਸ਼ੀ ਹੈ। ਰਾਮ ਗਇਓ ਰਾਵਨੁ ਗਇਓ; ਤੇ ਚਿੰਤਾ ਤਾ ਕੀ ਕੀਜੀਐ; ਅਤੇ ਜੋ ਉਪਜਿਓ. ਸੋ ਬਿਨਸਿ ਹੈ; ਭਾਵੇਂ ਇਹ ਕਿਹਾ ਜਾਂਦਾ ਹੈ ਕਿ ਉਪ੍ਰੋਕਤ ਤਿੰਨ ਸਲੋਕ, ਸਾਡੀਆਂ ਮਾਤਾਵਾਂ ਦੀ ਚਿੰਤਾ ਦੂਰ ਕਰਨ ਲਈ ਫ਼ੁਰਮਾਏ, ਪਰ ਪਰਥਾਇ ਸਾਖੀ ਮਹਾਪੁਰਖ ਬੋਲਦੇ; ਸਾਝੀ ਸਗਲ ਜਹਾਨੈ॥ਅਨੁਸਾਰ ਸੂਬੱਤ ਦੇ ਭਲੇ ਹਿਤ ਉਚਾਰੇ ਹਨ। ਅਕਹਿ ਅਸਹਿ ਕਸ਼ਟਾਂ ਸਮੇਂ ਅੰਮ੍ਰਿਤ ਗੁਰਬਾਣੀ ਉਚਾਰਨੀ, ਪਰਮਪੂਜਨੀਕ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਦੀ ਵਿਸਮਾਦ ਉੱਚ ਸੇ ਉੱਚੀ ਅਤਿਅੰਤ ਉੱਚੀ ਸ਼ੁਭ ਸੱਚੀ ਕਰਣੀ ਹੈ, ਜੋ ਆਪਣੇ ਪ੍ਰੇਮੀਆਂ ਨੂੰ ਪਰਮਪਵਿੱਤ੍ਰ ਨਾਮ ਦਾਨ ਬਖ਼ਸ਼ ਕੇ, ਬਿਨਾ ਪ੍ਰਿਥਵੀ ਦੇ ਰਾਜੇ ਬਣਾ ਦਿਤਾ ਹੈ। ਯਥਾ:- ਜਿਸੁ ਨਾਮੁ ਰਿਦੈ; ਸੋਈ ਵਡ ਰਾਜਾ॥

੧੯੨.ਇਨ੍ਹਾਂ ਚੌਂਹ ਦੋਹਿਰਿਆਂ ਦੇ ਮਹਾਂ ਵਿਸਮਾਦ ਅਰਥ:- ਦੋਹਰਾ॥ਬਲੁ ਛੁਟਕਿਓ ਬੰਧਨ ਪਰੇ; ਕਛੂ ਨ ਹੋਤ ਉਪਾਇ॥ ਕਹੁ ਨਾਨਕ ਅਬ ਓਟ ਹਰਿ; ਗਜਿ ਜਿਉ ਹੋਹੁ ਸਹਾਇ॥੫੩॥੧.ਸਤਿਗੁਰੂ (ਨਾਨਕ) ਵਾਹਿਗੁਰੂ ਮਹੱਲਾ ਨਾਵਾਂ ਜੀ ਕਸ਼ਮੀਰੀ ਪੰਡਿਤਾਂ ਦੀ ਬਾਂਹ ਫੜੀ ਦੀ ਲਾਜ ਰੱਖਣ ਲਈ, ਬਾਂਹਿ ਜਿਨਾ ਕੀ ਪਕੜੀਐ; ਸਿਰੁ ਦੀਜੀਏ ਬਾਂਹਿ ਨ ਛੋੜੀਏ। ਅਨੁਸਾਰ ਆਪਣਾ ਸੀਸ ਕੁਰਬਾਨ ਕਰਨ ਦੇ ਪ੍ਰਪੱਕ ਇਰਾਦੇ ਨਾਲ,੫੩ ਵੇਂ(ਦੋਹਰਾ)ਦੋਹਰੇ ’ਚ,ਅਕਾਲ ਪੁਰਖੁ ਜੀ ਦੇ ਸਨਮੁਖ ਪ੍ਰੇਮ ਬੇਨਤੀ ਸਿਫਾਰਸ਼ (ਕਹੁ) ਕਹਿੰਦੇ ਹਨ:- ਹੇ ਹਰਿ ਵਾਹਿਗੁਰੂ ਜੀ! (ਅਬ) ਹੁਣ ਜ਼ੁਲਮ ਦੇ ਸਤਾਏ ਅਤਿਅੰਤ ਦੁਖੀ ਪੰਡਿਤਾਂ ਹਿੰਦੂਆਂ ਨੂੰ ਆਪ ਜੀ ਦੀ ਹੀ ਓਟ ਹੈ। (ਜਿਉ) ਜਿਵੇਂ ਹਰੀਹਰ ਛੇਤ੍ਰ ’ਤੇ ਗਜਿ ਦੀ ਰੱਖਿਆ ਕੀਤੀ ਸੀ, ਤਿਵੇਂ (ਸਹਾਇ) ਸਹਾਇਕ (ਹੋਹੁ) ਹੋਵੋ ਜੀ, ਕਿਉਂ ਜੋ ਇਨ੍ਹਾਂ ਦਾ ਕੁਰਬਾਨੀ ਕਰਨ ਦਾ ਬਲੁ (ਛੁਟਕਿਓ) ਛੁੱਟ ਗਿਆ ਹੈ, ਗ਼ੁਲਾਮੀ ਦੇ ਬੰਧਨ (ਪਰੇ) ਪੈ ਗਏ ਹਨ।

੨.ਧੰਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਕੋਟਿ ਬ੍ਰਹਮੰਡ ਦੀ ਰਚਨਾ ਨੂੰ ਅਪਣੇ ਅਜਪਾ ਜਾਪ ਨਿਰਗੁਨ ਸਰੂਪ ਦੁਆਰਾ,ਹੁਣ ਰਚ ਅਤੇ ਲੈ ਕਰ ਰਹੇ ਹਨ। ਐਡੀ ਵੱਡੀ ਰਚਨਾ ਨੂੰ ਰਚਦਿਆਂ,ਲੈ ਕਰਦਿਆਂ ਨਿਰਲੇਪ ਭੀ ਹਨ। ਇਤਨੀ ਵੱਡੀ ਸ਼ਕਤੀ ਪਾ ਕੇ ਭੀ ਕਰਾਮਾਤ ਨਹੀਂ ਦਿਖਾਈ, ਅਜਰ ਜਰਿਆ, ਭਾਣਾ ਮੰਨਿਆ, ਗੁਰਮਤਿ ਦ੍ਰਿੜ ਕਰਾਈ। ਇਸ ਦਾ ਨਾਮ ਹੰਗਤਾ ਦਾ ਪੂਰਨ ਤਿਆਗ ਵੈਰਾਗ ਹੈ, ਭਾਵੇਂ ਸ਼ਹੀਦੀ ਦੇਣ ਦਾ ਪੱਕਾ ਇਰਾਦਾ ਹੈ, ਪਰ ਫੇਰ

ਭੀ ਸ਼ਹੀਦੀ ਦੇਣ ਦੀ ਹੰਗਤਾ ਨਹੀਂ, ਭਾਵੇਂ ਸੰਸਾਰ ਨੂੰ ਗੁਰਬਾਣੀ, ਗੁਰੂ ਮਰਯਾਦਾ ਬਖ਼ਸ਼ ਰਹੇ ਹਨ, ਪਰ ਫੇਰ ਭੀ, ਨੀਚਹੁ ਨੀਚੁ ਨੀਚੁ ਅਤਿ ਨਾਨ੍ਹਾ;ਹੋਇ ਗਰੀਬੁ ਬੁਲਾਵਉ॥ਅਨੁਸਾਰ ਅਕਾਲ ਪੁਰਖੁ ਧੰਨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਸਨਮੁਖ ਪੜ ਵੇਂ (ਦੋਹਰਾ) ਦੋਹਰੇ 'ਚ ਸਨਮੁਖ ਇਉਂ ਪ੍ਰੇਮ ਬੇਨਤੀ ਕਰਦੇ ਹਨ:- ਹੇ ਕਰਣ ਕਾਰਣ ;ਸਰਬ ਕਲਾ ਸਮਰਥ॥ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ! ਸ਼ਹੀਦੀ ਦੇਣ ਦਾ, ਦਾਸਨ ਦਾਸ ਦਾ ਬਲੁ (ਛੁਟਕਿਓ) ਛੁੱਟ ਗਿਆ ਹੈ, ਪਿੰਜਰੇ ਦੇ ਬੰਧਨ (ਪਰੇ) ਪੈ ਗਏ ਹਨ, ਨੰਗੀ ਤਲਵਾਰ ਦਾ ਪਹਿਰਾ ਲੱਗ ਗਿਆ ਹੈ, ਹੁਣ ਅਉਸਰ ਲਜਾ ਰਾਖਿ ਲੇਹੁ; ਸਧਨਾ ਜਨੁ ਤੋਰਾ॥ਅਨੁਸਾਰ ਅੰਤ ਦਾ ਸਮਾਂ ਹੈ, ਦਾਸਨ ਦਾਸ ਤੋਂ ਆਪਣੇ ਬਚਾਉ ਦਾ (ਕਛੂ) ਕੁੱਝ ਭਾਵ ਥੋੜੇ ਮਾਤ੍ਰ ਭੀ (ਉਪਾਇ)ਯਤਨ(ਨ)ਨਹੀਂ(ਹੋਤ)ਹੁੰਦਾ।ਇਹ ਪੂਰਨ ਹੰਗਤਾ ਦਾ ਤਿਆਗ,ਨਿਮ੍ਰਤਾ ਗ੍ਰੀਬੀ ਦੇ ਅਭਿਆਸ ਸਹਿਤ,ਅਕਾਲ ਪੁਰਖੁ ਸਤਿਗੁਰੂ ਸਾਹਿਬ ਜੀ ਅੱਗੇ ਪ੍ਰੇਮ ਬੇਨਤੀ ਹੈ,ਜਿਸ ਕਰਕੇ ਵਾਹਿਗੁਰੂ ਜੀ ਪਰਮ ਪ੍ਰਸੰਨ ਹੋ ਕੇ ਸਹਾਇਤਾ ਕਰਦੇ ਹਨ ਅਤੇ ਆਪਣੇ ਚ ਅਭੇਦ ਕਰ ਲੈਂਦੇ ਹਨ,ਪੂਰਨ ਪਦ ਦੀ ਪ੍ਰਾਪਤੀ ਦਾ ਇਹੋ ਹੀ ਸ਼ੁਭ ਸੱਚਾ ਮਾਰਗ ਹੈ।ਤਾਣ ਹੋਦੇ;ਹੋਇ ਨਿਤਾਣਾ॥ਅਨੁਸਾਰ ਅਨਤਕਲਾ ਦੇ ਮਾਲਕ ਹੁੰਦਿਆਂ,ਭਾਉ ਭਗਤੀ ਨਿਮ੍ਰਤਾ ਗ੍ਰੀਬੀ ਦਰਸਾਉਣੀ, ਇਹ ਪੂਰੇ ਸਤਿਗੁਰੂ ਸਾਹਿਬ ਜੀ ਦੀ ਹੀ ਵਡਿਆਈ ਹੈ,ਜੋ ਹੋਰ ਅਵਤਾਰਾਂ ਪੈਗੰਬਰਾਂ ਨੂੰ ਪ੍ਰਾਪਤ ਨਹੀਂ,ਸਿੱਖਾਂ ਦੀ ਕਲਿਆਣ ਲਈ ਭਾਉ ਭਗਤੀ ਦ੍ਰਿੜ ਕਰ ਤੇ ਕਰਵਾ ਰਹੇ ਹਨ, ਉਸ ਅਨੁਸਾਰ ਸਿੱਖ ਭਾਉ ਭਗਤੀ ਦ੍ਰਿੜ ਕਰਕੇ ਗੁਰੂ ਚਰਨ-ਕਮਲਾਂ ਚ ਅਭੇਦ ਹੋ ਜਾਂਦੇ ਹਨ। ਸਾਡੇ ਅੰਦਰ ਹੰਗਤਾ ਭਾਵ ਹੋਣੇ ਕਰਕੇ, ਇਹ ਭਾਸਦਾ ਹੈ ਕਿ ਸਤਿਗੁਰੂ ਜੀ ਬਲੁ ਛੁਟਕਿਓ ਕਿਉਂ ਕਹਿ ਰਹੇ ਹਨ? ਵਾਹਿਗੁਰੂ ਸਰੂਪ ਸਤਿਗੁਰੂ ਸਾਹਿਬ ਜੀ ਅਸੰਖ ਸ਼ੁਭ ਗੁਣਾਂ ਦੀਆਂ ਅਨਤ ਕਲਾਂ ਸਹਿਤ ਅਨਤ ਕਲਾਵਾਨ ਪੂਰਨ ਮੇਹਰਵਾਨ ਅਜਾ ਜਾਪ ਵਾਹਿਗੁਰੂ ਜੀ ਦੇ ਸਰਗੁਨ ਸਰੂਪ ਹਨ, ਅਨਤ ਕਲਾਵਾਨ ਪੂਰਨ ਬ੍ਰਹਮ ਜੀ ਆਪ ਜੀ ਦੇ ਅੰਦਰ ਬਾਹਰ ਭਰਪੂਰ ਹੋ ਰਹੇ ਹਨ। ਆਪ ਜੀ ਅਜਪਾ ਜਾਪ,ਗੁਰਮੁਖਿ ਰੋਮਿ ਰੋਮਿ;ਹਰਿ ਧਿਆਵੈ॥)ਅਬਿਨਾਸੀ ਸੁਖ ਆਪਨ ਆਸਨ॥ਬ੍ਰਹਮ ਜੀ 'ਚ ਬੇਪ੍ਰਵਾਹ ਅਵਸਥਾ 'ਚ ਲੀਣ ਹਨ।ਯਥਾ:-ਬੇਪਰਵਾਹ ਸਦਾ ਰੰਗਿ ਹਰਿ ਕੈ;ਜਾ ਕੋ ਪਾਖੁ ਸੁਆਮੀ॥ਸੋ ਸ਼ੁਭ ਗੁਣਾਂ ਦੇ ਅਨਤ ਕਲਾਵਾਨ ਪ੍ਰਕਾਸ਼ ਸਹਿਤ,ਵਾਹਿਗੁਰੂ ਜੀ ਦੇ ਸਨਮੁਖ,ਬਲੁ ਛੁਟਕਿਓ ਬੰਧਨ ਪਰੇ;ਕਛੂ ਨ ਹੋਤ ਉਪਾਇ॥ਪ੍ਰੇਮ ਬੇਨਤੀ ਕਰਨੀ ਸ੍ਰਬ ਵਿਆਪੀ ਅਗਮ ਅਪਾਰ ਨਿਰਮਲ ਵਿਸਮਾਦਤਾਈ ਹੈ।ਮਿਸਟ ਬਚਨ ਬੇਨਤੀ ਕਰਉ;ਦੀਨ ਕੀ ਨਿਆਈ॥ਅਨੁਸਾਰ ਵਿਛੁੜਿਆ ਜੀਵ,ਪ੍ਰੇਮ ਬੇਨਤੀ ਕਰਕੇ ਹੀ ਮਿਲ ਸਕਦਾ ਹੈ, ਪ੍ਰੇਮ ਬੇਨਤੀ ਭੀ ਆਪ ਹੀ ਕਰਾਉਂਦੇ ਹਨ।।

ਵਾਹਿਗੁਰੂ॥ਸ੍ਰੀਰ ਇੰਦ੍ਰੀਆਂ ਸਬੰਧੀਆਂ ਦਾ ਬਲ ਛੁੱਟਣ ਤੋਂ ਇਸ ਸਲੋਕ ਦਾ ਅਭਿਆਸ ਕਰਨ ਨਾਲ ਬਿਬੇਕ ਦਾ ਬਲ ਅਕਾਲ ਪੁਰਖੁ ਜੀ ਨਾਲ ਏਕਤਾ ਅਭੇਦਤਾ ਪ੍ਰਾਪਤ ਹੁੰਦੀ ਹੈ ਸੋ ਹੇ ਵਾਹਿਗੁਰੂ ਮਹੱਲਾ ੯ ਜੀ!ਕੁਦਰਤਿ ਕਵਣ ਕਹਾ ਵੀਚਾਰੁ॥ ਅਨੁਸਾਰ ਆਪ ਜੀ ਦੀ ਅਗਮ ਅਪਾਰ ਸ੍ਰਬ

ਵਿਆਪੀ ਸ਼ੁਭ ਗੁਣਾਂ ਦੀਆਂ ਅਨੰਤ ਕਲਾਂ ਸਹਿਤ ਅਨਤ ਕਲਾਵਾਨ ਪਰਮ(ਕੁਦਰਤਿ)ਸ਼ਕਤੀ ਦਾ ਵੀਚਾਰੁ(ਕਵਣ)ਕਿਹੜਾ(ਕਹਾ)ਕਹੀਏ? ਭਾਵ ਕਿਹਾ ਨਹੀਂ ਜਾ ਸਕਦਾ,ਕਿਉਂ ਜੋ ਆਪ ਜੀ ਦੀ ਜੋਤਿ ਸ਼ਕਤੀ ਨਾਲ ਜੀਅ ਆਖਦੇ ਵੇਖਦੇ ਬੋਲਦੇ ਤੁਰਦੇ ਜਿਉਂਦੇ ਜਾਗਦੇ ਹਨ। ਯਥਾ:-ਆਖਣੁ ਵੇਖਣੁ ਸਭੁ;ਸਾਹਿਬ ਤੇ ਹੋਇ॥

ਕਹੁ ਨਾਨਕ ਅਬ ਓਟ ਹਰਿ;ਗਜਿ ਜਿਉ ਹੋਹੁ ਸਹਾਇ॥੫੩॥ਪਰਮਪੂਜਨੀਕ ਨੌਵੇਂ ਸਤਿਗੁਰੂ ਨਾਨਕ ਦੇਵ ਸਾਹਿਬ ਜੀ (ਕਹੁ) ਫ਼ੁਰਮਾਉਂਦੇ ਹਨ:- ਹੇ (ਹਰਿ) ਵਾਹਿਗੁਰੂ ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ! ਐਸੇ ਦੁੱਖਦਾਇਕ ਅੰਤਮ ਸਮੇਂ ਤਿਸ ਹੀ ਕੀ;ਓਟ ਸਦੀਵ॥ਅਨੁਸਾਰ(ਅਬ)ਹੁਣ ਦਾਸਨ ਦਾਸ ਨੂੰ ਆਪ ਜੀ ਦੀ ਹੀ ਓਟ ਹੈ,(ਜਿਉ)ਜਿਵੇਂ ਸ੍ਰੀ ਪਟਨੇ ਸਾਹਿਬ ਜੀ ਨੇੜੇ, ਹਰੀਹਰ ਛੇਤ੍ਰ (ਗੰਗਾਪੁਰ) 'ਤੇ (ਗਜਿ) ਹਾਥੀ ਦੀ ਸਹਾਇਤਾ ਕੀਤੀ, ਤਿਵੇਂ ਦਾਸਨ ਦਾਸ ਦੇ (ਸਹਾਇ) ਸਹਾਇਕ (ਹੋਹੁ) ਹੋਵੋਂ ਜੀ, ਜਿਸ ਕਰਕੇ ਦਾਸਨ ਦਾਸ ਪੂਰਨ ਨਿਰਭੈਤਾ ਸਹਿਤ ਸ਼ਹੀਦੀ ਦੇ ਸਕੇ। ਹਾਥੀ ਪਾਣੀ ਪੀਣ ਲੱਗਿਆ, ਤੰਦੂਏ ਨੇ ਉਸ ਦੀਆਂ ਲੱਤਾਂ ਨੂੰ ਤੰਦਾਂ ਪਾ ਕੇ ਫੜ ਲਿਆ। ਹਾਥੀ ਨੇ ਪਾਣੀ ਚ ਆ ਰਿਹਾ ਕਵਲ ਫ਼ੁੱਲ ਆਪਣੇ ਸੁੰਡ ਨਾਲ ਚੁੱਕ ਕੇ, ਪਰਾ ਬਾਣੀ ਦੁਆਰਾ ਵਾਹਿਗੁਰੂ ਜੀ ਦੇ ਸਨਮੁਖ ਅਰਦਾਸ ਕਰਕੇ ਅਰਪਿਆ। ਸੱਚੇ ਭਗਵਾਨ ਜੀ ਨੇ ਬੈਕੁੰਠ ਤੋਂ ਆ ਕੇ ਸੁਦਰਸ਼ਨ ਚੱਕ੍ਰ ਨਾਲ ਤੰਦਾਂ ਕੱਟ ਕੇ ਹਾਥੀ ਨੂੰ ਤੰਦੂਏ ਤੋਂ ਛੁਡਾਇਆ। ਯਥਾ:- ਕਰ ਧਰੇ ਚਕ੍ਰ ਬੈਕੁੰਠ ਤੇ ਆਏ; ਗਜ ਹਸਤੀ ਕੇ ਪ੍ਰਾਨ ਉਧਾਰੀਅਲੇ॥)

ਬਲੁ ਹੋਆ ਬੰਧਨ ਛੁਟੇ; ਸਭ ਕਿਛੁ ਹੋਤ ਉਪਾਇ॥ ਹੇ ਕਰਣ ਕਾਰਣ ਸਮਰੱਥ ਵਾਹਿਗੁਰੂ ਸਰੂਪ ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ! ਆਪ ਜੀ ਦੀ ਕ੍ਰਿਪਾ ਨਾਲ, ਆਪ ਜੀ ਦਾ ਬਖ਼ਸ਼ਿਆ, ਨਿਰਭੈਤਾ ਨਿਰਲੇਪਤਾ ਸਹਿਤ ਸ਼ਹੀਦੀ ਦੇਣ ਦਾ ਬਲੁ,ਦਾਸਨ ਦਾਸ ਨੂੰ ਪ੍ਰਾਪਤ (ਹੋਆ) ਹੋ ਗਿਆ ਹੈ। ਕਹਿ ਕਬੀਰ ਹਮਰਾ ਗੋਬਿੰਦੁ॥ ਚਉਥੇ ਪਦ ਮਹਿ ਜਨ ਕੀ ਜਿੰਦੁ॥)ਮਨੁ ਨ ਡਿਗੈ; ਤਨੁ ਕਾਹੇ ਕਉ ਡਰਾਇ॥ ਚਰਨ ਕਮਲ; ਚਿਤੁ ਰਹਿਓ ਸਮਾਇ॥ਵਾਲੀ ਅਚੱਲ ਅਡੋਲ ਅਵਸਥਾ ਪ੍ਰਾਪਤ ਹੋ ਗਈ ਹੈ। ਯਥਾ:- ਡੋਲਨ ਤੇ ਚੂਕਾ; ਠਹਰਾਇਆ॥ ਸਤਿ ਮਾਹਿ; ਲੇ ਸਤਿ ਸਮਾਇਆ॥ਅਨੁਸਾਰ ਹੁਣ ਸ੍ਰੀਰ ਨਾਲ ਕੋਈ ਸਬੰਧ ਨਹੀਂ ਰਿਹਾ। (ਬੰਧਨ ਛੁਟੇ) ਹੰਗਤਾ ਮਮਤਾ ਦੇ ਸਾਰੇ ਬੰਧਨ ਛੁੱਟ ਗਏ ਹਨ। ਸਭ (ਕਿਛੁ) ਕੁੱਝ (ਉਪਾਇ) ਯਤਨ ਭੀ (ਹੋਤ) ਹੋ ਸਕਦੇ ਹਨ, ਭਾਵ ਦਰੋਗਾ ਅਨੁਸਾਰੀ ਹੋ ਗਿਆ ਹੈ।

ਨਾਨਕ ਸਭ ਕਿਛੁ ਤੁਮਰੈ ਹਾਥ ਮੈ;ਤੁਮ ਹੀ ਹੋਤ ਸਹਾਇ॥੫੪॥ਪਰਮਪੂਜਨੀਕ ਨੌਵੇਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:- ਹੇ ਅਕਾਲ ਪੁਰਖੁ ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ!(ਤੁਮਰੈ)ਆਪ ਜੀ ਦੇ ਹਾਥ(ਮੈ)ਵਿੱਚ ਸਭ(ਕਿਛੁ)ਕੁੱਝ ਹੈ।(ਤੁਮ)ਆਪ ਜੀ ਹੀ ਅਨੇਕ ਪ੍ਰਕਾਰ ਕਰਕੇ(ਸਹਾਇ)ਸਹਾਇਕ(ਹੋਤ)ਹੁੰਦੇ ਹੋਂ। ਸੇਵਕ ਦੇ ਰਿਦੇ ਚ ਵਸ ਕੇ, ਉਸ ਦੇ ਕਸ਼ਟ ਆਪਣੇ 'ਤੇ ਸਹਾਰਦੇ ਹੋਂ। ਆਪਣੇ ਪਿਆਰੇ ਸੇਵਕ ਜੀ ਦੇ ਸਾਹ ਨੂੰ ਹਰ ਸਮੇਂ ਦੇਖਦੇ ਹੋਂ, ਬਈ ਇਸ

ਨੂੰ ਸੁਆਸ ਔਖਾ ਤਾਂ ਨਹੀਂ ਆ ਰਿਹਾ। ਯਥਾ:-ਪ੍ਰਭ ਕਉ ਜਨੁ ਅੰਤਰਿ ਰਿਦ ਲੋਚੈ;ਪ੍ਰਭ ਜਨ ਕੇ ਸਾਸ ਨਿਹਾਰੇ॥ਪਹਿਲੇ ਸਲੋਕ ਚ ਬਲ ਮੰਗਿਆ ਹੈ, ਦੂਜੇ ਚ ਬਲ ਦੀ ਪ੍ਰਾਪਤੀ ਹੋਈ ਦਰਸਾਈ ਹੈ। ਐਸੇ ਕਸ਼ਟਾਂ ਦੇ ਸਮੇਂ ਅਕਾਲ ਪੁਰਖੁ ਜੀ ਚ ਏਕਤਾ ਅਭੇਦਤਾ ਦਿਖਾਈ ਹੈ। ਹਮੂ ਅਸਤ;ਤੇਗੇਬਹਾਦਰ ਗੁਰੂ॥ਕਿ ਗੁਰੂ ਗੋਬਿੰਦ ਸਿੰਘ ਆਮਦ; ਅਜ਼ ਨੂਰਿ ਊ॥੨੬॥ਉਹ ਹੀ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਹਨ, ਜਿਨ੍ਹਾਂ ਦੇ ਨੂਰ ਤੋਂ ਸੱਚੇ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਪ੍ਰਗਟ ਹੋਏ ਹਨ। ਗੁਰਬਾਣੀ ਅਰਥ ਵੀਚਾਰਨ ਲੱਗਿਆਂ, ਵਾਹਿਗੁਰੂ ਨੌਵੇਂ ਪਾਤਿਸਾਹ ਜੀ ਦੀ ਮਹਿਮਾ,ਵਾਹਿਗੁਰੂ ਦਸਵੇਂ ਪਾਤਿਸਾਹ ਜੀ ਨਾਲੋਂ ਘੱਟ ਨਹੀਂ ਕਹਿਣੀ,ਵਾਹਿਗੁਰੂ ਦਸੇ ਪਾਤਿਸਾਹ ਜੀ ਇੱਕ ਜੋਤਿ ਹਨ ਜੀ।

ਸੰਗ ਸਖਾ.ਸਭ ਤਜਿ ਗਏ;ਕੋਊ.ਨ ਨਿਬਹਿਓ ਸਾਥ॥੧:-ਅਸੰਖ ਬ੍ਰਹਮੰਡ ਦੇ ਰਚਨਹਾਰ ਅਸੰਖ ਬ੍ਰਹਮੰਡ ਤੇ ਅਸਾਡੇ ਅੰਦਰ ਬਾਹਰ ਅਸੰਖ ਪ੍ਰਕਾਸ਼ ਸਰੂਪ ਅਨਤਕਲਾਵਾਨ ਨਿਰਗੁਨ ਬ੍ਰਹਮ ਜੀ ਦੇ ਅਵਤਾਰ ਵਾਹਿਗੁਰੂ ਮਹੱਲਾ ਨੌਵਾਂ ਜੀ ਸ੍ਰਬੱਤ ਨੂੰ ਇਕਾਗ੍ਰਤਾ ਬਖ਼ਸ਼ ਕੇ ਅਕਾਲ ਪੁਰਖੁ ਜੀ ਨਾਲ ਜੋੜਨ ਲਈ ਵਿਸਮਾਦ ਸ਼ੁਭ ਸੱਚਾ ਪਿਆਰਾ ਸਚਿਆਰਾ ਅਪਾਰਾ ਨਿਆਰਾ ਉਪਦੇਸ਼ ਬਖ਼ਸ਼ ਰਹੇ ਹਨ:- ਹੇ ਪ੍ਰੇਮੀਓ! ਸਭ 'ਤੇ ਇਹ ਅਵਸਥਾ ਆਈ ਹੈ, ਹੁਣ ਜੋ ਚੜ੍ਹਾਈ ਕਰ ਰਹੇ ਹਨ, ਉਨ੍ਹਾਂ 'ਤੇ ਆ ਰਹੀ ਹੈ, ਅੱਗੇ ਨੂੰ ਸਭ 'ਤੇ ਆਵੇਗੀ। (ਸਖਾ)ਪਿਆਰੇ ਸਨੇਹੀ ਸਬੰਧੀ ਮਿੱਤ੍ਰ ਜਿੰਦ ਜਾਨ ਸਭ (ਸੰਗ) ਸਾਥ (ਤਜਿ) ਛੱਡ ਗਏ ਤੇ (ਕੋਊ) ਕੋਈ ਭੀ ਕਿਸੇ ਦੇ(ਸਾਥ) ਨਾਲ (ਨ) ਨਹੀਂ (ਨਿਬਹਿਓ) ਨਿਭ੍ਹਿਆ, ਭਾਵ ਇੰਦ੍ਰੇ ਸ੍ਰੀਰ ਸਬੰਧੀ ਸੁਆਦ ਜਿਨ੍ਹਾਂ ਨੂੰ ਆਪਣੇ ਪਿਆਰੇ ਜਿੰਦ ਜਾਨ ਮੰਨ ਰਿਹਾ ਹੈਂ, ਇਹ ਸਾਰੇ ਝੂਠੀ ਛਲਣੀ ਮਾਇਆ ਰੂਪ ਹਨ, ਜੋ ਪ੍ਰੀਤਮ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਸੱਚੇ ਚਰਨਕਮਲਾਂ ਨਾਲ ਨਹੀਂ ਜੁੜਨ ਦਿੰਦੇ।

ਕਹੁ ਨਾਨਕ. ਇਹ ਬਿਪਤ ਮੈ; ਟੇਕ ਏਕ ਰਘਨਾਥ॥੫੫॥੧:-ਨੌਵੇਂ ਗੁਰੂ ਨਾਨਕ ਦੇਵ ਸਾਹਿਬ ਜੀ (ਕਹੁ) ਫ਼ੁਰਮਾਉਂਦੇ ਹਨ:- ਸਭ ਸਬੰਧੀਆਂ ਮਿੱਤ੍ਰਾਂ ਇੰਦ੍ਰਿਆਂ ਦੇ ਸਾਥ ਛੱਡਣ ਤੋਂ ਇਸ 'ਤੇ ਬਿਪਤਾ ਆਉਂਦੀ ਹੈ, (ਇਹ) ਇਸ (ਬਿਪਤ) ਦੁਖੱਲੀ ਕਸ਼ਟਭਰੀ ਵਿਯੋਗ ਦੀ ਸੱਟ ਬਿਪਤਾ(ਮੈ)ਵਿੱਚ,ਕੇਵਲ(ਏਕ)ਇੱਕੋ ਇੱਕ(ਰਘਨਾਥ)ਅਸੰਖ ਸ਼ੁਭ ਗੁਣਾਂ ਦੀਆਂ ਅਨਤ ਕਲਾ ਦੇ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ, ਸਭ ਦੇ ਅੰਦਰ ਬਾਹਰ ਪੂਰਨ ਸੰਪੂਰਨ ਅਜਪਾ ਜਾਪ ਵਾਹਿਗੁਰੂ ਜੀ ਦੀ (ਟੇਕ) ਓਟ ਹੈ। ਯਥਾ:-ਜਾ ਕਉ ਮੁਸਕਲੁ ਅਤਿ ਬਣੈ; ਢੋਈ ਕੋਇ ਨ ਦੇਇ॥ਲਾਗੂ ਹੋਏ ਦੁਸਮਨਾ;ਸਾਕ ਭਿ ਭਜਿ ਖਲੇ॥ਸਭੋ ਭਜੈ ਆਸਰਾ;ਚੁਕੈ ਸਭੁ ਅਸਰਾਉ॥ਚਿਤਿ ਆਵੈ ਓਸੁ ਪਾਰਬ੍ਰਹਮੁ; ਲਗੈ ਨ ਤਤੀ ਵਾਉ॥)ਕਬੀਰ.ਮਨੁ ਨਿਰਮਲੁ ਭਇਆ; ਜੈਸਾ ਗੰਗਾ ਨੀਰੁ॥ ਪਾਛੈ ਲਾਗੋ ਹਰਿ ਫਿਰੈ; ਕਹਤ ਕਬੀਰ ਕਬੀਰ॥ਅਨੁਸਾਰ ਅਨਤਕਲਾਵਾਨ ਪੂਰਨ ਮੇਹਰਵਾਨ ਸ੍ਰਬ ਵਿਆਪੀ ਵਾਹਿਗੁਰੂ ਜੀ ਆਪਣੇ ਵਿਸਮਾਦ ਦਰਸ਼ਨ ਬਖ਼ਸ਼ ਰਹੇ ਹਨ, ਆਪੈ ਜਪਹੁ ਆਪਨਾ ਜਾਪੁ॥ਅਨੁਸਾਰ ਆਪਣਾ ਜਾਪ ਰੋਮ ੨ ਕਰਕੇ ਆਪ ਹੀ ਕਰ ਕਰਵਾ ਰਹੇ ਹਨ। ਸਖੀ ਵਸਿ ਆਇਆ. ਫਿਰਿ ਛੋਡਿ

ਨ ਜਾਈ; ਇਹ ਰੀਤਿ ਭਲੀ ਭਗਵੰਤੈ॥ ਅਨੁਸਾਰ ਸਭ ਦੇ ਛੱਡ ਜਾਣ ਤੋਂ ਭੀ ਹੁਣ ਛੱਡ ਕੇ ਨਹੀਂ ਜਾ ਰਹੇ। ਬ੍ਰਹਮੈ ਬ੍ਰਹਮੁ ਮਿਲਿਆ; ਕੋਇ ਨ ਸਾਕੈ ਭਿੰਨ ਕਰਿ ਬਲਿ ਰਾਮ ਜੀਉ॥

ਨਾਮੁ ਰਹਿਓ ਸਾਧੂ ਰਹਿਓ; ਰਹਿਓ ਗੁਰ ਗੋਬਿੰਦ॥ ੧. ਸੰਗ ਸਖਾ. ਸਭ ਤਜਿ ਗਏ; ਕੋਊ. ਨ ਨਿਬਹਿਓ ਸਾਥ॥ ਅਨੁਸਾਰ ਐਸੇ ਕਸ਼ਟ ਬਿਪਤਾ ਸਮੇਂ, ਜਦੋਂ ਸਭ (ਸਖਾ) ਪਿਆਰੇ ਸਾਥ ਛੱਡ ਗਏ, ਦਾਸਨ ਦਾਸ ਪਾਸ ਗੁਰਪ੍ਰਸਾਦਿ ਅਜਪਾ ਜਾਪ ਨਾਮੁ ਜੀ (ਰਹਿਓ) ਰਹੇ ਹਨ, ਭਾਵ ਸਤਿਗੁਰੂ ਸਾਹਿਬ ਜੀ ਦੇ ਬਖ਼ਸ਼ੇ ਵਾਹਿਗੁਰੂ ਨਾਮ ਜੀ ਹਰ ਕਸ਼ਟ ਹਰ ਸਮੇਂ ਸਹਾਇਕ ਹੁੰਦੇ ਹਨ। ਨਾਮ ਦੀ ਅਧਿਕ ਤੋਂ ਅਧਿਕ ਮਹਾਨਤਾ ਜਣਾ ਰਹੇ ਹਨ। ਸਾਧੂ ਭਾਈ ਗੁਰਦਿਤਾ ਜੀ (ਰਹਿਓ)ਰਹੇ ਹਨ, ਜੋ ਬੇੜੀ ਸਮੇਤ ਦਾਸਨ ਦਾਸ ਦੀ ਸੇਵਾ ਕਰ ਰਹੇ ਹਨ। ਗੁਰੂ ਜੀ ਦੇ ਸਾਧੂ ਹਰ ਕਸ਼ਟ ਬਿਪਤਾ ਚ ਸਹਾਇਕ ਹੁੰਦੇ ਹਨ। (ਗੁਰ) ਅਸੰਖ ਪ੍ਰਕਾਸ਼ ਸਰੂਪ, ਪੂਜਨੀਕ (ਗੋਬਿੰਦ)ਅਜਾ ਜਾਪ ਵਾਹਿਗੁਰੂ ਜੀ ਅੰਦਰ ਬਾਹਰ ਭਰਪੂਰ ਵਿਸਮਾਦ ਅਗਮ ਅਪਾਰ ਨੂਰ ਹੀ ਨੂਰ (ਰਹਿਓ) ਸਾਖਿਆਤ ਹੋ ਰਹੇ ਹਨ।

ਕਹੁ ਨਾਨਕ ਇਹ ਜਗਤ ਮੈ; ਕਿਨ ਜਪਿਓ ਗੁਰਮੰਤੁ॥੫੬॥ ਸੱਚੇ ਸਤਿਗੁਰੂ (ਨਾਨਕ) ਵਾਹਿਗੁਰੂ ਨੌਵੇਂ ਪਾਤਿਸਾਹ ਜੀ (ਕਹੁ) ਫ਼ੁਰਮਾਉਂਦੇ ਹਨ:- (ਇਹ) ਇਸ ਜਗਤ (ਮੈ) ਵਿੱਚ (ਕਿਨ) ਕਿਸੇ ਵਿਰਲੇ ਨੇ ਹੀ ਸੱਚੇ ਸਤਿਗੁਰੂ ਸਾਹਿਬ ਜੀ ਤੋਂ (ਗੁਰਮੰਤੁ) ਗੁਰਮੰਤ੍ਰ ਜੀ ਲੈ ਕੇ (ਜਪਿਓ) ਜਪੇ ਹਨ।

ਨਾਮੁ ਰਹਿਓ ਸਾਧੂ ਰਹਿਓ; ਰਹਿਓ ਗੁਰ ਗੋਬਿੰਦ॥ ੨. ਪਰਮਪੂਜਨੀਕ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਫ਼ੁਰਮਾਉਂਦੇ ਹਨ:- (ਨਾਮੁ) ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜੁੱਗੋ ਜੁੱਗ ਅਟੱਲ ਹੋ (ਰਹਿਓ) ਰਹੇ ਹਨ। (ਸਾਧੂ ਰਹਿਓ) ਸਿੱਖਾਂ ਨੇ ਸ਼ਹੀਦੀ ਦਿਤੀ ਹੈ, ਇਸ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਉਪਾਸ਼ਨਾ ਕਰਨ ਵਾਲੇ ਸਾਧੂ ਭੀ ਰਹਿ ਗਏ ਹਨ, ਭਾਵ ਅਚੱਲ ਹੋ ਗਏ ਹਨ। (;ਰਹਿਓ ਗੁਰ ਗੋਬਿੰਦ॥) (ਗੁਰ) ਪੂਜਨੀਕ (ਗੋਬਿੰਦ) ਅਕਾਲ ਪੁਰਖੁ ਜੀ, ਨਿਹਚਲੁ ਸਚੁ ਖੁਦਾਇ ਏਕੁ; ਅਨੁਸਾਰ ਸਦਾ ਅਚੱਲ ਹੋ ਰਹੇ ਹਨ।

ਕਹੁ ਨਾਨਕ ਇਹ ਜਗਤ ਮੈ;ਕਿਨ ਜਪਿਓ ਗੁਰਮੰਤੁ॥੫੬॥ਸੱਚੇ ਸਤਿਗੁਰੂ ਨੌਵੇਂ ਗੁਰੂ ਨਾਨਕ ਦੇਵ ਸਾਹਿਬ ਜੀ (ਕਹੁ) ਫ਼ੁਰਮਾਉਂਦੇ ਹਨ:-(ਇਹ)ਇਸ ਜਗਤ(ਮੈ)ਵਿੱਚ (ਕਿਨ)ਕਿਨ੍ਹਾਂ ੨ ਨੇ(ਗੁਰਮੰਤੁ)ਗੁਰਮੰਤ੍ਰ ਜੀ(ਜਪਿਓ)ਜਪੇ ਹਨ? ਸੱਚੇ ਸਤਿਗੁਰੂ ਸਾਹਿਬ ਜੀ ਨੇ ਕਿਨ ਅੱਖਰ ਲਿਖ ਕੇ,ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਅੱਖਰ ੨ ਵੱਲ ਪੂਰਨ ਧਿਆਨ ਦਿਵਾਇਆ ਹੈ।ਪਰਮਪੂਜਨੀਕ ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-ਇਸ ਜਗਤ ਵਿੱਚ ਕਿਨ੍ਹਾਂ ੨ ਗੁਰਮੁਖਾਂ ਨੇ ਗੁਰਮੰਤ੍ਰ ਜੀ ਜਪੇ ਹਨ? ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਵਿੱਚ ਆਏ ਸਮੂੰਹ ਭਗਤਾਂ,ਦਸਾਂ ਪਾਤਿਸ਼ਾਹਾਂ, ਰੁਕਮਾਂਗਦ ਕਰਤੂਤਿ;ਰਾਮੁ ਜੰਪਹੁ ਨਿਤ ਭਾਈ॥ਅਨੁਸਾਰ ਰਾਜਾ ਰੁਕਮਾਂਗਦ ਜੀ,ਭਗਤ ਧਰੂ ਜੀ,ਭਗਤ ਪ੍ਰਹਲਾਦ ਜੀ, ਚੱਕ੍ਰਵਰਤੀ ਪਾਤਿਸਾਹ ਮਾਧਾਤਾ ਆਦਿ ਸਮੂੰਹ ਮਹਾਂਪੁਰਸ਼ਾਂ ਜੀ ਬਾਰੇ ਕਿਹਾ ਹੈ।(ਕਿਨ ਜਪਿਓ) ਸਤਿਗੁਰੂ ਪਹਿਲੇ ਪਾਤਿਸਾਹ ਜੀ ਨੇ ਹਲ ਵਾਹੁੰਦਿਆਂ ਗੁਰਤਾ ਸਿੰਘਾਸਨ

’ਤੇ ਸੁਭਾਇਮਾਨ ਹੋ ਕੇ, ਸਮੁੰਦ੍ਰ ’ਤੇ ਤੁਰਦਿਆਂ, ਸੁਮੇਰ ਪਰਬਤ ’ਤੇ ਚੜ੍ਹਦਿਆਂ, ਤੇਰਾ ੨ ਕਹਿ ਕੇ ਤੋਲਦਿਆਂ,ਜ਼ਿੰਦਗੀ ਦੇ ਹਰ ਨਿਮਖ,ਹਰ ਕਦਮ ’ਤੇ,ਗੁਰਮੁਖਿ ਨਾਮੁ ਜਪੇ ਹਨ।ਯਥਾ:- ਗੁਰਮੁਖਿ;ਰੋਮਿ ਰੋਮਿ ਹਰਿ ਧਿਆਵੈ॥)ਬਿਨੁ ਜਿਹਵਾ ਜੋ ਜਪੈ ਹਿਆਇ॥)ਇਕ ਦੂ ਜੀਭੌ ਲਖ ਹੋਹਿ;ਲਖ ਹੋਵਹਿ ਲਖ ਵੀਸ॥ਲਖੁ ਲਖੁ ਗੇੜਾ ਆਖੀਅਹਿ;ਏਕੁ ਨਾਮੁ ਜਗਦੀਸ॥

੧੯੩.ਵਾਹਿਗੁਰੂ ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ,ਦਰਬਾਰਨ ਮਹਿ ਤੇਰੋ ਦਰਬਾਰਾ;ਅਨੁਸਾਰ ਆਪਣੇ ਸੁੰਦਰ ਦੀਵਾਨ ਚ ਦਰਸ਼ਨ ਬਖ਼ਸ਼ ਰਹੇ ਸਨ,ਸਾਚੀ ਬਾਣੀ;ਮੀਠੀ ਅੰਮ੍ਰਿਤ ਧਾਰ॥ਅਨੁਸਾਰ ਪਰਮਪੂਜਨੀਕ ਸਚਿਆਰੇ ਪਿਤਾ ਜੀ ਦੀ ਲਿਖੀ ਵੈਰਾਗਮਈ ਪਰਮਪਵਿੱਤ੍ਰ ਅੰਮ੍ਰਿਤ ਗੁਰਬਾਣੀ, ਪ੍ਰੇਮੀ ਸਿੱਖ ਜੀ ਦਿੱਲੀਓਂ ਲੈ ਕੇ ਆਏ,ਪਉੜੀ॥ਨੈਨੀ ਦੇਖਉ.ਗੁਰ ਦਰਸਨੋ;ਗੁਰ ਚਰਣੀ ਮਥਾ॥ਅਨੁਸਾਰ ਪਰਮਪੂਜਨੀਕ ਆਪਣੇ ਪ੍ਰੀਤਮ ਸੱਚੇ ਸਤਿਗੁਰੂ ਸਾਹਿਬ ਜੀ ਦੇ ਸੁੰਦਰ ਦਰਸ਼ਨ ਕਰਕੇ ਨਿਹਾਲ ਹੋ ਗਏ। ਗੁਰਬਾਣੀ ਨੂੰ ਪੂਰਨ ਪ੍ਰੇਮ ਸਹਿਤ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੂੰ ਦੇਣ ਲਈ ਆਪਣੇ ਹੱਥ ਅਗਾਂਹ ਕੀਤੇ। ਸੱਚੇ ਸਤਿਗੁਰੂ ਸਾਹਿਬ ਜੀ ਨੇ ਪਰਮਪੂਜਨੀਕ ਗੁਰੂ ਪਿਤਾ ਜੀ ਦੀ ਬਖ਼ਸ਼ਿਸ਼ ਜਾਣ ਕੇ, ਅਤਿਅੰਤ ਸ਼ਰਧਾ ਪ੍ਰੇਮ ਪੂਰਨ ਸਤਿਕਾਰ ਸਹਿਤ ਨਮਸਕਾਰ ਕਰਕੇ, ਆਪਣੇ ਸੀਸ ’ਤੇ ਰੱਖ ਕੇ ਪਰਮਪੂਜਨੀਕ ਮਾਤਾਵਾਂ ਕੋਲ਼ ਗਏ, ਕਿਹਾ, “ਪਰਮਪੂਜਨੀਕ ਗੁਰੂ ਪਿਤਾ ਜੀ ਨੇ ਆਪਾਂ ਨੂੰ ਇਹ ਪਰਮਪਵਿੱਤ੍ਰ ਸ਼ੁਭ ਸੱਚਾ ਉਪਦੇਸ਼ ਭੇਜਿਆ ਹੈ, ਇਹ ਉਨ੍ਹਾਂ ਦੇ ਪ੍ਰਤੱਖ ਦਰਸ਼ਨ ਹਨ।” ਉਪ੍ਰੰਤ ਪਰਮਪੂਜਨੀਕ ਮਾਤਾਵਾਂ ਸਮੇਤ ਸੁੰਦਰ ਦੀਵਾਨ ਚ ਆਏ। ਆਪਣੇ ਪੂਜਨੀਕ ਪਿਤਾ ਜੀ ਦੀ ਵੈਰਾਗਮਈ ਬਾਣੀ ਅਰਦਾਸੀਏ ਪ੍ਰੇਮੀ ਨੂੰ ਦਿਤੀ। ਉਸ ਨੇ ਸ੍ਰਬੱਤ ਸਤਿਸੰਗਤ ਜੀ ਨੂੰ ਸੁਣਾਈ, ਸੁਣ ਕੇ ਸਭ ਦੇ ਨੇਤ੍ਰਾਂ ਚੋਂ ਨੀਰ ਚੱਲ ਪਿਆ। ਯਥਾ:- ਹਉ ਰਹਿ ਨ ਸਕਾ. ਬਿਨੁ ਦੇਖੇ ਪ੍ਰੀਤਮਾ; ਮੈ ਨੀਰੁ ਵਹੇ ਵਹਿ. ਚਲੈ ਜੀਉ॥)ਮੈ ਰੋਵੰਦੀ ਸਭੁ ਜਗੁ ਰੁਨਾ; ਰੁੰਨੜੇ ਵਣਹੁ ਪੰਖੇਰੂ॥

੧੯੪.ਅਗਲੇ ਦਿਨ ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਆਪਣੇ ਪਰਮਪੂਜਨੀਕ ਮਾਤਾ ਗੁਜਰੀ ਕੌਰ ਜੀ ਪਾਸ ਨਮਸਕਾਰ ਕਰਨ ਆਏ, ਸੱਚੇ ਸਤਿਗੁਰੂ ਸਾਹਿਬ ਜੀ ਦੇ ਪਿਆਰ ਸਤਿਕਾਰ ਚ, ਨਾਨਕ, ਰੁੰਨਾ ਬਾਬਾ ਜਾਣੀਐ; ਜੇ ਰੋਵੈ ਲਾਇ ਪਿਆਰੋ॥ਅਨੁਸਾਰ ਮਾਤਾ ਜੀ ਦੇ ਨੇਤ੍ਰਾਂ ਚੋਂ ਜਲ ਵਗ ਰਿਹਾ ਸੀ, ਨਮਸਕਾਰ ਕਰਕੇ ਪੁੱਛਿਆ, ਤਾਂ ਪਰਮਪੂਜਨੀਕ ਮਾਤਾ ਜੀ ਨੇ ਦੱਸਿਆ,“ਹੇ ਪਿਆਰੇ ਲਾਲ ਜੀ! ਮੈਂ ਭਿਆਨਕ ਸੁਪਨੇ ਚ,ਆਪ ਜੀ ਦੇ ਪਿਆਰੇ ਪਰਮਪੂਜਨੀਕ ਪਿਤਾ ਜੀ ਦਾ ਪਰਮਪਵਿੱਤ੍ਰ ਸ਼ੁਭ ਸੱਚਾ ਸੀਸ,ਜ਼ਾਲਮ ਦੇ ਤਲਵਾਰ ਮਾਰਨ ਤੋਂ,ਧੜ ਨਾਲੋਂ ਵੱਖ ਹੁੰਦਾ ਦੇਖਿਆ ਹੈ, ਇਸ ਕਰਕੇ ਛੇਤੀ ਤੋਂ ਛੇਤੀ ਖ਼ਬਰ ਮੰਗਾਵੋ।”ਸ੍ਰੀ ਗੁਰੂ ਜੀ ਨੇ ਪ੍ਰੇਮੀ ਸਿੱਖ ਨੂੰ ਖ਼ਬਰ ਲੈਣ ਦਿੱਲੀ ਭੇਜਿਆ।

ਵਾਹਿਗੁਰੂ॥ਇੱਧਰ ਦੁਸ਼ਟ ਔਰੰਗੇ ਨੇ ਵੀਚਾਰਿਆ,-ਭਾਵੇਂ ਸਤਿਗੁਰੂ ਸੱਚੇ ਪਾਤਿਸਾਹ ਜੀ ਨੂੰ ਬਹੁਤ ਜ਼ਿਆਦਾ ਕਸ਼ਟ ਦਿਤੇ ਹਨ,ਪਰ ਫੇਰ ਭੀ ਕਸ਼ਟਾਂ ਤੋਂ ਨਹੀਂ ਡੋਲੇ,ਮੇਰੇ ਮੁਸਲਮਾਨ ਬਨਾਉਣ

’ਚ, ਤਖ਼ਤਾ ਬਣ ਕੇ ਰੋਕ ਪਾ ਰਹੇ ਹਨ।- ਇਸ ਨੀਚ ਚੰਡਾਲ ਨੇ, ਮੁੱਲਾਂ ਤੇ ਉਮਰਾਅ, ਸੱਚੇ ਸਤਿਗੁਰੂ ਸਾਹਿਬ ਜੀ ਪਾਸ ਭੇਜੇ, ਇਨ੍ਹਾਂ ਨੇ ਦੇਖਿਆ ਕਿ ਸ੍ਰੀ ਗੁਰੂ ਸਾਹਿਬ ਜੀ ਸੁਤੰਤ੍ਰ ਪ੍ਰਸੰਨ ਬੈਠੇ ਹਨ, ਦਿਤੇ ਕਸ਼ਟਾਂ ਦਾ ਦੁੱਖ ਨਹੀਂ ਮੰਨ ਰਹੇ। ਯਥਾ:- ਦੁਖ ਸੁਖ ਉਆ ਕੈ; ਸਮਤ ਬੀਚਾਰਾ॥ਦੇਖ ਕੇ ਬਹੁਤ ਹੀ ਹੈਰਾਨ ਹੋਏ। ਇਨ੍ਹਾਂ ਨੇ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਕਿਹਾ, “ਐਨੇ ਲੰਮੇ ਸਮੇਂ ਤੋਂ ਹਠ ਕਰਕੇ ਕਸ਼ਟ ਕਿਉਂ ਸਹਾਰ ਰਹੇ ਹੋਂ? ਸ਼ਾਹ ਦੇ ਆਖੇ ਲੱਗ ਕੇ ਐਸ਼ ਕਿਉਂ ਨਹੀਂ ਮਾਣਦੇ? ਲੱਖਾਂ ਲੋਕ ਸ਼ਰਾ ਚ ਆ ਗਏ ਹਨ, ਤੁਸੀਂ ਭੀ ਸ਼ਰਾ ਚ ਆ ਜਾਉ, ਸ਼ਾਹ ਤੁਹਾਨੂੰ ਸਾਰਿਆਂ ਦੇ ਪੀਰ ਬਣਾ ਦੇਵੇਗਾ, ਜੇ ਸ਼ਰਾ ਚ ਨਹੀਂ ਅਉਣਾ, ਤਾਂ ਤੁਸੀਂ ਕਰਾਮਾਤ ਦਿਖਾਉ। ਜੇ ਸ਼ਾਹ ਦੇ ਆਖੇ ਨਾ ਲੱਗੇ ਤਾਂ ਤੁਹਾਡਾ ਸਿਰ ਕਲਮ ਕਰਾਵੇਗਾ।” ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ ਕਿਹਾ, ਮੂਰਖਾ ਸਿਰਿ ਮੂਰਖੁ ਹੈ; ਜਿ ਮੰਨੇ ਨਾਹੀ ਨਾਉ॥ਅਨੁਸਾਰ “ਹੇ ਮੂਰਖੋ! ਝਖਾਂ ਕਿਉਂ ਮਾਰਦੇ ਹੋਂ? ਕਰਾਮਾਤ ਕਹਿਰ ਦਾ ਨਾਮ ਹੈ, ਦਾਸ ਕਰਾਮਾਤ ਨਹੀਂ ਦਿਖਾਵੇਗਾ।”

੧੯੫. ਰੰਗਰੇਟੇ ਗੁਰੂ ਕੇ ਬੇਟੇ’ ਭਾਈ ਜੀਵਣ ਸਿੰਘ ਜੀ ਨੂੰ ਪੂਰਨ ਗੁਰੂ ਜੀ ਦਾ ਹੁਕਮ:- ਵਾਹਿਗੁਰੂ॥ ਪ੍ਰੇਮੀ ਸਿੱਖ ਨੇ ਸ੍ਰੀ ਅਨੰਦਪੁਰ ਸਾਹਿਬ ਜੀ ਤੋਂ ਆ ਕੇ ਸ੍ਰੀ ਗੁਰੂ ਸਾਹਿਬ ਜੀ ਦੇ ਪਰਮਪਵਿੱਤ੍ਰ ਪੂਰਨ ਵੈਰਾਗਮਈ ਗੰਭੀਰ ਧੀਰ ਖਿਮਾ ਸ਼ਾਂਤ ਸਰੂਪ ਸ਼ੁਭ ਸੱਚੇ ਦਰਸ਼ਨ ਕੀਤੇ, ਸੱਚੇ ਸਤਿਗੁਰੂ ਸਾਹਿਬ ਜੀ ਨੇ ਕਿਹਾ, “ਦਾਸਨ ਦਾਸ ਦੀ ਸ਼ਹੀਦੀ ਦਾ ਸਮਾਂ ਨੇੜੇ ਹੈ।” ਗੁਰਮੁਖਿ ਸਨਮੁਖ ‘ਰੰਗਰੇਟੇ ਗੁਰੂ ਕੇ ਬੇਟੇ’ ਭਾਈ ਜੈਤਾ ਜੀ ਨੂੰ ਕਿਹਾ, “ਆਪ ਜੀ ਨੇ ਦਾਸਨ ਦਾਸ ਦਾ ਸੀਸ,ਸ੍ਰੀ ਅਨੰਦਪੁਰ ਸਾਹਿਬ ਜੀ ਲੈ ਕੇ ਜਾਣਾ, ਉੱਥੇ ਹੀ ਸਸਕਾਰ ਕਰਨਾ।” ਭਾਈ ਗੁਰਦਿਤਾ ਜੀ ਬੇੜੀ ਸਮੇਤ ਸੇਵਾ ਕਰ ਰਹੇ ਸਨ, ਹਉ ਰਹਿ ਨ ਸਕਾ. ਬਿਨੁ ਦੇਖੇ ਪ੍ਰੀਤਮਾ; ਅਨੁਸਾਰ ਇਨ੍ਹਾਂ ਨੇ ਕਿਹਾ, “ਹੇ ਸੱਚੇ ਸਤਿਗੁਰੂ ਸਾਹਿਬ ਜੀ! ਆਪ ਜੀ ਤੋਂ ਮਗਰੋਂ ਦਾਸ ਨੇ ਭੀ ਸ੍ਰੀਰ ਨਹੀਂ ਰੱਖਣਾ।” ਸੱਚੇ ਸਤਿਗੁਰੂ ਸਾਹਿਬ ਜੀ ਨੇ ਇਨ੍ਹਾਂ ਨੂੰ ਕਿਹਾ, “ਦਾਸ ਦੀ ਸ਼ਹੀਦੀ ਮਗਰੋਂ ਤੁਹਾਨੂੰ ਛੱਡ ਦੇਣਗੇ, ਤੁਸੀਂ ਮਜਨੂੰ ਦੇ ਟਿੱਲੇ ਜਾ ਕੇ ਸਿਮਰਨ ਵਿੱਚ ਲੀਣ ਹੋ ਕੇ ਪ੍ਰਾਣ ਤਿਆਗ ਕੇ ਅਬਿਨਾਸੀ ਸੁਖ ਆਪਨ ਆਸਨ॥ਪੂਰਨ ਬ੍ਰਹਮ ਜੀ ਚ ਲੀਣ ਹੋ ਜਾਣਾ।”

੧੯੬.ਵਾਹਿਗੁਰੂ॥ ਦੁਸ਼ਟ ਔਰੰਗੇ ਨੇ ਦਿੱਲੀ ਚ ਡੌਂਡੀ ਪਿਟਾਈ,“ਕਾਫਰਾਂ ਦੇ ਗੁਰੂ ਦੇ ਕਤਲ ਦਾ ਨਜ਼ਾਰਾ ਅੱਖੀਂ ਦੇਖਣ ਲਈ ਚਾਂਦਨੀ ਚੌਂਕ ਪੁੱਜੋ।” ਦੇਸ਼ ਭਰ ਚੋਂ ਦੂਰੋਂ ੨ ਸਾਰਿਆਂ ਧਰਮਾਂ ਦੇ ਮੁਖੀ ਸਾਧੂ ਸੰਤ ਫਕੀਰ ਕਾਮਲ ਪੁਰਖ ਬੇਅੰਤ ਹਿੰਦੂ ਮੁਸਲਮਾਨ ਇਕੱਤ੍ਰ ਹੋਏ, ਬਹੁਤਿਆਂ ਦੇ ਮਨ ਚ ਇਹ ਸੀ ਕਿ ਦੇਖੀਏ, ਗੁਰਬਾਣੀ ਰਚਨਹਾਰ ਸ੍ਰੀ ਸਤਿਗੁਰੂ ਸਾਹਿਬ ਜੀ ਆਪਣੀ ਸ਼ਹੀਦੀ ਸਮੇਂ ਕੈਸੀ ਅਵਸਥਾ ਚ ਰਹਿਣਗੇ? ਇਤਨੀ ਪਰਜਾ ਇਕੱਤ੍ਰ ਹੋਈ, ਤਿਲ ਸੁੱਟਣ ਨੂੰ ਭੀ ਥਾਂ ਨਾ ਰਿਹਾ, ਧੱਕਾ ਪੈਣ ਲੱਗਾ, ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਗੁਰਤਾ ਦੇ ਮਾਲਕ ਦੀ ਸ਼ਹੀਦੀ ਹੋਣੀ ਕੋਈ ਮਾਮੂਲੀ ਗੱਲ ਨਹੀਂ ਸੀ। ਇਸ ਤੋਂ ਪਹਿਲਾਂ ਭਾਈ ਮਤੀਦਾਸ ਜੀ, ਭਾਈ ਦਿਆਲ ਦਾਸ ਜੀ, ਭਾਈ ਸਤੀਰਾਮ ਜੀ ਦੀ ਸ਼ਹੀਦੀ ਭੀ ਚੌਰਸਤੇ ਚ ਹੋ ਚੁੱਕੀ ਸੀ। ਦੁਸ਼ਟ ਔਰੰਗੇ ਦੇ ਜ਼ੁਲਮ ਦੀ

ਸਾਰੇ ਬ੍ਰਹਮੰਡਾਂ ਚ ਹਾਹਾਕਾਰ ਮੱਚ ਚੁੱਕੀ ਸੀ। ਸੱਚ ਚ ਰੰਗੇ ਰੱਤੇ ਬੇਨਵੇ ਫਕੀਰ ਆਦਿ ਬੇਅੰਤ ਮਹਾਂਪੁਰਖ, ਪਾਪੀ ਨੂੰ ਗਾਲ਼ਾਂ ਕੱਢ ਰਹੇ ਸਨ। ਸ੍ਰੀ ਗੁਰੂ ਸਾਹਿਬ ਜੀ ਨੇ ਸ਼ਹੀਦੀ ਤੋਂ ਪਹਿਲਾਂ ਦੇਸ਼ ਅੰਦਰ ਜ਼ੁਲਮ ਦੇ ਖਿਲਾਫ ਭਾਰੀ ਪ੍ਰਚਾਰ ਕੀਤਾ ਸੀ, ਬੇਅੰਤ ਹਿੰਦੂ ਮੁਸਲਮਾਨ ਧੜਾ ਧੜ ਸਿੱਖ ਬਣ ਚੁੱਕੇ ਸਨ। ਸਿੱਖੀ ਦੀ ਲਹਿਰ ਬਹੁਤ ਜੋਰ ਫੜ ਗਈ ਸੀ, ਸੱਚੇ ਸਤਿਗੁਰੂ ਸਾਹਿਬ ਜੀ ਦੀ ਰਚੀ ਬਾਣੀ ਪੜ੍ਹਨ ਵਾਲੇ ਬੇਅੰਤ ਮਹਾਂਪੁਰਖ, ਹਿੰਦੂ ਮੁਸਲਮਾਨ ਵਿਸ਼ੇਸ਼ ਪ੍ਰਭਾਵਿਤ ਹੋ ਚੁੱਕੇ ਸਨ, ਪਰ ਅੰਨ੍ਹੀ ਹਕੂਮਤ ਦੇ ਅੰਨ੍ਹੇ ਜ਼ੁਲਮ ਅੱਗੇ ਕਿਸੇ ਦਾ ਭੀ ਜੋਰ ਨਹੀਂ ਸੀ ਚਲਦਾ, ਕਿ ਪਾਪੀਆਂ ਨੂੰ ਰੋਕੇ। ਪਹਿਲਾਂ ਗੁਰੂ ਪ੍ਰੇਮੀ ਤਿੰਨਾ ਸਿੱਖਾਂ ਦੀ ਸ਼ਹੀਦੀ ਨੇ ਪਰਜਾ ਤੇ ਦੇਵੀ ਦੇਵਤਿਆਂ ਰਾਖਸ਼ਾਂ ਦੇ ਦਿਲਾਂ ਨੂੰ ਕੰਬਾ ਦਿਤਾ ਸੀ।

ਵਾਹਿਗੁਰੂ॥ ਜੇਕਰ ਗੁਰੂ ਪ੍ਰਮੇਸਰ ਜੀ ਸ਼ਹੀਦੀ ਮੋਰਚਾ ਲਾ ਕੇ, ਪ੍ਰੇਮੀਆਂ ਦੇ ਜੱਥੇ ਸ਼ਹੀਦੀ ਦੇਣ ਨੂੰ ਭੇਜੀ ਜਾਂਦੇ, ਤਾਂ ਬੇਅੰਤ ਪ੍ਰੇਮੀਆਂ ਨੇ ਸ਼ਹੀਦ ਹੋਈ ਜਾਣਾ ਸੀ, ਪਰ ਆਪਣੀ ਕੁਰਬਾਨੀ ਦੇਣ ਦਾ ਸਤਿਗੁਰੂ ਸਾਹਿਬ ਜੀ ਦਾ ਆਪਣਾ ਹੀ ਦ੍ਰਿੜ ਆਸ਼ਾ ਸੀ। ਗੁਰ ਕਉ; ਕੁਰਬਾਨੁ ਜਾਉ ਹਾਂ॥ਅਨੁਸਾਰ ਸਤਿ ਧਰਮ ਹਿਤ ਸੱਚੇ ਸਤਿਗੁਰੂ ਸਾਹਿਬ ਜੀ ਤੋਂ ਕੁਰਬਾਨ ਹੋ ਕੇ, ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਵਾਂਗ ਕੁਰਬਾਨੀ ਦੇਣ ਦੀ ਜਾਚ ਸਿਖਾਈ।ਮੇਰਾ ਅੰਤਰਜਾਮੀ ਹਰਿ ਰਾਇਆ॥ਸਰੂਪ ਸੱਚੇ ਸਤਿਗੁਰੂ ਸਾਹਿਬ ਜੀ ਸਮਝਦੇ ਸਨ, ਕਿ ਐਸੇ ਘੋਰ ਭਿਆਨਕ ਕਲਜੁੱਗ ਅੰਦਰ, ਕੁਰਬਾਨੀ ਦਿਤੀ ਤੋਂ ਬਿਨਾ ਗੁਰਬਾਣੀ ਅਤੇ ਸਿੱਖੀ ਅਲੋਪ ਹੋ ਜਾਵੇਗੀ। ਜਿਸ ਧਰਮ ਦੇ ਰਹਿਬਰ ਪੈਗੰਬਰ ਅਵਤਾਰ ਗੁਰੂ ਆਪ ਕੁਰਬਾਨੀ ਨਹੀਂ ਕਰਦੇ, ਉਨ੍ਹਾਂ ਦੇ ਪੈਰੋਕਾਰ ਭੀ ਕੁਰਬਾਨੀ ਨਹੀਂ ਕਰ ਸਕਦੇ, ਉਨ੍ਹਾਂ ਧਰਮਾਂ ਦਾ ਸੰਸਾਰ ਚ ਵਿਕਾਸ ਨਹੀਂ ਹੁੰਦਾ। ਉਨ੍ਹਾਂ ਧਰਮਾਂ ਨੂੰ ਧਾਰਨ ਵਾਲੇ ਕੋਈ ਭੀ ਲਾਹਾ ਨਹੀਂ ਲੈ ਸਕਦੇ, ਨਾ ਹੀ ਕਲਿਆਣ ਹੁੰਦੀ ਹੈ। ਉਹ ਧਰਮ ਨਿਰਜਿੰਦ ਹੋ ਜਾਂਦੇ ਹਨ।

੧੯੭.ਵਾਹਿਗੁਰੂ॥ਸੂਬੱਤ ਦੇ ਭਲੇ ਹਿਤ,ਲੋਹੇ ਦੇ ਤੰਗ ਪਿੰਜਰੇ ਚ ਤਿੱਖੇ ਕਿੱਲਾਂ ਵਿਚਕਾਰ ਬੈਠੇ,ਸੱਚੇ ਸਤਿਗੁਰੂ ਸਾਹਿਬ ਜੀ ਵਾਹਿਗੁਰੂ ੨ ਜਪ ਰਹੇ ਸਨ,ਗੁਰ ਦੋਖੀ ਜ਼ਾਲਮਾਂ ਨੇ ਪਿੰਜਰੇ ਦਾ ਬੂਹਾ ਖੋਲ੍ਹਿਆ,ਕੋਟਾਨ ਕੋਟਿ ਸੂਰਜਾਂ ਚੰਦ੍ਰਮਿਆਂ ਦੇ ਪ੍ਰਕਾਸ਼ਕ,ਬ੍ਰਹਮ ਸਰੂਪ ਦਾਤੇ ਸੱਚੇ ਸਤਿਗੁਰੂ ਸਾਹਿਬ ਜੀ ਬਾਹਰ ਨਿਕਲੇ,ਸੱਚੇ ਸਤਿਗੁਰੂ ਸਾਹਿਬ ਜੀ ਦੇ ਚਿਹਰੇ ਦਾ ਟਿਕਾਅ,ਤੂੰ ਮੇਰੋ.ਮੇਰੁ ਪਰਬਤੁ ਸੁਆਮੀ;ਓਟ ਗਹੀ ਮੈ ਤੇਰੀ॥ਨਾ ਤੁਮ ਡੋਲਹੁ.ਨਾ ਹਮ ਗਿਰਤੇ;ਰਖਿ ਲੀਨੀ ਹਰਿ ਮੇਰੀ॥੧॥ਅਨੁਸਾਰ ਗਿਰਨ ਤੋਂ ਰਹਿਤ ਸੁਮੇਰ ਪਰਬਤ ਵਾਂਗ ਅਚੱਲ ਅਡੋਲ ਨਿਰਵੈਰੁ ਨਿਰਭੈ ਵਿਸਮਾਦ ਇਕਾਗ੍ਰ ਗੰਭੀਰ ਧੀਰ ਸੀ।ਯਥਾ:-ਤੁਮ ਗੰਭੀਰ ਧੀਰ ਉਪਕਾਰੀ;ਹਮ ਕਿਆ ਬਪੁਰੇ ਜੰਤਰੀਆ॥)ਗਹਿਰ ਗੰਭੀਰੁ;ਗਹੀਰੁ ਸੁਜਾਨਾ॥)ਤੁਮ ਧਨ ਧਨੀ ਉਦਾਰ ਤਿਆਗੀ;ਸ੍ਰਵਨਨ ਸੁਨੀਅਤੁ ਸੁਜਸੁ ਤੁਮ੍ਹਾਰ॥)ਮਰਣੈ ਕੀ ਚਿੰਤਾ ਨਹੀ;ਜੀਵਣ ਕੀ. ਨਹੀ ਆਸ॥ਅਨੁਸਾਰ ਧੰਨ ਸਤਿਗੁਰੂ ਸਾਹਿਬ ਜੀ ਐਸੇ ਕਸ਼ਟਾਂ ਸਮੇਂ ਨਿਰਲੇਪ,ਗੁਰ ਗੋਵਿੰਦੁ. ਗੋਵਿੰਦੁ ਗੁਰੂ ਹੈ;ਨਾਨਕ.ਭੇਦੁ ਨ ਭਾਈ॥ਵਾਲੀ ਅਵਸਥਾ ਚ ਲੀਣ ਰਹੇ।ਯਥਾ:-ਕਹਿ ਕਬੀਰ ਹਮਰਾ ਗੋਬਿੰਦੁ॥ਚਉਥੇ ਪਦ ਮਹਿ ਜਨ ਕੀ ਜਿੰਦੁ॥

੧੮੮.ਵਾਹਿਗੁਰੂ॥ਬਾਬੇ ਬੁੱਢੇ ਸਾਹਿਬ ਜੀ ਦੀ ਬੰਸ ਚੋਂ ਪੰਜਵੇਂ ਥਾਂ ਧੰਨ ਬਾਬੇ ਗੁਰਦਿਤੇ ਸਾਹਿਬ ਜੀ ਦੇ ਬੇੜੀ ਲੱਗੀ ਹੋਈ ਸੀ, ਇਨ੍ਹਾਂ ਗੁਰਮੁਖਾਂ ਨੇ ਬੇੜੀ ਸਮੇਤ, ਅਤਿਅੰਤ ਪ੍ਰੇਮ ਵੈਰਾਗ ਸ਼ਰਧਾ ਸਹਿਤ, ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ਸਰੂਪ ਸੱਚੇ ਸਤਿਗੁਰੂ ਸਾਹਿਬ ਜੀ ਦਾ ਖ਼ੂਹੀ 'ਤੇ ਪਰਮਪਵਿੱਤ੍ਰ ਕੇਸੀ ਇਸ਼ਨਾਨ ਕਰਵਾਇਆ। ਇਹ ਖ਼ੂਹੀ ਹੁਣ ਭੀ ਗੁਰਦੁਆਰਾ ਸ੍ਰੀ ਸੀਸਗੰਜ ਸਾਹਿਬ ਜੀ ਦੇ ਪਿਛਲੇ ਪਾਸੇ ਹੈ। ਕਿਸੇ ਨੂੰ ਕੀ ਪਤਾ ਸੀ ਬਈ ਇਸ ਖ਼ੂਹੀ ਤੇ ਕੋਤਵਾਲੀ ਦੇ ਮਾਲਕ, ਆਪ ਸਤਿਗੁਰੂ ਸਾਹਿਬ ਜੀ ਹਨ। ਇਹ ਭੀ ਕਿਸੇ ਵਿਰਲੇ ਪ੍ਰੇਮੀ ਨੂੰ ਹੀ ਪਤਾ ਹੋਵੇਗਾ, ਕਿ ਸੱਚੇ ਸਤਿਗੁਰੂ ਸਾਹਿਬ ਦੇ ਸ਼ਹੀਦੀ ਅਸਥਾਨ ਦੀ ਜੁੱਗੋ ਜੁੱਗ ਅਟੱਲ ਪੂਜਾ ਹੋਵੇਗੀ, ਜੋ ਹੁਣ ਹੋ ਰਹੀ ਹੈ।

ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਜੀ ਦੇ ਅਨਿੰਨ ਸਿੱਖ ਭਾਈ ਜੈਤਾ ਸਾਹਿਬ ਜੀ, ਮੁਸਲਮਾਨੀ ਭੇਸ ਚ ਝਾੜੂ ਬਰਦਾਰ ਦੀ ਸੇਵਾ ਕਰਦੇ ਰਹੇ। ਅੰਦਰੋਂ ਬਾਹਰੋਂ ਸ੍ਰੀ ਗੁਰੂ ਸਾਹਿਬ ਜੀ ਦੀਆਂ ਖ਼ਬਰਾਂ ਪਹੁੰਚਾਉਂਦੇ, ਕਿਸੇ ਨਾ ਕਿਸੇ ਬਹਾਨੇ ਸੱਚੇ ਸਤਿਗੁਰੂ ਸਾਹਿਬ ਜੀ ਦੇ ਨੇੜੇ ਰਹਿੰਦੇ ਸਨ। ਇਨ੍ਹਾਂ ਨੇ ਚਾਂਦਨੀ ਚੌਂਕ ਬੋਹੜ ਦੇ ਬ੍ਰਿਛ ਹੇਠਾਂ ਛਿੜਕਾਅ ਕਰਕੇ ਸ਼ਹੀਦੀ ਅਸਥਾਨ 'ਤੇ ਝਾੜੂ ਦਿਤਾ। ਪਾਪੀ ਔਰੰਗੇ ਨੇ ਜਲਾਲੁਦੀਨ ਜਲਾਦ ਨੂੰ ਤਲਵਾਰ ਦਿਤੀ, ਲਾਲਚੀ ਦੁਸ਼ਟ ਪਾਪੀ ਕਾਜ਼ੀ ਅਬਦੁਲ ਵਾਹਬ ਨੂੰ ਫਤਬਾ ਪੜ੍ਹਨ ਲਈ ਭੇਜਿਆ। ਕੂੜੇ ਨੌਰੰਗੇ ਦੇ ਉਮਰਾਵ, ਅਹਿਲਕਾਰ, ਵੱਡੇ ੨ ਦਰਬਾਰੀ ਆਏ। ਪਾਪੀ ਔਰੰਗੇ ਨੇ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਕਿਹਾ, "ਤੁਸੀਂ ਕਾਫਰਾਂ ਨੂੰ ਸਹਾਰਾ ਦਿੰਦੇ ਹੋਂ, ਹਿੰਦੂ ਮੁਸਲਮਾਨਾਂ ਨੂੰ ਧੜਾ ਧੜ ਸਿੱਖ ਬਣਾ ਰਹੇ ਹੋਂ, ਮੇਰੇ ਖਿਲਾਫ ਜ਼ਬਰਦਸਤ ਪ੍ਰਚਾਰ ਕਰ ਰਹੇ ਹੋਂ, ਕਾਫਰ ਹਿੰਦੂ ਪੱਥਰ ਪੂਜਾ ਕਰਦੇ ਹਨ, ਤੁਸੀਂ ਭੀ ਪੱਥਰ ਪੂਜਾ ਦੇ ਵਿਰੋਧੀ ਹੋਂ, ਜੇ ਤੁਸੀਂ ਭਲਾ ਚਾਹੁੰਦੇ ਹੋਂ, ਤਾਂ ਦੀਨ ਕਬੂਲ ਕਰ ਲਵੋ, ਸਾਡੇ ਪੀਰ ਬਣ ਜਾਉ, ਸਾਰਾ ਸੰਸਾਰ ਤੁਹਾਡੀ ਪੂਜਾ ਕਰੇਗਾ। ਸਾਰੀ ਪਰਜਾ ਨੂੰ ਮੁਸਲਮਾਨ ਬਨਾਉਣ ਦਾ ਮੇਰਾ ਦ੍ਰਿੜ ਆਸ਼ਾ ਹੈ, ਤੁਸੀਂ ਇਸ ਚ ਰੋਕ ਨਾ ਬਣੋ, ਜੇ ਤੁਸੀਂ ਦੀਨ ਕਬੂਲ ਕਰੋਂ, ਤਾਂ ਮੈਂ ਆਪਣੀ ਲੜਕੀ ਭੀ ਦੇ ਦੇਵਾਂਗਾ।" ਸੱਚੇ ਸਤਿਗੁਰੂ ਸਾਹਿਬ ਜੀ ਨੇ ਕਿਹਾ, "ਇਹ ਗੱਲ ਫੇਰ ਨਾ ਕਹੀਂ, ਬੱਚੀਆਂ ਸਭ ਦੀਆਂ ਸਾਂਝੀਆਂ ਹੁੰਦੀਆਂ ਹਨ, ਐਸੇ ਨਿਰਲੱਜ ਬੇਸ਼ਰਮੀ ਦੇ ਬਚਨ, ਦਾਸ ਦੇ ਕੰਨ ਸੁਣਨਾ ਨਹੀਂ ਚਾਹੁੰਦੇ। ਅੱਲਹਪਾਕ ਸਰੂਪ ਖ਼ੁਦਾ ਦੇ ਅਵਤਾਰ, ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਖੰਡ ਬ੍ਰਹਮੰਡ ਦੇ ਗੁਰੂ ਹੋਣੇ ਕਰਕੇ ਸਾਰਿਆਂ ਮਜ਼ਹਬਾਂ ਨੂੰ ਸਾਂਝਾ ਉਪਦੇਸ਼ ਦਿਤਾ ਹੈ। ਤੁਸੀਂ ਦਾਸ ਨੂੰ ਮੁਸਲਮਾਨ ਬਣਨ ਨੂੰ ਕਹਿੰਦੇ ਹੋਂ, ਇਹ ਝਗੜਾ ਤਾਂ ਸੱਚੇ ਸਤਿਗੁਰੂ ਸਾਹਿਬ ਜੀ ਨੇ ਗੁਰਬਾਣੀ ਰਚ ਕੇ ਪਹਿਲਾਂ ਹੀ ਨਿਬੇੜਿਆ ਹੈ, ਸਤਿਗੁਰੂ ਸਾਹਿਬ ਜੀ ਦੀ ਬਖ਼ਸ਼ਿਸ਼ ਦੁਆਰਾ ਦਾਸਨ ਦਾਸ ਨੇ ਇਨ੍ਹਾਂ ਸ਼ਬਦਾਂ ਚ ਆਏ ਸ਼ੁਭ ਗੁਣ ਧਾਰਨ ਕੀਤੇ ਹਨ, ਪ੍ਰੀਤਮ;ਪ੍ਰੇਮ ਭਗਤਿ ਕੇ ਦਾਤੇ॥ਸੱਚੇ ਸਤਿਗੁਰੂ ਸਾਹਿਬ ਜੀ ਦੀ ਪਰਮਪਵਿੱਤ੍ਰ ਅੰਮ੍ਰਿਤ ਗੁਰਬਾਣੀ ਨੇ ਬੇਅੰਤ ਮੁਸਲਮਾਨ, ਸਿੱਖ ਬਣਾ ਦਿਤੇ ਹਨ।

੧੮੯.ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਨੇ ਹੇਠਾਂ ਲਿਖੀ ਸਰਬ ਸਾਂਝੀ ਇਹ ਗੁਰਬਾਣੀ ਉਚਾਰੀ,ਜਿਸ 'ਚ ਸੱਚੇ ਮੁਸਲਮਾਣ ਬਨਣ ਦਾ ਸ਼ੁਭ ਸੱਚਾ ਉਪਦੇਸ਼ ਹੈ,ਸਤਿਗੁਰਾਂ ਕਿਹਾ,

"ਸਤਿਗੁਰੂ ਸਾਹਿਬ ਜੀ ਤੇ ਪਰਮਪੂਜਨੀਕ ਭਗਤਾਂ ਨੇ ਗੁਰਬਾਣੀ ਚ ਮੁਸਲਿਮ ਧਰਮੀਆਂ ਨੂੰ ਇਹ ਸ਼ੁਭ ਗੁਣ ਧਾਰਨ ਦਾ ਪਰਮਪਵਿੱਤ੍ਰ ਉੱਤਮ ਉਪਦੇਸ਼ ਦਿਤਾ ਹੈ, ਇਸ ਨੂੰ ਕਮਾਉਣਾ ਹੀ ਸਹੀ ਸੱਚੇ ਮੁਸਲਮਾਨ ਬਣਨਾ ਹੈ:- (ਮੁਸੱਲਾ ਬੋਲੋ) ਸਲੋਕੁ ਮਃ ੧॥ ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥ ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥ ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ॥ ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥੧॥ ਮਃ ੧॥ ਹਕੁ ਪਰਾਇਆ ਨਾਨਕਾ; ਉਸੁ ਸੂਅਰ. ਉਸੁ ਗਾਇ॥ ਗੁਰੁ ਪੀਰੁ. ਹਾਮਾ ਤਾ ਭਰੇ; ਜਾ ਮੁਰਦਾਰੁ ਨ ਖਾਇ॥ ਗਲੀ ਭਿਸਤਿ ਨ ਜਾਈਐ; ਛੁਟੈ ਸਚੁ ਕਮਾਇ॥ ਮਾਰਣ ਪਾਹਿ ਹਰਾਮ ਮਹਿ; ਹੋਇ ਹਲਾਲੁ ਨ ਜਾਇ॥ ਨਾਨਕ ਗਲੀ ਕੂੜੀਈ; ਕੂੜੋ ਪਲੈ ਪਾਇ॥੨॥ ਮਃ ੧॥ ਪੰਜਿ ਨਿਵਾਜਾ ਵਖਤ ਪੰਜਿ; ਪੰਜਾ ਪੰਜੇ ਨਾਉ॥ ਪਹਿਲਾ ਸਚੁ ਹਲਾਲ ਦੁਇ; ਤੀਜਾ ਖੈਰ ਖੁਦਾਇ॥ ਚਉਥੀ ਨੀਅਤਿ ਰਾਸਿ ਮਨੁ; ਪੰਜਵੀ ਸਿਫਤਿ ਸਨਾਇ॥ ਕਰਣੀ ਕਲਮਾ ਆਖਿ ਕੈ; ਤਾ ਮੁਸਲਮਾਣੁ ਸਦਾਇ॥ ਨਾਨਕ ਜੇਤੇ ਕੂੜਿਆਰ; ਕੂੜੈ ਕੂੜੀ ਪਾਇ॥੩॥(੧੪੦) ਸਲੋਕੁ ਮਃ ੧॥ ਮੁਸਲਮਾਣੁ ਕਹਾਵਣੁ ਮੁਸਕਲੁ; ਜਾ ਹੋਇ ਤਾ ਮੁਸਲਮਾਣੁ ਕਹਾਵੈ॥ ਅਵਲਿ ਅਉਲਿ ਦੀਨੁ ਕਰਿ ਮਿਠਾ; ਮਸਕਲ ਮਾਨਾ ਮਾਲੁ ਮੁਸਾਵੈ॥ ਹੋਇ ਮੁਸਲਿਮੁ ਦੀਨ ਮੁਹਾਣੈ; ਮਰਣ ਜੀਵਣ ਕਾ ਭਰਮੁ ਚੁਕਾਵੈ॥ ਰਬ ਕੀ ਰਜਾਇ ਮੰਨੇ ਸਿਰ ਉਪਰਿ, ਕਰਤਾ ਮੰਨੇ ਆਪੁ ਗਵਾਵੈ॥ ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ; ਤ ਮੁਸਲਮਾਣੁ ਕਹਾਵੈ॥੧॥(੧੪੧) ਬੇਦ ਕਤੇਬ ਇਫਤਰਾ ਭਾਈ; ਦਿਲ ਕਾ ਫਿਕਰੁ. ਨ ਜਾਇ॥(੭੨੭) ਮੁਸਲਮਾਣੁ ਸੋਈ; ਮਲੁ ਖੋਵੈ(੬੬੨) ਮਨੁ ਕਰਿ ਮਕਾ; ਕਿਬਲਾ ਕਰਿ ਦੇਹੀ॥ ਬੋਲਨਹਾਰੁ; ਪਰਮ ਗੁਰੁ ਏਹੀ॥੧॥ ਕਹੁ ਰੇ ਮੁਲਾਂ; ਬਾਂਗ ਨਿਵਾਜ॥ ਏਕ ਮਸੀਤਿ; ਦਸੈ ਦਰਵਾਜ॥੧॥ ਰਹਾਉ॥ ਮਿਸਿਮਿਲਿ ਤਾਮਸੁ ਭਰਮੁ ਕਦੂਰੀ॥ ਭਾਖਿ ਲੇ ਪੰਚੈ; ਹੋਇ ਸਬੂਰੀ॥੨॥ ਹਿੰਦੂ ਤੁਰਕ ਕਾ, ਸਾਹਿਬੁ ਏਕ॥ ਕਹ ਕਰੈ ਮੁਲਾਂ; ਕਹ ਕਰੈ ਸੇਖ॥੩॥ ਕਹਿ ਕਬੀਰ ਹਉ ਭਇਆ ਦਿਵਾਨਾ॥ ਮੁਸਿ ਮੁਸਿ ਮਨੂਆ ਸਹਜਿ ਸਮਾਨਾ॥੪॥੪॥(੧੧੫੮) ਹਮਰਾ ਝਗਰਾ ਰਹਾ ਨ ਕੋਊ॥ ਪੰਡਿਤ ਮੁਲਾਂ ਛਾਡੇ ਦੋਊ॥(੧੧੫੮) ਬੇਦ ਕਤੇਬ ਸੰਸਾਰ; ਹਭਾ ਹੂੰ ਬਾਹਰਾ॥ ਨਾਨਕ ਕਾ ਪਾਤਿਸਾਹੁ; ਦਿਸੈ ਜਾਹਰਾ॥(੩੯੭) ਆਸਾ॥ ਰੋਜਾ ਧਰੈ ਮਨਾਵੈ ਅਲਹੁ; ਸੁਆਦਤਿ ਜੀਅ ਸੰਘਾਰੈ॥ ਆਪਾ ਦੇਖਿ ਅਵਰ ਨਹੀ ਦੇਖੈ; ਕਾਹੇ ਕਉ ਝਖ ਮਾਰੈ॥੧॥ ਕਾਜੀ, ਸਾਹਿਬੁ ਏਕੁ ਤੋਹੀ ਮਹਿ ਤੇਰਾ; ਸੋਚਿ ਬਿਚਾਰਿ ਨ ਦੇਖੈ॥ ਖਬਰਿ ਨ ਕਰਹਿ ਦੀਨ ਕੇ ਬਉਰੇ; ਤਾ ਤੇ ਜਨਮੁ ਅਲੇਖੈ॥੧॥ ਰਹਾਉ॥ ਸਾਚੁ ਕਤੇਬ ਬਖਾਨੈ ਅਲਹੁ; ਨਾਰਿ ਪੁਰਖੁ ਨਹੀ ਕੋਈ॥ ਪਢੇ ਗੁਨੇ ਨਾਹੀ ਕਛੁ ਬਉਰੇ; ਜਉ ਦਿਲ ਮਹਿ ਖਬਰਿ ਨ ਹੋਈ॥੨॥ ਅਲਹੁ ਗੈਬੁ ਸਗਲ ਘਟ ਭੀਤਰਿ; ਹਿਰਦੈ ਲੇਹੁ ਬਿਚਾਰੀ॥ ਹਿੰਦੂ ਤੁਰਕ ਦੁਹੂੰ ਮਹਿ ਏਕੈ; ਕਹੈ ਕਬੀਰ ਪੁਕਾਰੀ॥੩॥੭॥੨੯॥(੪੮੩) ਮਃ ੧॥ ਸਚ ਕੀ ਕਾਤੀ; ਸਚੁ ਸਭੁ ਸਾਰੁ॥ ਘਾੜਤ ਤਿਸ ਕੀ; ਅਪਰ ਅਪਾਰ॥ ਸਬਦੇ ਸਾਣ; ਰਖਾਈ ਲਾਇ॥ ਗੁਣ ਕੀ ਥੇਕੈ; ਵਿਚਿ ਸਮਾਇ॥ ਤਿਸ ਦਾ ਕੁਠਾ; ਹੋਵੇ ਸੇਖੁ॥ ਲੋਹੂ ਲਬੁ; ਨਿਕਥਾ ਵੇਖੁ॥ ਹੋਇ ਹਲਾਲੁ; ਲਗੈ ਹਕਿ ਜਾਇ॥

ਨਾਨਕ ਦਰਿ; ਦੀਦਾਰਿ ਸਮਾਇ॥੨॥(੯੫੬) ਆਸਾ॥ ਹਿੰਦੂ ਤੁਰਕ ਕਹਾ ਤੇ ਆਏ; ਕਿਨਿ ਏਹ ਰਾਹ ਚਲਾਈ॥ ਦਿਲ ਮਹਿ ਸੋਚਿ ਬਿਚਾਰਿ ਕਵਾਦੇ; ਭਿਸਤ ਦੋਜਕ ਕਿਨਿ ਪਾਈ॥੧॥ ਕਾਜੀ; ਤੈ ਕਵਨ ਕਤੇਬ ਬਖਾਨੀ॥ ਪੜ੍ਹਤ ਗੁਨਤ ਐਸੇ ਸਭ ਮਾਰੇ; ਕਿਨਹੂੰ ਖਬਰਿ ਨ ਜਾਨੀ॥੧॥ ਰਹਾਉ॥ ਸਕਤਿ ਸਨੇਹੁ ਕਰਿ ਸੁੰਨਤਿ ਕਰੀਐ; ਮੈ ਨ ਬਦਉਗਾ ਭਾਈ॥ ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ; ਆਪਨ ਹੀ ਕਟਿ ਜਾਈ॥੨॥ ਸੁੰਨਤਿ ਕੀਏ ਤੁਰਕੁ ਜੇ ਹੋਇਗਾ; ਅਉਰਤ ਕਾ ਕਿਆ ਕਰੀਐ॥ ਅਰਧ ਸਰੀਰੀ ਨਾਰਿ ਨ ਛੋਡੈ; ਤਾ ਤੇ ਹਿੰਦੂ ਹੀ ਰਹੀਐ॥੩॥ ਛਾਡਿ ਕਤੇਬ ਰਾਮ ਭਜੁ ਬਉਰੇ; ਜੁਲਮ ਕਰਤ ਹੈ ਭਾਰੀ॥ ਕਬੀਰੈ ਪਕਰੀ ਟੇਕ ਰਾਮ ਕੀ; ਤੁਰਕ ਰਹੇ ਪਚਿ ਹਾਰੀ॥੪॥੮॥(੪੭੭) ਦਿਲਾ ਕਾ ਮਾਲਕੁ; ਕਰੇ ਹਾਕੁ॥ ਕੁਰਾਨ ਕਤੇਬ ਤੇ; ਪਾਕੁ॥(੮੯੭) ਪ੍ਰਭਾਤੀ॥ ਬੇਦ ਕਤੇਬ ਕਹਹੁ ਮਤ ਝੂਠੇ; ਝੂਠਾ ਜੋ ਨ ਬਿਚਾਰੈ॥ ਜਉ ਸਭ ਮਹਿ ਏਕੁ ਖੁਦਾਇ ਕਹਤ ਹਉ; ਤਉ ਕਿਉ ਮੁਰਗੀ ਮਾਰੈ॥੧॥ ਮੁਲਾਂ; ਕਹਹੁ ਨਿਆਉ ਖੁਦਾਈ॥ ਤੇਰੇ ਮਨ ਕਾ; ਭਰਮੁ ਨ ਜਾਈ॥੧॥ ਰਹਾਉ॥ ਪਕਰਿ ਜੀਉ ਆਨਿਆ; ਦੇਹ ਬਿਨਾਸੀ, ਮਾਟੀ ਕਉ ਬਿਸਮਿਲਿ ਕੀਆ॥ ਜੋਤਿ ਸਰੂਪ ਅਨਾਹਤ ਲਾਗੀ; ਕਹੁ ਹਲਾਲੁ ਕਿਆ ਕੀਆ॥੨॥ ਕਿਆ ਉਜੂ ਪਾਕੁ ਕੀਆ ਮੁਹੁ ਧੋਇਆ; ਕਿਆ ਮਸੀਤਿ ਸਿਰੁ ਲਾਇਆ॥ ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ; ਕਿਆ ਹਜ ਕਾਬੈ ਜਾਇਆ॥੩॥ ਤੂੰ ਨਾਪਾਕੁ ਪਾਕੁ ਨਹੀ ਸੂਝਿਆ; ਤਿਸ ਕਾ ਮਰਮੁ ਨ ਜਾਨਿਆ॥ ਕਹਿ ਕਬੀਰ ਭਿਸਤਿ ਤੇ ਚੂਕਾ; ਦੋਜਕ ਸਿਉ ਮਨੁ ਮਾਨਿਆ॥੪॥੪॥(੧੩੫੦) ਭੈਰਉ ਮਹਲਾ ੫॥ ਵਰਤ ਨ ਰਹਉ; ਨ ਮਹ ਰਮਦਾਨਾ॥ ਤਿਸੁ ਸੇਵੀ; ਜੋ ਰਖੈ ਨਿਦਾਨਾ॥੧॥ ਏਕੁ ਗੁਸਾਈ; ਅਲਹੁ ਮੇਰਾ॥ ਹਿੰਦੂ ਤੁਰਕ; ਦੁਹਾਂ ਨੇਬੇਰਾ॥੧॥ ਰਹਾਉ॥ ਹਜ ਕਾਬੈ ਜਾਉ ਨ ਤੀਰਥ ਪੂਜਾ॥ ਏਕੋ ਸੇਵੀ; ਅਵਰੁ ਨਾ ਦੂਜਾ॥੨॥ ਪੂਜਾ ਕਰਉ ਨ ਨਿਵਾਜ ਗੁਜਾਰਉ॥ ਏਕ ਨਿਰੰਕਾਰ ਲੇ; ਰਿਦੈ ਨਮਸਕਾਰਉ॥੩॥ ਨਾ ਹਮ ਹਿੰਦੂ; ਨ ਮੁਸਲਮਾਨ॥ ਅਲਹ ਰਾਮ ਕੇ; ਪਿੰਡ ਪਰਾਨ॥੪॥ ਕਹੁ ਕਬੀਰ; ਇਹੁ ਕੀਆ ਵਖਾਨਾ॥ ਗੁਰ ਪੀਰ ਮਿਲਿ; ਖੁਦਿ ਖਸਮੁ ਪਛਾਨਾ॥੫॥੩॥(੧੧੩੬) ਆਸਾ॥ ਹਮ ਮਸਕੀਨ ਖੁਦਾਈ ਬੰਦੇ; ਤੁਮ ਰਾਜਸੁ ਮਨਿ ਭਾਵੈ॥ ਅਲਹ ਅਵਲਿ ਦੀਨ ਕੋ ਸਾਹਿਬੁ; ਜੋਰੁ ਨਹੀ ਫੁਰਮਾਵੈ॥੧॥ ਕਾਜੀ; ਬੋਲਿਆ ਬਨਿ ਨਹੀ ਆਵੈ॥੧॥ ਰਹਾਉ॥ ਰੋਜਾ ਧਰੈ ਨਿਵਾਜ ਗੁਜਾਰੈ; ਕਲਮਾ ਭਿਸਤਿ ਨ ਹੋਈ॥ ਸਤਰਿ ਕਾਬਾ ਘਟ ਹੀ ਭੀਤਰਿ; ਜੇ ਕਰਿ ਜਾਨੈ ਕੋਈ॥੨॥ ਨਿਵਾਜ ਸੋਈ ਜੋ ਨਿਆਉ ਬਿਚਾਰੈ; ਕਲਮਾ ਅਕਲਹਿ ਜਾਨੈ॥ ਪਾਚਹੁ ਮੁਸਿ ਮੁਸਲਾ ਬਿਛਾਵੈ; ਤਬ ਤਉ ਦੀਨੁ ਪਛਾਨੈ॥੩॥ ਖਸਮੁ ਪਛਾਨਿ ਤਰਸ ਕਰਿ ਜੀਅ ਮਹਿ; ਮਾਰਿ ਮਣੀ ਕਰਿ ਫੀਕੀ॥ ਆਪੁ ਜਨਾਇ ਅਵਰ ਕਉ ਜਾਨੈ; ਤਬ ਹੋਇ ਭਿਸਤ ਸਰੀਕੀ॥੪॥ ਮਾਟੀ ਏਕ ਭੇਖ ਧਰਿ ਨਾਨਾ; ਤਾ ਮਹਿ ਬ੍ਰਹਮੁ ਪਛਾਨਾ॥ ਕਹੈ ਕਬੀਰਾ ਭਿਸਤ ਛੋਡਿ ਕਰਿ; ਦੋਜਕ ਸਿਉ ਮਨੁ ਮਾਨਾ॥੫॥੪॥੧੭॥(੪੮੦) ਕਬੀਰ, ਮੁਲਾਂ ਮੁਨਾਰੇ ਕਿਆ ਚਢਹਿ; ਸਾਂਈ ਨ ਬਹਰਾ ਹੋਇ॥ ਜਾ ਕਾਰਨਿ ਤੂੰ ਬਾਂਗ ਦੇਹਿ; ਦਿਲ ਹੀ ਭੀਤਰਿ ਜੋਇ॥੧੮੪॥ ਸੇਖ ਸਬੂਰੀ ਬਾਹਰਾ; ਕਿਆ ਹਜ ਕਾਬੇ ਜਾਇ॥ ਕਬੀਰ ਜਾ ਕੀ ਦਿਲ ਸਾਬਤਿ

ਨਹੀ; ਤਾ ਕਉ ਕਹਾਂ ਖੁਦਾਇ॥੧੮੫॥(੧੩੭੪) ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ॥ ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ॥ ੧੯੯॥)ਜਾ ਕੈ ਈਦਿ ਬਕਰੀਦਿ, ਕੁਲ ਗਊ ਰੇ ਬਧੁ ਕਰਹਿ;ਮਾਨੀਅਹਿ ਸੇਖ ਸਹੀਦ ਪੀਰਾ॥

ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਮਹਾਨ ਕ੍ਰਿਪਾ ਕਰਕੇ ਹਿੰਦੂ ਸਿੱਖ ਮੁਸਲਮਾਨ ਜਾਤੀ ਨਫ਼ਰਤ ਮੇਟ ਦਿਤੀ ਹੈ। ਤੂੰ ਮੇਰਾ ਬਹੁ ਮਾਣੁ ਕਰਤੇ; ਅਨੁਸਾਰ ਧੰਨ ਗੁਰੂ ਨਾਨਕ ਦੇਵ ਸਾਹਿਬ ਜੀ ’ਤੇ ਸਭ ਨੂੰ ਮਾਣ ਹੈ, ਸਾਰੀ ਦੁਨੀਆਂ ’ਤੇ ਸੱਚੇ ਨਾਮ ਅੰਮ੍ਰਿਤ ਬਾਣੀ ਦੀ ਅੰਮ੍ਰਿਤ ਵਰਖਾ ਦੁਆਰਾ ਸ਼ਾਂਤੀ ਹੋ ਸਕਦੀ ਹੈ। ਗੁਰਮਤਿ ਅਨੁਸਾਰ ਕਿਸੇ ਭੀ ਨਿਰਦੋਸ਼ੇ ’ਤੇ ਵਾਰ ਨਹੀਂ ਕਰਨਾ ਚਾਹੀਦਾ। ਕੁਰਾਨ ਸ਼ਰੀਫ ਅਨੁਸਾਰ ਜਿਹੜਾ ਮੁਸਲਮਾਨ, ਮੁਸਲਮਾਨ ਨੂੰ ਮਾਰੇ, ਉਹ ਮੁਸਲਮਾਨ ਹੀ ਨਹੀਂ, ਇਸ ਕਰਕੇ ਕੁਰਾਨ ਸ਼ਰੀਫ ਅਨੁਸਾਰ ਤੂੰ ਆਪ ਹੀ ਮੁਸਲਮਾਨ ਨਹੀਂ ਹੈਂ। ਤੂੰ ਨਿਰਦੋਸ਼ ਸੰਤ ਫਕੀਰ ਮਾਰੇ ਹਨ, ਇਸ ਕਰਕੇ ਗੁਰਮਤਿ ਅਨੁਸਾਰ ਤੂੰ ਮਹਾਨ ਜ਼ਾਲਮ ਹੈਂ, ਜਦੋਂ ਤੂੰ ਆਪ ਹੀ ਮੁਸਲਮਾਨ ਨਹੀਂ, ਤਾਂ ਹੋਰਨਾਂ ਨੂੰ ਮੁਸਲਮਾਨ ਕਿਵੇਂ ਬਣਾ ਸਕਦਾ ਹੈਂ?” ਪਾਪੀ ਨੌਰੰਗੇ ਕਿਹਾ, “ਜੇ ਦੀਨ ਕਬੂਲ ਨਹੀਂ ਕਰਨਾ ਤਾਂ ਆਪਣੇ ਪੋਤ੍ਰੇ ਰਾਮਰਾਏ ਵਾਂਗ ਕਰਾਮਾਤ ਦਿਖਾਉ।”

ਤਿਨ ਤੇ ਸੁਨਿ ਗੁਰੂ ਤੇਗਬਹਾਦਰ। ਧਰਮ ਨਿਬਾਹਨਿ ਬਿਖੈ ਬਹਾਦਰ। ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਨੇ ਉੱਤ੍ਰ ਦਿਤਾ, “ਸਰਬ ਧਰਮ ਮਹਿ; ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ; ਨਿਰਮਲ ਕਰਮੁ॥ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਸੱਚੇ ਸਿੱਖੀ ਧਰਮ ਜੀ, ਸਾਰਿਆਂ ਧਰਮਾਂ ਤੋਂ ਸ੍ਰੇਸ਼ਟ ਹਨ, ਜਿਨ੍ਹਾਂ ਚ ਹਰੀ ਜੀ ਦੇ ਨਾਮ ਜਪਣ ਤੇ ਨਿਰਮਲ ਕਰਮ ਕਰਨ ਦੀ ਦ੍ਰਿੜਤਾ ਹੈ, ਲੋਕ ਪ੍ਰਲੋਕ ਚ ਸਭ ਨੂੰ ਸੁਖ ਦੇਣ ਵਾਲੇ ਧਰਮ ਹਨ, ਜਿਨ੍ਹਾਂ ਦੇ ਬਰਾਬਰ ਹੋਰ ਕੋਈ ਭੀ ਧਰਮ ਨਹੀਂ, ਜਿਨ੍ਹਾਂ ਨੂੰ ਤਿਆਗਣੇ ਕਰਕੇ ਦੁੱਖ ਹੀ ਦੁੱਖ ਮਿਲਦੇ ਹਨ ਤੇ ਉਸ ਨੂੰ ਜਮ, ਡੰਡ ਦਿੰਦਾ ਨਹੀਂ ਥੱਕਦਾ। ਮਾਈ; ਮੈ ਧਨੁ ਪਾਇਓ ਹਰਿ ਨਾਮੁ॥ ਮਨੁ ਮੇਰੋ ਧਾਵਨ ਤੇ ਛੂਟਿਓ; ਕਰਿ ਬੈਠੋ ਬਿਸਰਾਮੁ॥ ਅਨੁਸਾਰ ਧੰਨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਸੱਚੇ ਪਾਤਿਸਾਹ ਜੀ ਦੀ ਅਗਮ ਅਪਾਰ ਸ੍ਰਬ ਵਿਆਪੀ ਵਿਸਮਾਦ ਕ੍ਰਿਪਾ ਦੇ ਸਦਕੇ, ਦਾਸ ਦੇ ਮਨ ਚ ਇਸਤ੍ਰੀ, ਧਨ ਪਦਾਰਥ ਦਾ ਰੱਤੀ ਮਾਤ੍ਰ ਭੀ ਲੋਭ ਨਹੀਂ। ਯਥਾ:- ਜੇ ਧਰਤੀ ਸਭ ਕੰਚਨੁ ਕਰਿ ਦੀਜੈ; ਬਿਨੁ ਨਾਵੈ. ਅਵਰੁ ਨ ਭਾਇਆ ਰਾਮ॥ਕਰਾਮਾਤ ਕਹਿਰ ਦਾ ਨਾਮ ਹੈ, ਵਾਹਿਗੁਰੂ ਜੀ ਦੇ ਪਿਆਰੇ ਕਰਾਮਾਤ ਨਹੀਂ ਦਿਖਾਉਂਦੇ, ਇਹ ਬਾਜੀਗਰ ਦੇ ਖੇਲ ਵਾਂਗ ਲੋਕਾਂ ਨੂੰ ਪ੍ਰਚਾਉਣ ਲਈ ਹੈ। ਕਰਾਮਾਤ ਦਿਖਾਉਣ ਵਾਲਾ, ਵਾਹਿਗੁਰੂ ਜੀ ਦੀ ਦਰਗਾਹ ਚ ਸ਼ਰਮਿੰਦਾ ਹੁੰਦਾ ਹੈ। ਯਥਾ:-ਨਾਟਕ ਚੇਟਕ ਕੀਏ ਕੁਕਾਜਾ॥ ਪ੍ਰਭ ਲੋਗਨ ਕਹ ਆਵਤ ਲਾਜਾ॥)ਭਾਵੇਂ ਕ੍ਰੋੜਾਂ ਵਾਰ ਦਾਸ ਨੂੰ ਕਹੋ, ਤਾਂ ਭੀ ਕੋਈ ਅਸਰ ਨਹੀਂ ਹੋਵੇਗਾ।” ਸਚੁ ਕਹੈ ਤਾ ਛੋਹੋ ਆਵੈ;ਅੰਤਰਿ ਬਹੁਤਾ ਰੋਹਾ॥ਅਨੁਸਾਰ ਪਾਪੀ ਸੜ ਬਲ ਗਿਆ, ਤਮਕ ਕੇ ਗੁੱਸੇ ਨਾਲ ਬੋਲਿਆ, “ਮੇਰਾ ਕ੍ਰੋਧ ਬੁਰਾ ਹੈ, ਜੇ ਨਹੀਂ ਮੰਨੋਂਗੇ, ਤਾਂ ਕਤਲ ਕਰਵਾ ਦਿਆਂਗਾ।” ਸੱਚੇ ਸਤਿਗੁਰੂ ਸਾਹਿਬ ਜੀ ਨੇ ਕਿਹਾ, “ਤੈਨੂੰ ਪਿਆਰੇ ਖ਼ੁਦਾ ਜੀ ਨੇ ਸਲਤਨਤ ਬਖ਼ਸ਼ੀ

ਹੈ, ਤੂੰ ਜ਼ੁਲਮ ਕਰਨ 'ਤੇ ਲੱਕ ਬੰਨ੍ਹਿਆ ਹੈ, ਬੇਅੰਤ ਸਾਧੂ ਫਕੀਰ ਮਾਰੇ ਹਨ, ਹਿੰਦੂਆਂ 'ਤੇ ਅੱਤਿਆਚਾਰ ਕਰ ਰਿਹਾ ਹੈਂ। ਕਬੀਰ. ਜੋਰੁ ਕੀਆ ਸੋ ਜੁਲਮੁ ਹੈ;ਲੇਇ ਜਬਾਬੁ ਖੁਦਾਇ॥ਦਫਤਰ ਲੇਖਾ ਨੀਕਸੈ;ਮਾਰ ਮੁਹੈ ਮੁਹਿ ਖਾਇ॥ਅਨੁਸਾਰ ਜੋਰ ਜ਼ੁਲਮ ਕਰਕੇ ਜਮਾਂ ਦੀ ਮਾਰ ਖਾਵੇਂਗਾ। ਦੀਨ ਮਜ਼ਹਬ ਦੀ ਓਟ ਲੈ ਕੇ ਜ਼ੁਲਮ ਕਰ ਰਿਹਾ ਹੈਂ, ਇਹ ਸਭ ਮੁਹੰਮਦ ਸਾਹਿਬ ਜੀ, ਕੁਰਾਨ ਸ਼ਰੀਫ, ਸ਼ਰਾ ਤੇ ਰਾਜਨੀਤੀ ਦੇ ਉਲਟ ਕਰ ਰਿਹਾ ਹੈਂ। ਇਹ ਤੇਰੇ ਕੀਤੇ ਜ਼ੁਲਮ ਸਾਰ ਲੋਹਾ ਤੱਤਾ ਕਰਕੇ ਮੂੰਹ ਚ ਪਾਉਣ ਵਾਂਗ ਤੈਨੂੰ ਦੁੱਖਦਾਇਕ ਬਨਣਗੇ। ਯਥਾ:- ਚਬੇ ਤਤਾ ਲੋਹ ਸਾਰੁ; ਵਿਚਿ ਸੰਘੈ ਪਲਤੇ॥ਤੂੰ ਜ਼ਾਲਮ ਸ਼ੇਰ ਬਣ ਕੇ ਆਪਣੀ ਗ੍ਰੀਬ ਪਰਜਾ ਰੂਪੀ ਵੱਗ ਨੂੰ ਖ਼ਾ ਰਿਹਾ ਹੈਂ, ਇਨ੍ਹਾਂ ਦੀ ਰੱਖਿਆ ਲਈ ਦਾਸ ਨੂੰ ਖ਼ੁਦਾ ਜੀ ਨੇ ਭੇਜਿਆ ਹੈ। ਯਥਾ:- (ਵੱਗੈ) ਸਕਤਾ ਸੀਹੁ ਮਾਰੇ ਪੈ ਵਗੈ; ਖਸਮੈ ਸਾ ਪੁਰਸਾਈ॥ਦਾਸ ਦੇ ਪ੍ਰੇਮੀ ਜਿੰਦ ਜਾਨ ਭਾਈ ਮਤੀਦਾਸ ਭਾਈ ਦਇਆਲਾ ਜੀ ਭਾਈ ਸਤੀਰਾਮ ਸਾਹਿਬ ਜੀ ਨੂੰ ਸ਼ਹੀਦ ਕਰ ਚੁੱਕਾ ਹੈਂ, ਤੇਰੇ ਵੱਡੇ ਜਹਾਂਗੀਰ ਨੇ, ਦਾਸਨਦਾਸ ਦੇ ਪਰਮਪੂਜਨੀਕ ਦਾਦੇ ਜੀ ਨੂੰ ਸ਼ਹੀਦ ਕੀਤਾ ਹੈ, ਦਾਸ ਆਪਣੀ ਸ਼ਹੀਦੀ ਦੇ ਕੇ, ਐਸੀ ਅੱਗ ਮਚਾਵੇਗਾ, ਜਿਸ ਚ, ਪੇਡ ਪਾਤ ਆਪਨ ਤੇ ਜਲੈ॥(ਸ੍ਰੀ ਦਸਮ ਪਪ) ਅਨੁਸਾਰ ਤੁਸੀਂ ਆਪਣੇ ਪਾਪਾਂ ਰੂਪੀ ਪੱਤਿਆਂ ਨਾਲ ਸੜ ਜਾਉਂਗੇ।"

੧੯੦. ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਧੰਨ ਹਨ, ਸ੍ਰਬੱਤ ਦੇ ਭਲੇ ਹਿਤ ਹੁਣ ਸੀਸ ਕੁਰਬਾਨ ਕਰ ਰਹੇ ਹਨ।ਤਲਵਾਰ ਦਾ ਖ਼ੂਨੀ ਜ਼ਾਲਮਾਨਾ ਵਾਰ ਕਰਕੇ,ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਦੇ ਪਰਮਪਵਿੱਤ੍ਰ ਸੀਸ ਸਾਹਿਬ ਜੀ ਕੱਟ ਦਿਤੇ। ਸ੍ਰੀ ਗੁਰੂ ਸਾਹਿਬ ਜੀ ਦੇ ਨਿਰਭਉ ਸੱਚੇ ਕਰਾਰੇ ਉੱਤ੍ਰ ਸੁਣ ਕੇ, ਬਾਦਿਸਾਹੁ ਚੜ੍ਹਿਓ ਅਹੰਕਾਰਿ॥ਅਨੁਸਾਰ ਸੰਤ ਦੋਖੀ ਰਾਖਸ਼ ਨੌਰੰਗਾ, ਹੰਕਾਰ ਚ ਹੋਰ ਭੀ ਜ਼ਿਆਦਾ ਸੜ ਬਲ ਗਿਆ ਤੇ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਸ਼ਹੀਦ ਕਰਨ ਦਾ ਹੁਕਮ ਦੇ ਦਿਤਾ। ਭੈ ਕਾਹੂ ਕਉ ਦੇਤ ਨਹਿ; ਨਹਿ ਭੈ ਮਾਨਤ ਆਨਿ॥ ਕਹੁ ਨਾਨਕ ਸੁਨਿ ਰੇ ਮਨਾ; ਗਿਆਨੀ ਤਾਹਿ ਬਖਾਨਿ॥ਅਨੁਸਾਰ ਸਤਿਗੁਰੂ ਸਾਹਿਬ ਜੀ ਦੇ ਦਿਲ ਚ ਰੱਤੀ ਮਾਤ੍ਰ ਭੀ ਭੈ ਨਹੀਂ ਸੀ, ਨਾਨਕ ਨਿਰਭਉ ਨਿਰੰਕਾਰੁ; ਸਰੂਪ ਦੀ ਸਾਖਿਆਤਤਾ ਹੋ ਰਹੀ ਸੀ। ਯਥਾ:- ਕਹੁ ਕਬੀਰ ਸੁਖਿ ਸਹਜਿ ਸਮਾਵਉ॥ ਆਪਿ ਨ ਡਰਉ; ਨ ਅਵਰ ਡਰਾਵਉ॥ਸੱਚੇ ਸਤਿਗੁਰੂ ਸਾਹਿਬ ਜੀ ਨੇ ਇਉਂ ਫ਼ੁਰਮਾਇਆ:- ਸਤਿਗੁਰ ਕਹਿ ਕਰਤਾਰ ਨੈ; ਧਰਮ ਹੇਤ [1]ਉਪਜਾਇ। ਸੀਸ ਦੇ ਰਾਖੈਂ ਧਰਮੁ; ਤੁਰਕ ਰਾਜ [2]ਬਿਨਸਾਇ॥(ਸ੍ਰੀ ਗੁਰਮੁਖਿ ਪ੍ਰਕਾਸ਼) [1]ਪੈਦਾ ਕੀਤੇ ਹਾਂ, [2]ਨਾਸ ਹੋ ਜਾਵੇਗਾ। ਚੰਡਾਲ ਕਾਜ਼ੀ ਅਬਦਲਵਾਹਵ ਨੇ ਫਤਵਾ ਪੜ੍ਹਿਆ, ਮਹਾਨ ਪਾਪੀ ਜਲਾਲੁਦੀਨ ਨੇ ਤਲਵਾਰ ਮਿਆਨੋਂ ਖਿੱਚੀ, ਸ੍ਰੀ ਗੁਰੂ ਸਾਹਿਬ ਜੀ ਨੇ ਕਿਹਾ, "ਦਾਸ, ਸ੍ਰੀ ਜਪੁ ਜੀ ਸਾਹਿਬ ਜੀ ਦਾ ਪਰਮਪਵਿੱਤ੍ਰ ਅੰਮ੍ਰਿਤ ਪਾਠ ਸੰਪੂਰਨ ਕਰਕੇ, ਜਦੋਂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੂੰ ਮੱਥਾ ਟੇਕੇ, ਤਦੋਂ ਵਾਰ ਕਰਨਾ।" ਵਾਹਿਗੁਰੂ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਨੇ ਸ੍ਰੀ ਜਪੁ ਜੀ ਸਾਹਿਬ ਜੀ ਦਾ ਅੰਮ੍ਰਿਤ ਪਾਠ ਆਰੰਭ ਕੀਤਾ। ਆਪ ਜੀ ਜਦੋਂ ਪਾਠ ਕਰ ਰਹੇ ਸਨ, ਤਾਂ ਆਪ ਜੀ ਦਾ ਮਨ ਗੁਰਬਾਣੀ ਚ ਇਉਂ ਲੀਨ ਸੀ,ਹਰਖ ਅਨੰਤ;ਸੋਗ ਨਹੀ ਬੀਆ॥ ਸੋ ਘਰੁ;ਗੁਰਿ ਨਾਨਕ ਕਉ ਦੀਆ॥)

ਨਹ ਸਿਵ ਸਕਤੀ. ਜਲੁ ਨਹੀ ਪਵਨਾ;ਤਹ ਅਕਾਰੁ ਨਹੀ ਮੇਦਨੀ॥ ਸਤਿਗੁਰ ਜੋਗ ਕਾ ਤਹਾ ਨਿਵਾਸਾ;ਜਹ ਅਵਿਗਤ ਨਾਥੁ ਅਗਮ ਧਨੀ॥)ਕਹਿ ਕਬੀਰ ਹਮਰਾ ਗੋਬਿੰਦੁ॥ਚਉਥੇ ਪਦ ਮਹਿ ਜਨ ਕੀ ਜਿੰਦੁ॥)ਮਿਤ੍ਰ ਸਤ੍ਰੁ;ਜਾ ਕੈ ਏਕ ਸਮਾਨੈ॥ਪ੍ਰਭ ਅਪੁਨੇ ਬਿਨ;ਅਵਰੁ ਨ ਜਾਨੈ॥ਸ਼ਹੀਦੀ ਤੋਂ ਪਹਿਲਾਂ ਸੱਚੇ ਸਤਿਗੁਰੂ ਸਾਹਿਬ ਜੀ, ਮਰਨ ਜਿਉਣ ਤੋਂ ਅਤਿਅੰਤ ਉੱਚੀ ਨਿਰਲੇਪ ਅਵਸਥਾ ਚ ਲੀਣ ਰਹੇ। ਯਥਾ:-ਮਰਣੁ ਜੀਵਣੁ ਜੋ ਸਮ ਕਰਿ ਜਾਣੈ;ਸੋ ਮੇਰੇ ਪ੍ਰਭ ਭਾਇਦਾ॥)ਕਬੀਰ ਜਿਸੁ ਮਰਨੇ ਤੇ ਜਗੁ ਡਰੈ;ਮੇਰੇ ਮਨ ਆਨੰਦੁ॥ਮਰਨੇ ਹੀ ਤੇ ਪਾਈਐ; ਪੂਰਨੁ ਪਰਮਾਨੰਦੁ॥੨੨॥ਰੱਬ ਰੂਪ ਭਗਤ ਕਬੀਰ ਸਾਹਿਬ ਜੀ ਦੇ ਆਸੇ ਅਨੁਸਾਰ ਹਜੂਰ ਇਹ ਦ੍ਰਿੜਤਾ ਰੱਖਦੇ ਹਨ,ਜ਼ੁਲਮ ਨਾਸ ਧਰਮ ਪ੍ਰਕਾਸ਼ ਲਈ ਜਿਸ ਮਰਨ ਤੋਂ ਜਗਤ ਡਰਦਾ ਹੈ ,ਦਾਸਨ ਦਾਸ ਦੇ ਮਨ ਅੰਦਰ ਸ਼ਹੀਦੀ ਪਾਉਣ ਦਾ ਅਨੰਦ ਹੈ ਕਿਉਂ ਜੋ ਪ੍ਰਮਾਤਮਾ ਤੋਂ ਆਪਣੇ ਆਪ ਨੂੰ ਕੁਰਬਾਨ ਕਰਨ ਦਾ ਪੂਰਨ ਪਰਮਾਂਨੰਦ ਬ੍ਰਹਮਾ ਨੰਦ ਰਸ ਪ੍ਰਾਪਤ ਹੈ।ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ ਆਪਣੇ ਪ੍ਰੇਮੀਆਂ ਨੂੰ ਜੰਮਣ ਮਰਨ ਤੋਂ ਨਿਰਲੇਪ ਅਵਸਥਾ ਦਿਖਾ ਕੇ, ਮਰਨ ਦੀ ਸ਼ੁਭ ਜਾਚ ਸਿਖਾਈ ਹੈ, ਬਈ ਸ੍ਰੀਰ ਤਿਆਗਣ ਸਮੇਂ ਸਾਹਿਬ ਜੀ ਨਾ ਭੁੱਲਣ ਤਾਂ ਸਹਿਲਾ ਮਰਨਾ ਹੁੰਦਾ ਹੈ। ਯਥਾ:-ਮਃ ੩॥ਕਿਆ ਜਾਣਾ ਕਿਵ ਮਰਹਗੇ;ਕੈਸਾ ਮਰਣਾ ਹੋਇ॥ ਜੇ ਕਰਿ ਸਾਹਿਬੁ ਮਨਹੁ ਨ ਵੀਸਰੈ;ਤਾ ਸਹਲਾ ਮਰਣਾ ਹੋਇ॥ਮਰਣੈ ਤੇ ਜਗਤੁ ਡਰੈ;ਜੀਵਿਆ ਲੋੜੈ ਸਭੁ ਕੋਇ॥ਗੁਰਪਰਸਾਦੀ ਜੀਵਤੁ ਮਰੈ; ਹੁਕਮੈ ਬੂਝੈ ਸੋਇ॥ਨਾਨਕ ਐਸੀ ਮਰਨੀ ਜੋ ਮਰੈ;ਤਾ ਸਦ ਜੀਵਣੁ ਹੋਇ॥ਸ੍ਰਬੱਤ ਦੇ ਭਲੇ ਹਿਤ ਕੁਰਬਾਨੀ ਦੇਣੇ ਕਰਕੇ ਫੇਰ ਮਰਨਾ ਨਹੀਂ ਹੁੰਦਾ। ਯਥਾ:-ਕਬੀਰਾ.ਮਰਤਾ ਮਰਤਾ ਜਗੁ ਮੁਆ;ਮਰਿ ਭਿ ਨ ਜਾਨੈ ਕੋਇ॥ ਐਸੀ ਮਰਨੀ ਜੋ ਮਰੈ; ਬਹੁਰਿ ਨ ਮਰਨਾ ਹੋਇ॥(੫੫੫) ਐਸੇ ਮਰਹੁ; ਜਿ ਬਹੁਰਿ ਨ ਮਰਨਾ॥

ਵਾਹਿਗੁਰੂ॥ ਸ੍ਰਬੱਤ ਦੇ ਭਲੇ ਹਿਤ ਮਰਨ ਨੂੰ ਸੱਚਾ ਮਰਨਾ ਕਰ ਦਿਖਾਇਆ। ਯਥਾ:- ਮਰਣੁ ਮੁਣਸਾ ਸੂਰਿਆ. ਹਕੁ ਹੈ; ਜੋ ਹੋਇ ਮਰਨਿ ਪਰਵਾਣੋ॥

ਵਾਹਿਗੁਰੂ॥ ਪਰਮਪਵਿੱਤ੍ਰ ਵੈਰਾਗਮਈ ਸ਼ੁਭ ਸੱਚੀ ਪੂਰਨ ਧਰਮੀ ਸ਼ਹੀਦੀ ਤੋਂ ਪਹਿਲਾਂ ਅਕਹਿ ਅਨੰਦ ਖਿਮਾ ਧੀਰਜ ਵਿਸਮਾਦਤਾਈ ਚ ਲੀਣ, ਇਸ ਪਰਮਪੂਜਨੀਕ ਸ਼ਬਦ ਨੂੰ ਕਮਾ ਕੇ ਦਿਖਾਇਆ ਹੈ। ਗਉੜੀ ਕਬੀਰ ਜੀ॥ ਜਿਹ ਮਰਨੈ; ਸਭੁ ਜਗਤੁ ਤਰਾਸਿਆ॥ ਸੋ ਮਰਨਾ; ਗੁਰ ਸਬਦਿ ਪ੍ਰਗਾਸਿਆ॥੧॥ ਅਬ ਕੈਸੇ ਮਰਉ; ਮਰਨਿ ਮਨੁ ਮਾਨਿਆ॥ ਮਰਿ ਮਰਿ ਜਾਤੇ; ਜਿਨ ਰਾਮੁ ਨ ਜਾਨਿਆ॥੧॥ ਰਹਾਉ॥ ਮਰਨੋ ਮਰਨੁ; ਕਹੈ ਸਭੁ ਕੋਈ॥ ਸਹਜੇ ਮਰੈ; ਅਮਰੁ ਹੋਇ ਸੋਈ॥੨॥ ਕਹੁ ਕਬੀਰ; ਮਨਿ ਭਇਆ ਅਨੰਦਾ॥ ਗਇਆ ਭਰਮੁ; ਰਹਿਆ ਪਰਮਾਨੰਦਾ॥

ਵਾਹਿਗੁਰੂ॥ ਚਾਂਦਨੀ ਚੌਂਕ ਵਿਖੇ ਆਮ ਪ੍ਰਜਾ ਤੇ ਬੇਅੰਤ ਕਾਮਲ ਪੁਰਖਾਂ ਦੀ ਇਤਨੀ ਭੀੜ ਇੱਕਤ੍ਰ ਹੋਈ, ਕਿ ਤਿਲ ਸੁੱਟਣ ਨੂੰ ਭੀ ਥਾਂ ਨਾ ਰਿਹਾ, ਜੋ ਸੱਚੇ ਸਤਿਗੁਰੂ ਸਾਹਿਬ ਜੀ ਦੇ ਜਮਾਲੀ ਚਿਹਰੇ ਦੇ ਆਖਰੀ ਸ਼ੁਭ ਦਰਸ਼ਨ ਲੋਚਦੇ ਸਨ। ਯਥਾ:- ਮੇਰਾ ਮਨੁ ਲੋਚੈ; ਗੁਰ ਦਰਸਨ ਤਾਈ॥ ਬਿਲਪ ਕਰੇ; ਚਾਤ੍ਰਿਕ ਕੀ ਨਿਆਈ॥ ਤ੍ਰਿਖਾ ਨ ਉਤਰੈ. ਸਾਂਤਿ ਨ ਆਵੈ; ਬਿਨੁ ਦਰਸਨ ਸੰਤ

ਪਿਆਰੇ ਜੀਉ॥੧॥ ਹਉ ਘੋਲੀ ਜੀਉ ਘੋਲਿ ਘੁਮਾਈ; ਗੁਰ ਦਰਸਨ ਸੰਤ ਪਿਆਰੇ ਜੀਉ॥੧॥ ਰਹਾਉ॥ ਪਰ ਉਨ੍ਹਾਂ ਨੂੰ ਮਾਰ ਕੁੱਟ ਕੇ ਰੋਕਿਆ ਗਿਆ, ਸੱਚੇ ਸਤਿਗੁਰੂ ਸ੍ਰੀ ਗੁਰੂ ਸਾਹਿਬ ਜੀ ਨੇ ਸ੍ਰੀ ਜਪੁ ਜੀ ਸਾਹਿਬ ਜੀ ਦਾ ਭੋਗ ਪਾ ਕੇ, ਪੂਰਨ ਇਕਾਗ੍ਰਤਾ ਨਿਰਭੈਤਾ ਪ੍ਰੇਮ ਸਹਿਤ, ਗੁਰੁ ਪੂਰਾ ਨਮਸਕਾਰੇ॥ ਅਨੁਸਾਰ ਸਤਿਗੁਰੂ ਪਹਿਲੇ ਪਾਤਿਸਾਹ ਜੀ ਨੂੰ ਨਮਸਕਾਰ ਕੀਤੀ। ਜ਼ਾਲਮ ਜਲਾਲੁਦੀਨ ਨੇ, ਸੱਚੇ ਸਤਿਗੁਰੂ ਸਾਹਿਬ ਜੀ ਦੀ ਪਰਮਪਵਿੱਤ੍ਰ ਧੌਣ 'ਤੇ ਵਾਰ ਕਰਨ ਲਈ ਤਲਵਾਰ ਉਤਾਂਹ ਚੁੱਕੀ, ਚਾਰ ਚੁਫੇਰਿਓਂ ਤ੍ਰਾਹ ਤ੍ਰਾਹ ਦੀ ਕੂਕ ਪੁਕਾਰ ਉੱਠੀ। ਤਲਵਾਰ ਦਾ ਖ਼ੂਨੀ ਜ਼ਾਲਮਾਨਾ ਵਾਰ ਕਰਕੇ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਦੇ ਪਰਮਪਵਿੱਤ੍ਰ ਸੀਸ ਸਾਹਿਬ ਜੀ ਕੱਟ ਦਿਤੇ। ਪਰਮਪੂਜਨੀਕ ਪਰਮਪਵਿੱਤ੍ਰ ਧੜ ਚੋਂ ਪਰਮਪਵਿੱਤ੍ਰ ਸਾਫ ਸ਼ੁੱਧ ਖ਼ੂਨ ਫੁਵਾਰੇ ਵਾਂਗ ਨਿਕਲਿਆ, ਧਰਤੀ ਖ਼ੂਨ ਨਾਲ ਰੰਗੀ ਗਈ। ਵਾਹਿਗੁਰੂ ਸੱਚੇ ਸਤਿਗੁਰੂ ਪਾਰਬ੍ਰਹਮ ਜੀ ਦੇ ਅਵਤਾਰ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ! ਸ਼ੁਭ ਵੀਚਾਰ ਰੂਪੀ ਤਰਾਜੂ ਦੇ ਇੱਕ ਪਲੜੇ ਚ ਅਨੰਤ ਬ੍ਰਹਮੰਡ ਤੇ ਦੂਜੇ ਪਲੜੇ ਚ ਆਪ ਜੀ ਦੀ ਉੱਚ ਕਰਨੀ ਧਰਮ ਹਿਤ ਸ਼ਹੀਦੀ ਰੱਖੀਏ, ਤਾਂ ਵੈਰਾਗਮਈ ਸ਼ਹੀਦੀ ਦਾ ਪਲੜਾ ਅਤਿਅੰਤ ਹੀ ਭਾਰਾ ਹੈ। ਆਪ ਜੀ ਦੀ ਉਪਮਾ ਬਰਾਬਰ ਹੋਰ ਕਿਸੇ ਨੂੰ ਤੁਲਨਾ ਨਹੀਂ ਦਿਤੀ ਜਾ ਸਕਦੀ। ਯਥਾ:- ਗੁਰ ਨਾਲਿ ਤੁਲਿ ਨ ਲਗਈ; ਖੋਜਿ ਡਿਠਾ ਬ੍ਰਹਮੰਡੁ॥

੧੯੧.(ਦਿੱਲੀਸਿ)ਤਿਲਕ ਜੰਞੂ;ਰਾਖਾ ਪ੍ਰਭ ਤਾ ਕਾ॥ਕੀਨੋ ਬਡੋ;ਕਲੂ ਮਹਿ ਸਾਕਾ॥ਸਾਧਨਿ ਹੇਤਿ;ਇਤੀ ਜਿਨਿ ਕਰੀ॥ ਸੀਸੁ ਦੀਯਾ;ਪਰੁ ਸੀ ਨ ਉਚਰੀ॥੧੩॥ਧਰਮ ਹੇਤ;ਸਾਕਾ ਜਿਨਿ ਕੀਆ॥ਸੀਸੁ ਦੀਆ;ਪਰੁ.ਸਿਰਰੁ ਨ ਦੀਆ॥ਨਾਟਕ ਚੇਟਕ;ਕੀਏ ਕੁਕਾਜਾ॥ਪ੍ਰਭ ਲੋਗਨ ਕਹ;ਆਵਤ ਲਾਜਾ॥੧੪॥ ਦੋਹਰਾ॥ਠੀਕਰਿ ਫੋਰਿ ਦਿਲੀਸਿ ਸਿਰਿ;ਪ੍ਰਭ ਪੁਰ ਕੀਯਾ ਪਯਾਨ॥ਤੇਗਬਹਾਦਰ ਸੀ ਕ੍ਰਿਆ;ਕਰੀ ਨ ਕਿਨਹੂੰ ਆਨ॥੧੫॥ਤੇਗਬਹਾਦਰ ਕੇ ਚਲਤ;ਭਯੋ ਜਗਤ ਕੋ ਸੋਕ॥ਹੈ ਹੈ ਹੈ ਸਭ ਜਗ ਭਯੋ;ਜੈ ਜੈ ਜੈ ਸੁਰਲੋਕ॥ ੧੬॥

ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥ ਧੰਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ, ਆਪਣੇ ਪੂਰਨ ਧਰਮੀ ਸ਼ਹੀਦ ਪਰਮਪੂਜਨੀਕ ਸੱਚੇ ਪਿਤਾ ਜੀ ਨੂੰ, ਪੂਰਨ ਅਦਬ ਸਤਿਕਾਰ ਸਹਿਤ ਪ੍ਰਭ ਲਿਖਦੇ ਹਨ, ਧੰਨ ਸਤਿਕਾਰ ਧੰਨ ਪਿਆਰ। (ਪ੍ਰਭ) ਵਾਹਿਗੁਰੂ ਸਰੂਪ ਧੰਨ ਸੱਚੇ ਸਤਿਗੁਰੂ ਨੌਵੇਂ ਪਾਤਿਸ਼ਾਹ ਜੀ ਨੇ, ਆਪਣਾ ਸੀਸ ਬਲੀਦਾਨ ਦੇ ਕੇ, (ਤਾ) ਤਿਨ੍ਹਾਂ ਦੀ ਭਾਵ ਸ਼ਰਨੀ ਆਏ ਗ਼ੀਬ ਦੁਖੀ ਬ੍ਰਾਹਮਣਾਂ ਹਿੰਦੂਆਂ (ਕਾ) ਦਾ ਤਿਲਕ ਜੰਞੂ ਰੱਖ ਲਿਆ।

ਕੀਨੋ ਬਡੋ; ਕਲੂ ਮਹਿ ਸਾਕਾ॥ ਕਲਜੁੱਗ ਅੰਦਰ ਆਪਣਾ ਸੀਸ ਕੁਰਬਾਨ ਕਰਕੇ, ਹਿੰਦੂ ਧਰਮ ਗਊ ਗ਼ੀਬ ਬਹੂ ਬੇਟੀਆਂ ਦੀ ਰੱਖਿਆ, ਧਰਮ ਦੇ ਪ੍ਰਕਾਸ਼ ਜ਼ੁਲਮ ਦੇ ਨਾਸ ਲਈ, ਮਹਾਨ ਧੀਰਜ ਧਾਰ ਕੇ ਆਪਣਾ ਅਮੋਲਕ ਪਰਮਪੂਜਨੀਕ ਸੀਸ ਬਲੀਦਾਨ ਦੇਣ ਦਾ ਮਹਾਨ ਵੈਰਾਗਮਈ ਬਹੁਤ ਵੱਡਾ (ਸਾਕਾ) ਧਰਮੀ ਕੌਤਕ ਕੀਤਾ। ਸ਼ਹੀਦੀ ਦੇਣ ਲਈ ਸ੍ਰੀ ਅਨੰਦਪੁਰ ਸਾਹਿਬ ਜੀ ਤੋਂ ਤੁਰਨ ਤੋਂ ਲੈ ਕੇ, ਸੀਸ ਕੁਰਬਾਨ ਕਰਨ ਤੱਕ ਦਾ ਸਾਰਾ ਵੈਰਾਗਮਈ ਦ੍ਰਿਸ਼ ਸਾਕਾ ਹੈ।

ਸਾਧਨਿ ਹੇਤਿ; ਇਤੀ ਜਿਨਿ ਕਰੀ॥ ਸੀਸੁ ਦੀਯਾ; ਪਰੁ ਸੀ ਨ ਉਚਰੀ॥੧੩॥ ਧੰਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਪੂਰਨ ਧਰਮੀ ਸੱਚੇ ਪਿਤਾ ਜੀ ਹਨ, (ਜਿਨਿ) ਜਿਨ੍ਹਾਂ ਨੇ (ਸਾਧਨਿ) ਦੁੱਖ ਭੁੱਖ ਮਾਰ ਜੋਰ ਜ਼ੁਲਮ ਸੰਤਾਪ ਪਾਪ ਦੇ ਸਤਾਏ ਦਬਾਏ, ਭਲੇ ਸਾਧਾਂ ਬ੍ਰਹਮਣਾਂ ਹਿੰਦੂਆਂ, ਸ਼੍ਰੇਸਟ ਸਾਧੂਆਂ ਮਹਾਂਪੁਰਖਾਂ, ਸੱਚੇ ਸਤਿਗੁਰੂ ਸਾਹਿਬਾਨ ਜੀ (ਹੇਤਿ) ਲਈ, ਸੀਸ ਕੁਰਬਾਨ ਕਰਨ ਦੀ (ਇਤੀ) ਇਤਨੀ ਵੱਡੀ ਸੱਚੀ ਸੁੱਚੀ ਉੱਚੀ ਬੁਲੰਦ ਸ਼ੁਭ ਕਰਨੀ ਕੀਤੀ। ਸ੍ਰਬੱਤ ਦੇ ਭਲੇ ਹਿਤ ਆਪਣਾ ਸੀਸ ਹੱਸ ਕੇ ਦੇ ਦਿਤਾ, ਆਪਣਾ ਸੀਸ ਕਟਾਉਣ ਲੱਗਿਆਂ ਹਾਏ ਸੀ ਨਹੀਂ ਉਚਾਰੀ।

ਧਰਮ ਹੇਤ; ਸਾਕਾ ਜਿਨਿ ਕੀਆ॥ (ਜਿਨਿ) ਪਰਮਪੂਜਨੀਕ ਧਰਮੀ ਪਿਤਾ ਜੀ ਨੇ ਜ਼ੁਲਮ ਦੇ ਨਾਸ ਤੇ ਧਰਮ ਦੇ ਪ੍ਰਕਾਸ਼ (ਹੇਤ) ਲਈ, ਧਰਮ ਦੇ (ਹੇਤ) ਪਿਆਰ ਚ, ਸੱਚੇ ਸਤਿਗੁਰੂ ਸਾਹਿਬਾਨ ਜੀ ਤੋਂ ਕੁਰਬਾਨ ਹੋਣ ਰੂਪ ਵੈਰਾਗਮਈ (ਸਾਕਾ) ਪੂਰਨ ਧਰਮੀ ਸੱਚਾ ਸੁੱਚਾ ਅਤਿਅੰਤ ਉੱਚਾ ਕੌਤਕ ਕੀਤਾ।

ਸੀਸੁ ਦੀਆ; ਪਰੁ ਸਿਰਰੁ ਨ ਦੀਆ॥ ਆਪਣਾ ਪਰਮਪਵਿੱਤ੍ਰ ਪਰਉਪਕਾਰੀ ਸੀਸ ਬਲੀਦਾਨ ਦੇ ਦਿਤਾ, ਪਰ ਜ਼ੁਲਮ ਦੇ ਨਾਸ ਤੇ ਧਰਮ ਦੇ ਪ੍ਰਕਾਸ਼ ਲਈ, ਗੁਰੂ ਸਾਹਿਬਾਨ ਜੀ ਤੋਂ ਕੁਰਬਾਨ ਹੋਣ ਦਾ ਜੋ (ਸਿਰਰੁ) ਸਿਰੜ, ਪੂਰਨ ਪ੍ਰਪੱਕ ਦ੍ਰਿੜ ਨਿਸਚਾ ਸੀ, ਉਹ ਨਹੀਂ ਦਿਤਾ।

ਨਾਟਕ ਚੇਟਕ; ਕੀਏ ਕੁਕਾਜਾ॥ ਸੁਆਂਗ ਬਣਾ ਕੇ (ਨਾਟਕ) ਤਮਾਸ਼ੇ ਜਾਂ ਆਪਣੀ ਮਹਿਮਾ ਪੂਜਾ ਲਈ, ਗੁਪਤ ਪ੍ਰਗਟ ਹੋ ਜਾਣਾ, ਆਪਣੀ ਸ਼ਕਲ ਵਟਾ ਕੇ ਹੋਰ ਹੋ ਜਾਣਾ, (ਚੇਟਕ) ਜਾਦੂ, ਮਦਾਰੀ ਵਾਂਗ ਕੁੱਝ ਦਾ ਕੁੱਝ ਬਣਾ ਕੇ ਦਿਖਾ ਦੇਣਾ, ਇਹ ਜਿਨ੍ਹਾਂ ੨ ਨੇ (ਕੀਏ) ਕੀਤੇ, ਉਨ੍ਹਾਂ ਨੇ ਇਹ (ਕੁਕਾਜਾ) ਖੋਟੇ ਕੰਮ ਕੀਤੇ।

ਪ੍ਰਭ ਲੋਗਨ ਕਹ; ਆਵਤ ਲਾਜਾ॥੧੪॥ ਵਾਹਿਗੁਰੂ ਜੀ ਦੇ ਪਿਆਰੇ ਪੂਰਨ ਪ੍ਰੇਮੀ ਸੰਤ (ਲੋਗਨ) ਲੋਕਾਂ (ਕਹ) ਨੂੰ ਨਾਟਕ ਚੇਟਕ ਕਰਦਿਆਂ (ਲਾਜਾ) ਸ਼ਰਮ ਆਉਂਦੀ ਹੈ, ਭਾਵ ਇਹ ਕਦਾਚਿੱਤ ਨਹੀਂ ਕਰਦੇ।

ਦੋਹਰਾ॥ ਠੀਕਰਿ ਫੋਰਿ ਦਿਲੀਸਿ ਸਿਰਿ; ਪ੍ਰਭ ਪੁਰ ਕੀਯਾ ਪਯਾਨ॥ ਤੇਗਬਹਾਦਰ ਸੀ ਕ੍ਰਿਆ; ਕਰੀ ਨ ਕਿਨਹੂੰ ਆਨ॥੧੫॥ ਧੰਨ ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਆਪਣੇ ਪਰਮਪੂਜਨੀਕ ਧੀਰਜਧਾਰੀ ਨਿਰੰਕਾਰੀ ਪਿਤਾ ਜੀ ਨੂੰ ;ਪ੍ਰਭ ਤਾ ਕਾ॥ ਅਨੁਸਾਰ ਪ੍ਰਭੂ ਵਾਹਿਗੁਰੂ ਮੰਨਦੇ ਹਨ, ਇਸ ਕਰਕੇ ਸੱਚੇ ਪਾਤਿਸਾਹ ਦੇ ਸ੍ਰੀਰ ਨੂੰ ਠੀਕਰਾ ਕਹਿਣਾ ਭਾਰੀ ਪਾਪ ਤੇ ਬਿਅਦਬੀ ਹੈ। ਸਹੀ ਅਰਥ:- ਵਾਹਿਗੁਰੂ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ, ਸੱਚੇ ਸਤਿਗੁਰੂ ਸਾਹਿਬ ਜੀ ਦੀ ਸ਼ਹੀਦੀ ਬਾਰੇ ਦੋਹਰਾ ਉਚਾਰਦੇ ਹਨ:- ਪਰਮਪੂਜਨੀਕ ਪਿਤਾ ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਜੀ ਨੇ ਮਹਾਨ ਧੀਰਜ ਟਿਕਾਅ ਸ਼ਾਂਤੀ ਪੂਰਨ ਖਿਮਾ ਚ ਰਹਿੰਦਿਆਂ, ਆਪਣਾ ਪਰਮਪਵਿੱਤ੍ਰ ਸੀਸ ਬਲੀਦਾਨ ਦੇ ਕੇ, (ਦਿਲੀਸਿ) ਸੰਤ ਦੋਖੀ ਅਤਿ ਨੀਚ ਪਾਪੀ ਨੌਰੰਗੇ ਦਾ ਸਿਰ (ਫੋਰਿ) ਭੰਨ ਕੇ ਠੀਕਰਾ ਬਣਾ ਦਿਤਾ ਅਤੇ ਵਾਹਿਗੁਰੂ ਜੀ ਦੀ ਪੁਰੀ ਸਚਖੰਡ ਨੂੰ (ਪਯਾਨ) ਜਾਣਾ

(ਕੀਯਾ) ਕੀਤਾ। ਪੂਰਨ ਪ੍ਰਪੱਕ ਦ੍ਰਿੜ ਧਰਮੀ ਪਰਮਪੂਜਨੀਕ ਪਿਤਾ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ (ਸੀ) ਜੈਸੀ, ਧੰਨ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਗੁਰਤਾ ਦੇ ਮਾਲਕ ਬਣ ਕੇ, ਆਪ ਭਜਨ ਸਿਮਰਨ ਕਥਾ ਕੀਰਤਨ ਕਰਨ, ਸਿੱਖਾਂ ਤੋਂ ਕਰਾਉਣ, ਸ੍ਰਬੱਤ ਦੇ ਭਲੇ ਹਿਤ ਗੁਰ ਮਰਯਾਦਾ, ਗੁਰਬਾਣੀ ਬਖ਼ਸ਼ਣ, ਆਪ ਗੁਰੂ ਮਰਯਾਦਾ ਅਤੇ ਗੁਰਬਾਣੀ ਕਮਾਉਣ, ਲੋਹੇ ਦੇ ਤੰਗ ਪਿੰਜਰੇ ਅਤੇ ਤਿੱਖੇ ਕਿੱਲਾਂ ਵਿੱਚਕਾਰ ਬੈਠਣ, ਭੁੱਖ ਉਨੀਂਦ੍ਰਾ ਕੁਬੋਲ ਸਹਾਰਨ, ਖਿਮਾ ਧੀਰਜ ਸ਼ਾਂਤੀ ਭਾਣੇ ਚ ਪ੍ਰਸੰਨ ਰਹਿ ਕੇ ਖਿੜੇ ਮੱਥੇ ਸ੍ਰਬੱਤ ਦੇ ਭਲੇ ਹਿਤ ਸ਼ਹੀਦੀ ਦੇਣ ਦੀ ਮਹਾਨ ਉੱਚੀ ਸੇ ਉੱਚੀ ਸ੍ਰੇਸ਼ਟ (ਕ੍ਰਿਆ) ਕਰਨੀ, ਹੋਰ ਕਿਸੇ ਨੇ ਭੀ ਨਹੀਂ ਕੀਤੀ।

ਤੇਗਬਹਾਦਰ ਕੇ ਚਲਤ; ਭਯੋ ਜਗਤ ਕੋ ਸੋਕ॥ ਧੰਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਸੱਚੇ ਪਾਤਿਸ਼ਾਹ ਜੀ (ਕੇ) ਦੇ ਸੀਸ ਕੁਰਬਾਨ ਕਰਨ ਰੂਪ ਅਤਿਅੰਤ ਵੈਰਾਗਮਈ (ਚਲਤ) ਕੌਤਕ ਨੂੰ ਤੱਕ ਕੇ, ਸਾਰੇ ਜਗਤ (ਕੋ) ਨੂੰ ਮਰਨ ਸਮਾਨ ਬਹੁਤ ਭਾਰੀ (ਸੋਕ) ਸੋਗ (ਭਯੋ) ਹੋਇਆ। ਯਥਾ:- ਜਾਨੀ ਵਿਛੁੰਨੜੇ. ਮੇਰਾ ਮਰਣੁ ਭਇਆ; ਧ੍ਰਿਗੁ ਜੀਵਣੁ ਸੰਸਾਰੇ॥ਗੁਰ ਪ੍ਰੇਮ ਵੈਰਾਗ ਸਹਿਤ, ਗੁਰੂ ਪ੍ਰੇਮੀਆਂ ਨੇ ਸੱਚੇ ਪਾਤਿਸਾਹ ਜੀ ਦੀ ਸ਼ਹੀਦੀ ਤੱਕ ਕੇ, ਪੂਰਨ ਗੁਰਾਂ ਤੋਂ ਕੁਰਬਾਨ ਹੋਣ ਦਾ ਪੂਰਨ ਪ੍ਰਪੱਕ ਦ੍ਰਿੜ ਨਿਸਚਾ, ਸੱਚੇ ਪਾਤਿਸਾਹ ਜੀ ਤੋਂ ਪ੍ਰਾਪਤ ਕਰ ਲਿਆ ਹੈ।

ਹੈ ਹੈ ਹੈ ਸਭ ਜਗ ਭਯੋ; ਜੈ ਜੈ ਜੈ ਸੁਰਲੋਕ॥੧੬॥ ਸਭ ਜਗ ਅਤੇ ਸਿੱਖਾਂ ਚ (ਹੈ) ਹਾਹਾਕਾਰ, ਮੁਸਲਮਾਨਾਂ ਚ (ਹੈ) ਹਾਹਾਕਾਰ, ਹਿੰਦੂਆਂ ਚ (ਹੈ) ਹਾਹਾਕਾਰ (ਭਯੋ) ਹੋਇਆ, ਭਾਵ ਸਾਰੇ ਜਗ 'ਤੇ ਬ੍ਰਿਛ ਪੰਛੀ ਰੋਣ ਲੱਗੇ। ਯਥਾ:- ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ॥ ਬੈਕੁੰਠ ਚ ਜੈ ਜੈਕਾਰ, ਬ੍ਰਹਮ ਲੋਕ ਚ ਜੈ ਜੈਕਾਰ, (ਸੁਰਲੋਕ) ਸੁਰਗਪੁਰੀ ਚ ਜੈ ਜੈਕਾਰ ਹੋ ਗਿਆ॥੧੬॥ਵਾਹਿਗੁਰੂ॥ ਵੈਰਾਗਮਈ ਜੋਤੀ ਜੋਤਿ; ਤਿਲਕ ਜੰਞੂ ਦੀ ਰੱਖਿਆ ਤੇ ਸ੍ਰਬੱਤ ਦਾ ਭਲਾ ਕਰਕੇ, ਗੁਰੂ ਨਾਨਕਸ਼ਾਹੀ ਸੰਮਤ ੨੦੭ ਤੇ ੧੭੩੨ ਬਿ:, ਮੱਘਰ ਸ਼ੁਦੀ ਪੰਚਮੀ, ੧੯ ਦਸੰਬਰ ੧੬੭੫ ਈ: ਨੂੰ, ਦਿਨੇ ੧੨ ਵਜੇ ਤੋਂ ਡੇਢ ਘੜੀ ਪਿੱਛੋ, ਚਾਂਦਨੀ ਚੌਂਕ ਵਿਖੇ, ਧਰਮ ਹੇਤ ਸੀਸ ਦਿਤਾ। ਯਥਾ:- ਧਰਮ ਹੇਤ; ਸਾਕਾ ਜਿਨਿ ਕੀਆ॥ ਸੀਸੁ ਦੀਆ; ਪਰੁ ਸਿਰਰੁ ਨ ਦੀਆ॥ਵਾਹਿਗੁਰੂ॥ ਕੁੱਲ ਆਯੂ:- ਤਕਰੀਬਨ ੫੪ ਸਾਲ ੮ ਮਹੀਨੇ ੮ ਦਿਨ।ਵਾਹਿਗੁਰੂ॥ ਗੁਰਤਾ ਕੀਤੀ:- ਤਕਰੀਬਨ ੧੨ ਸਾਲ ੮ ਮਹੀਨੇ ੧੪ ਦਿਨ।

੧੯੨.ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਦੇ ਪਿਆਰਿਆਂ ਨੇ ਵੈਰਾਗ ਕਰਨਾ:- ਕਵੀ ਸੈਨਪਤਿ ਜੀ:- ਪ੍ਰਗਟ ਭਏ ਗੁਰੂ ਤੇਗਬਹਾਦਰ। ਸਗਲ ਸ੍ਰਿਸਟ ਪੈ ਢਾਂਪੀ ਚਾਦਰ। ਕਰਮ ਧਰਮ ਕੀ ਜਿਨਿ ਪਤਿ ਰਾਖੀ। ਅਟੱਲ ਕਰੀ, ਕਲਜੁਗ ਮੈਂ ਸਾਖੀ। ਆਪਣਾ ਪਰਮਪਵਿੱਤ੍ਰ ਸੀਸ ਬਲੀਦਾਨ ਦੇ ਕੇ, ਸ੍ਰਬ ਵਿਆਪੀ ਸੱਚੇ ਧਰਮ ਦੀ ਸ੍ਰਬ ਵਿਆਪੀ ਚਾਦਰ ਬਣ ਕੇ ਸਾਰੀ ਸ੍ਰਿਸ਼ਟੀ 'ਤੇ ਪੈ ਕੇ, ਸਭ ਦੀ ਪਤਿ ਢਕ ਲਈ। ਸੱਚੇ ਸਤਿਗੁਰੂ ਸਾਹਿਬ ਜੀ ਦੇ ਪਰਮਪਵਿੱਤ੍ਰ ਸੀਸ ਸਾਹਿਬ ਜੀ ਕੱਟੇ ਜਾਣ ਤੋਂ, ਪ੍ਰੇਮੀਆਂ ਦਾ ਮਨ ਰੋਮ ੨ ਪ੍ਰੇਮ ਵੈਰਾਗ ਨਾਲ ਉੱਛਲਿਆ, ਸਾਰੀ ਲੋਕਾਈ ਹਾਹਾਕਾਰ

ਚੀਕ ਪੁਕਾਰ ਬਿਰਲਾਪ ਕਰਨ ਅਤੇ ਰੋਣ ਕੁਰਲਾਣ ਲੱਗੀ। ਸਭ ਦੇ ਨੇਤ੍ਰਾਂ ਚੋਂ ਜਲ ਵਹਿ ਤੁਰਿਆ। ਮੈ ਰੋਵੰਦੀ ਸਭੁ ਜਗੁ ਰੁਨਾ; ਰੁੰਨੜੇ ਵਣਹੁ ਪੰਖੇਰੂ॥ਅਨੁਸਾਰ ਜ਼ਮੀਨ ਅਸਮਾਨ ਸਾਰੇ ਬ੍ਰਹਮੰਡ ਰੋਣ ਲੱਗੇ। ਨਿਰਭੈ ਸੱਚ ਰੱਤੇ ਦਰਵੇਸ਼ ਇੱਕ ਮੁਸਲਮਾਨ ਫਕੀਰ ਨੇ ਸ਼ਹੀਦੀ ਦੇਖ ਕੇ, ਗੁਰੂ ਪ੍ਰੇਮ ਚ ਢਲ ਕੇ ਕਿਹਾ, "ਜ਼ਾਲਮ ਸੁਲਤਾਨਾਂ! ਤੂੰ ਚੰਗਾ ਨਹੀਂ ਕੀਤਾ। ਇਸ ਸ਼ਹਾਦਤ ਨਾਲ ਬਗ਼ਾਵਤ ਦਾ ਐਸਾ ਤੂਫਾਨ ਉੱਠੇਗਾ, ਜੋ ਸਾਰੀ ਦਿੱਲੀ ਨੂੰ ਆਪਣੀ ਲਪੇਟ ਚ ਲੈ ਕੇ ਉਜਾੜ ਕੇ ਰੱਖ ਦੇਵੇਗਾ।" ਠੀਕ ਐਸਾ ਹੀ ਹੋਇਆ, ਇਸ ਅਦੁੱਤੀ ਸ਼ਹਾਦਤ ਨੇ ਦਿੱਲੀ ਹਿਲਾ ਦਿਤੀ। ਯਥਾ:- ਤਬ ਤੇ ਘਟੀ ਪਾਤਸ਼ਾਹੀ ਦਿੱਲੀ, ਤਬ ਤੇ ਤੁਰਕ ਕਲਾ ਭਈ ਢਿੱਲੀ।(ਪ੍ਰਾਚੀਨ ਪੰਥ ਪ੍ਰਕਾਸ਼) ਉਸ ਪਿੱਛੋਂ ਔਰੰਗਾ, ਉਹ ਨਾ ਰਿਹਾ ਜੋ ਪਹਿਲਾਂ ਸੀ। ਰਾਤ ਨੂੰ ਬਰੜਾਅ ੨ ਕੇ ਮੰਜੇ ਤੋਂ ਉੱਠਦਾ ਸੀ। ਯਥਾ:- ਨੌਰੰਗ ਜਬਿ ਮਹਿਲੋਂ ਮੇਂ ਸੋਵੈ। ਡਰਿ ਡਰਿ ਉਠੇ ਬਯਾਕੁਲ ਹੋਵੈ।(ਪੰਥ ਪ੍ਰਕਾਸ਼) ਪ੍ਰੇਮੀਆਂ ਨੇ ਰੋਂਦਿਆਂ ਹਾਹਾਕਾਰ ਕਰਦਿਆਂ ਇਸ ਭਾਵ ਦੇ ਬਚਨ ਕਹੇ:- ਹਾਇ ਹਾਇ ਸਭਿ, ਤਿਹ ਛਿਨ ਕੀਨਾ। ਬਡ ਅਪਰਾਧ, ਤੁਰਕਪਤਿ ਲੀਨਾ। ਧਰਕ ਉਠੀ ਸਭਿ ਕੀ ਤਬ ਛਾਤੀ। ਲਖਯੋ ਰਿਦੇ, ਭਾ ਬਡ ਉਤਪਾਤੀ। ਤਲਵਾਰ ਦਾ ਜ਼ਾਲਮਾਨਾ ਵਾਰ ਹੋਣ ਤੋਂ ਸਾਰੀ ਪਰਜਾ ਚੋਂ ਦਿਲ ਨੂੰ ਚੀਰਨ ਵਾਲੀ ਹਾਹਾਕਾਰ ਦੀ ਗੂੰਜ ਉੱਠੀ, ਮਾਨੋ ਉਨ੍ਹਾਂ ਦੇ ਦਿਲ ਦੇ ਦੁੱਖਾਂ ਨੇ ਬੱਦਲਾਂ ਦਾ ਰੂਪ ਧਾਰ ਕੇ ਅਕਾਸ਼ ਨੂੰ ਢਕ ਲਿਆ। ਸੂਰਜ ਭੀ ਇਸ ਅੱਤਿਆਚਾਰੀ ਘਿਨੌਣੀ ਕਰਤੂਤ ਨੂੰ ਦੇਖ ਕੇ ਬੱਦਲਾਂ ਚ ਲੁਕ ਗਿਆ। ਚਾਰ ਚੁਫੇਰੇ ਰੋੜ ਕੰਕਰਾਂ ਨੂੰ ਆਪਣੇ ਨਾਲ ਬਹਾਉਂਦੀ ਹੋਈ ਕਾਲ਼ੀ ਬੋਲੀ ਤੇਜ਼ ਹਨੇਰੀ ਉੱਠੀ ਤੇ ਸਾਰੇ ਹਨੇਰਾ ਛਾ ਗਿਆ, ਕਿਉਂ ਜੋ ਚਾਂਦਨੀ ਚੌਂਕ ਚ ਜ਼ੁਲਮ ਦੇ ਹਨ੍ਹੇਰੇ ਨੇ, ਚਾਨਣਾਂ ਦੇ ਮਹਾਂ ਚਾਨਣ, ਨਮੋ ਸੂਰਜ ਸੂਰਜੇ; ਨਮੋ ਚੰਦ੍ਰ ਚੰਦ੍ਰੇ॥ ਸਰੂਪ ਗੁਰੂ ਪ੍ਰਮੇਸਰ ਜੀ ਨੂੰ ਸ਼ਹੀਦ ਕੀਤਾ। ਸ੍ਰੀ ਗੁਰੂ ਸਾਹਿਬ ਜੀ ਦੀ ਅਦੁੱਤੀ ਸ੍ਰਬੱਤ ਦੇ ਭਲੇ ਦੀ ਕੁਰਬਾਨੀ ਤੋਂ ਸਮੂੰਹ ਪਰਜਾ ਤੇ ਮਹਾਂਪੁਰਸ਼ਾਂ ਨੇ ਪਾਪੀ ਨੌਰੰਗੇ ਨੂੰ ਸਰਾਪ ਤੇ ਗਾਲ਼ਾਂ ਕੱਢੀਆਂ ਤੇ ਕਿਹਾ, "ਕਿਸੇ ਭੀ ਜ਼ਾਲਮ ਨੇ ਅੱਜ ਤੱਕ ਐਸਾ ਜ਼ੁਲਮ ਨਹੀਂ ਕੀਤਾ।" ਸ਼ਹੀਦੀ ਉਪ੍ਰੰਤ ਜਿਵੇਂ ਬਾਹਰ ਤੇਜ ਹਨ੍ਹੇਰੀ ਆਈ, ਤਿਵੇਂ ਪ੍ਰੇਮੀਆਂ ਦਾ ਹਜੂਮ ਹਨ੍ਹੇਰੀ ਵਾਂਗ, ਸਤਿਗੁਰੂ ਸਾਹਿਬ ਜੀ ਵੱਲ ਵਧਿਆ, ਇਸ ਹਫੜਾ ਦਫੜੀ ਦੇ ਸਮੇਂ ਪਰਜਾ ਬੇਸੰਭਾਲ ਹੋ ਗਈ, ਸਿਪਾਹੀ ਭੀ ਆਪਣਾ ਬਚਾਅ ਲੋਚਦਿਆਂ ਢਿੱਲੇ ਹੋ ਗਏ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੀ ਸ਼ਹਾਦਤ ਪਿੱਛੋਂ, ਜ਼ਾਲਮ ਹਕੂਮਤ ਨੇ ਇਹ ਫੈਂਸਲਾ ਕੀਤਾ, ਕਿ ਸੱਚੇ ਸਤਿਗੁਰੂ ਸਾਹਿਬ ਜੀ ਦੇ ਸ੍ਰੀਰ ਦੇ ਚਾਰ ਟੁਕੜੇ ਕਰਕੇ, ਦਿੱਲੀ ਦੇ ਚੌਹਾਂ ਦਰਵਾਜ਼ਿਆਂ 'ਤੇ ਟੰਗੀਏ, ਜਿਸ ਕਰਕੇ ਹਿੰਦੂ ਸਿੱਖ ਆਪਣੇ ਗੁਰੂ ਨਾਲ ਭਿਆਨਕ, ਘਿਰਣਤ ਸਲੂਕ ਦੇਖ ਕੇ, ਡਰ ਦੇ ਮਾਰੇ ਇਸਲਾਮ ਕਬੂਲ ਕਰ ਲੈਣ।

੧੯੩.ਵਾਹਿਗੁਰੂ॥ ਲਿਖਾਰੀ ਰਾਏਬਹਾਦਰ ਘਨਈਆ ਲਾਲ ਜੀ ਤਾਰੀਖੇ ਪੰਜਾਬ ਅਤੇ ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਦੇ ਦਰਬਾਰੀ ਕਵੀ ਕੰਕਣ ਜੀ ਨੇ ਦਸ ਗੁਰੂ ਕਥਾ ਤੇ ਹੋਰ ਕਈ ਧਾਰਮਿਕ ਗ੍ਰੰਥਾਂ ਚ, ਬਾਬਾ ਜੈਤਾ ਜੀ ਤੇ ਉਨ੍ਹਾਂ ਦੇ ਪਿਤਾ ਜੀ ਦਾ ਇਹ ਕੁਰਬਾਨੀ ਭਰਿਆ ਪ੍ਰਸੰਗ

ਇਉਂ ਲਿਖਿਆ ਹੈ:- ਬਾਬੇ ਜੈਤੇ ਜੀ ਨੇ ਆਪਣੇ ਪਿਤਾ ਜੀ ਨੂੰ ਕਿਹਾ, "ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਸ਼ਹੀਦ ਧੜ ਅਤੇ ਸੀਸ ਦਾ ਸਤਿਕਾਰ ਕਰਨਾ ਅਤਿਅੰਤ ਹੀ ਜ਼ਰੂਰੀ ਹੈ, ਇਸ ਕਰਕੇ ਪਿਤਾ ਜੀ, ਤੁਸੀਂ ਦਾਸ ਦਾ ਸਿਰ ਵੱਢੋ, ਦਾਸ ਦਾ ਸਿਰ ਤੇ ਧੜ ਸੱਚੇ ਸਤਿਗੁਰੂ ਸਾਹਿਬ ਜੀ ਦੇ ਪਾਸ ਰੱਖ ਕੇ, ਸੱਚੇ ਸਤਿਗੁਰੂ ਸਾਹਿਬ ਜੀ ਦਾ ਚੁੱਕ ਲਿਉ।" ਪਿਤਾ ਜੀ ਨੇ ਗੁਰੂ ਜੀ ਤੋਂ ਕੁਰਬਾਨ ਹੋਣ ਦੇ ਪਿਆਰ ਭਰੇ ਜੋਸ਼ ਚ ਕਿਹਾ, "ਦਾਸਨਦਾਸ ਦੀ ਉਮਰ, ਸੱਚੇ ਸਤਿਗੁਰੂ ਸਾਹਿਬ ਜੀ ਦੀ ਉਮਰ ਨਾਲ ਮਿਲਦੀ ਹੈ, ਨਾਲੇ ਤੂੰ ਸੱਚੇ ਸਤਿਗੁਰੂ ਸਾਹਿਬ ਜੀ ਦੇ ਸੀਸ ਨੂੰ ਸ੍ਰੀ ਅਨੰਦਪੁਰ ਸਾਹਿਬ ਜੀ ਪਹੁੰਚਾ ਦੇਵੇਂਗਾ।" ਲਾਇਕ ਸਪੁੱਤ੍ਰ ਬਾਬੇ ਜੈਤਾ ਜੀ ਨੇ ਪਿਤਾ ਜੀ ਦੀ ਦਲੇਰੀ ਕੁਰਬਾਨੀ ਭਰੀ ਬੇਨਤੀ ਪ੍ਰਵਾਨ ਕਰਕੇ, ਆਪਣੇ ਪਿਤਾ ਸਦਾਰਾਮ ਜੀ ਦਾ ਸੀਸ ਕੱਟ ਦਿਤਾ।

੧੯੪.ਵਾਹਿਗੁਰੂ॥ ਬੜੀ ਡੂੰਘੀ ਯੋਜਨਾ ਬਣਾ ਕੇ ੧0000 ਬੈਲਾਂ ਦੀ ਭੀੜ ਤੇ ਕੁੱਝ ਗੱਡੇ ਲੈ ਕੇ ਲਾਲ ਕਿਲੇ ਵੱਲੋਂ ਚਾਂਦਨੀ ਚੌਂਕ ਨੂੰ ਲੱਖੀਸ਼ਾਹ ਵਣਜਾਰਾ ਜੀ ਅੱਗੇ ਵਧੇ। ਇਹ ਪਾਤਿਸ਼ਾਹੀ ਠੇਕੇਦਾਰ ਸਨ। ਇਨ੍ਹਾਂ ਦੇ ਅੱਠ ਸਪੁੱਤ੍ਰ ਤੇ ਸੇਵਾਦਾਰ ਤੇ ਭਾਈ ਜੈਤਾ ਜੀ, ਬੈਲਾਂ ਨੂੰ ਭਜਾਉਂਦੇ, ਗੁਰੂ ਜੀ ਦੇ ਪਰਮਪਵਿੱਤ੍ਰ ਧੜ ਪਾਸ ਆ ਗਏ। ਸੱਚੇ ਸਤਿਗੁਰੂ ਸਾਹਿਬ ਜੀ ਦੇ ਪ੍ਰੇਮੀ, ਇਸ ਹਫੜਾ ਦਫੜੀ ਚ ਰੋਂਦੇ ਕੁਰਲਾਂਦੇ ਹਾਹਾਕਾਰ ਕਰਦੇ ਸਨ, ਤਾਂ ਪ੍ਰੇਮੀ ਜੈਤਾ ਜੀ ਅਤੇ ਭਾਈ ਲੱਖੀਸ਼ਾਹ ਜੀ ਦੇ ਉਦਾਰ ਸ਼ੇਰ ਦਲੇਰ ਮਰਦ ਸੂਰਮੇ ਲਾਇਕ ਸਪੁੱਤ੍ਰ ਭਾਈ ਨਗਾਹੀਆ ਸਿੰਘ ਜੀ ਨੇ ਗੁਰਮੁਖਿ ਪਿਆਰੇ ਸ਼ਹੀਦ ਸਦਾਰਾਮ ਜੀ ਦਾ ਧੜ ਤੇ ਸੀਸ ਗੱਡੇ ਚੋਂ ਲਾਹ ਕੇ, ਸੱਚੇ ਸਤਿਗੁਰੂ ਸਾਹਿਬ ਜੀ ਪਾਸ ਰੱਖ ਦਿਤਾ। ਬਾਬਾ ਜੈਤਾ ਜੀ ਬਿਜਲੀ ਦੇ ਚਮਕਾਰੇ ਵਾਂਗ ਸੱਚੇ ਸਤਿਗੁਰੂ ਸਾਹਿਬ ਜੀ ਦੇ ਸੀਸ ਸਾਹਿਬ ਜੀ ਲੈ ਕੇ, ਸ੍ਰੀ ਅਨੰਦਪੁਰ ਸਾਹਿਬ ਜੀ ਨੂੰ ਤੁਰ ਪਏ। ਸੱਚੇ ਸਤਿਗੁਰੂ ਸਾਹਿਬ ਜੀ ਦੀ ਪਰਮਪਵਿੱਤ੍ਰ, ਗੁਰ ਅੰਮ੍ਰਿਤ ਭਿੰਨੀ ਦੇਹੁਰੀ;ਰੂੰ ਦੇ ਗੱਡੇ ਚ ਟਿਕਾਅ ਲਈ। ਯਥਾ:- ਧੰਨ ਪਾਰਾਂਦੇਈ ਮਾਤਾ, ਪੂਤ ਜਨਮਿਆਂ ਨਗਾਹੀਆ। ਪਹਿਰੇਦਾਰ ਸ਼ਾਹੀ ਮਾਰ ਭਗਾਏ। ਗੁਰ ਕੀ ਲੋਥ ਉਠਾਇ ਲਿਆਨੀ; ਜਸ ਜੱਗ ਮੈ ਪਾਇਆ। ਪਿਤਾ ਪੂਤ ਰੌਸ਼ਨ ਭਏ ਆਏ। ਜਸੁ ਗਾਊਂ ਤਉ ਲਖੀਸ਼ਾਹ ਠਾਕਰ ਕਾ।

੧੯੫.ਵਾਹਿਗੁਰੂ॥ ਕੀ ਤਲਵਾਰ ਲੱਗਣ ਤੋਂ ਪਹਿਲਾਂ ਹੀ, ਸ੍ਰੀ ਸੀਸ ਸਾਹਿਬ ਜੀ ਧੜ ਨਾਲੋਂ ਵੱਖਰੇ ਹੋ ਗਏ ਸਨ? ਉੱਤ੍ਰ:- ਜ਼ਾਲਮ ਦੀ ਤਲਵਾਰ ਲੱਗਣ ਤੋਂ ਪਹਿਲਾਂ, ਸ੍ਰੀ ਸੀਸ ਸਾਹਿਬ ਜੀ ਗੁਰ ਅੰਮ੍ਰਿਤ ਭਿੰਨੀ ਦੇਹੁਰੀ;ਨਾਲੋਂ ਵੱਖਰੇ ਹੋ ਗਏ ਭਾਵੇਂ ਸਤਿਕਾਰ ਨੂੰ ਮੁਖ ਰੱਖ ਕੇ ਕਹਿੰਦੇ ਹਨ, ਪਰ ਸੱਚੇ ਸਤਿਗੁਰੂ ਸਾਹਿਬ ਜੀ ਹਰਨ ਭਰਨ ਸੰਪੂਰਨ ਸਮਰੱਥ ਹਨ, ਜਿਵੇਂ ਚਾਹੁਣ ਤਿਵੇਂ ਬਣਤ ਬਣਾ ਲੈਂਦੇ ਹਨ, ਪਰ ਇੱਥੇ ਸਤਿਗੁਰੂ ਸਾਹਿਬ ਜੀ ਦੀ ਕਰਾਮਾਤ ਦਰਸਾਉਣੀ ਗੁਰੂ ਆਸ਼ੇ ਦੇ ਬਿਲਕੁਲ ਹੀ ਉਲਟ ਹੈ। ਯਥਾ:- ਨਾਟਕ ਚੇਟਕ ਕੀਏ ਕੁਕਾਜਾ॥ ਪ੍ਰਭ ਲੋਗਨ ਕਹ ਆਵਤ ਲਾਜਾ॥(ਸ੍ਰੀ ਦਸਮ ੫੪) ਇਸ ਤਰ੍ਹਾਂ ਜਿਵੇਂ ਨਾਟਕ ਚੇਟਕ ਕਰਨ ਵਾਲਾ ਤਮਾਸ਼ਾ ਦਿਖਾਉਂਦਾ ਹੈ, ਦੇਖਣ ਵਾਲਿਆਂ ਦੇ ਦਿਲ ਚ ਇਹ ਹੁੰਦਾ ਹੈ, ਬਈ ਇਹ ਸੱਚਾ ਨਹੀਂ,

ਉਹ ਉਸ ਤੋਂ ਪ੍ਰਭਾਵ ਲੈ ਕੇ ਸਿਰ ਦੇਣ ਨੂੰ ਤਿਆਰ ਨਹੀਂ ਹੁੰਦੇ, ਜੇ ਅਸੀਂ ਸਤਿਗੁਰੂ ਸਾਹਿਬ ਜੀ ਬਾਰੇ ਉਪ੍ਰੰਤ ਬਚਨ ਕਹੀਏ, ਤਾਂ ਕੁਰਬਾਨੀ ਤੇ ਜ਼ਾਲਮ ਦੇ ਜ਼ੁਲਮ ਨੂੰ ਲੁਕੋਣ ਵਾਲੀ ਗੱਲ ਹੈ। ਸੱਚੇ ਸਤਿਗੁਰੂ ਸਾਹਿਬ ਜੀ ਨੇ, ਜੋ ਨਰੁ ਦੁਖ ਮੈ;ਦੁਖੁ ਨਹੀ ਮਾਨੈ॥ ਅਨੁਸਾਰ ਕਸ਼ਟ ਦੀ ਪ੍ਰਵਾਹ ਨਾ ਕਰਦਿਆਂ ਆਪਣੇ ਸੀਸ ਸਾਹਿਬ ਜੀ ਧਰਮ ਹਿਤ ਕਟਾ ਕੇ ਇਹ ਬਚਨ ਕਮਾਏ ਹਨ। ਯਥਾ:-ਸੁਖ ਦੁਖ;ਜਨ ਸਮ ਦ੍ਰਿਸਟੇਤਾ॥ਨਾਨਕ;ਪਾਪ ਪੁੰਨ ਨਹੀ ਲੇਪਾ॥ਪਰਮਪਵਿੱਤ੍ਰ ਸੀਸ ਸਾਹਿਬ ਜੀ ਕਟਾਉਣ ਤੋਂ ਇਨਸਾਨੀਅਤ ਦੇ ਮਨ ਇਕਾਗ੍ਰ ਹੋ ਗਏ। ਇਸ ਤੋਂ ਬੇਅੰਤ ਹੀ ਕੁਰਬਾਨੀਆਂ ਹੋਈਆਂ, ਮਰਿਆ ਖ਼ੂਨ ਐਸਾ ਖੌਲਿਆ, ਇਕੱਲੇ ੨ ਸਿੱਖ ਨੇ ਸਵਾ ੨ ਲੱਖ ਧਰਮ ਵਿਰੋਧੀ ਨਾਲ ਧਰਮਯੁੱਧ ਲੜ ਕੇ ਮਹਾਨ ਜਿੱਤਾਂ ਪ੍ਰਾਪਤ ਕੀਤੀਆਂ। ਜਦੋਂ ਸਿੱਖ 'ਤੇ ਕਸ਼ਟ ਬਣਦਾ ਹੈ, ਤਦੋਂ ਉਹ ਗੁਰਾਂ ਦੀ ਕੁਰਬਾਨੀ ਦਾ ਧਿਆਨ ਧਾਰ ਕੇ ਕਸ਼ਟ ਨੂੰ ਜਰਨ ਦੀ ਸ਼ਕਤੀ ਪ੍ਰਾਪਤ ਕਰਦਾ ਹੈ, ਹਰ ਵੇਲੇ ਕੁਰਬਾਨੀ ਜਪ ਧਿਆ ਕੇ ਇਕਾਗ੍ਰ ਰਹਿੰਦਾ ਹੈ। ਜਿਵੇਂ ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੇ ਕਸ਼ਟ ਸਹਾਰੇ, ਸੱਚੇ ਸਤਿਗੁਰੂ ਸਾਹਿਬ ਜੀ ਦੇ ਅੱਖਾਂ ਸਾਹਮਣੇ ਤਿੰਨ ਸਿੱਖ ਸ਼ਹੀਦ ਹੋਏ। ਤਿਵੇਂ ਹੀ ਸ੍ਰੀ ਗੁਰੂ ਸਾਹਿਬ ਜੀ ਨੇ ਪ੍ਰਤੱਖ ਕਸ਼ਟ ਸਹਾਰ ਕੇ, ਬੁਲੰਦ ਹੌਂਸਲੇ ਨਾਲ ਧੀਰਜ ਧਰਿਆ ਅਜਰ ਜਰਿਆ, ਜੇ ਕੋਈ ਗੁਰੂ, ਕਰਾਮਾਤ ਨਾਲ ਕਸ਼ਟ ਟਾਲ ਦੇਵੇ, ਤਾਂ, ਪਏ ਕਬੂਲੁ. ਖਸੰਮ ਨਾਲਿ; ਜਾਂ ਘਾਲ ਮਰਦੀ ਘਾਲੀ॥ਅਨੁਸਾਰ ਭਾਣਾ ਮੰਨਣ ਦੇ ਉਲਟ ਹੈ। ਗੁਰੂ ਘਰ ਚ ਕਰਨੀ ਪ੍ਰਧਾਨ ਹੈ, ਕਰਾਮਾਤ ਨਹੀਂ। ਸਤਿਗੁਰੂ ਸਾਹਿਬ ਜੀ ਦੇ ਪਾਇਆਂ ਪੂਰਨਿਆਂ ਅਨੁਸਾਰ ਜਦੋਂ ਸਤਿਗੁਰੂ ਸਾਹਿਬ ਜੀ ਦੇ ਪਿਆਰੇ ਪ੍ਰਤੱਖ ਕਸ਼ਟ ਸਹਾਰ ਕੇ, ਪਹਿਲਾਂ ਸ਼ਹੀਦ ਹੋ ਰਹੇ ਹਨ, ਜੇ ਮਹਾਰਾਜ ਸਾਹਿਬ ਜੀ ਸ਼ਕਤੀ ਨਾਲ ਕਸ਼ਟ ਟਾਲ ਦਿੰਦੇ ਤਾਂ ਸਭ ਨੇ ਇਹ ਕਹਿਣਾ ਸੀ ਕਿ ਸਿੱਖਾਂ ਨੂੰ ਸ਼ਹੀਦ ਕਰਾ ਕੇ, ਆਪ ਕਸ਼ਟ ਨਹੀਂ ਸਹਾਰ ਸਕੇ। ਸੋ ਸੱਚੇ ਸਤਿਗੁਰੂ ਸਾਹਿਬ ਜੀ ਨੇ ਤਲਵਾਰ ਦਾ ਵਾਰ ਖਾ ਕੇ, ਸਾਰੇ ਸੰਸਾਰ ਦੇ ਭਲੇ ਹਿਤ ਸਭ ਦੇ ਦੇਖਦਿਆਂ ਅਦੁੱਤੀ ਕੁਰਬਾਨੀ ਦਿਤੀ ਹੈ। ਜੇ ਤਲਵਾਰ ਲੱਗਣ ਤੋਂ ਪਹਿਲਾਂ ਸੀਸ ਵੱਖ ਹੋ ਗਿਆ ਕਹੀਏ, ਤਾਂ ਕੋਈ ਸ਼ਕਤੀ ਨਹੀਂ, ਕਿਉਂ ਜੋ ਸੀਸ ਤਾਂ ਵੱਖ ਹੋ ਹੀ ਗਿਆ ਅਤੇ ਨਾ ਹੀ ਕੋਈ ਵਡਿਆਈ ਹੈ। ਇਹ ਗਲਤ ਕਹਿ ਕੇ ਜ਼ਾਲਮ ਨੂੰ ਨਿਰਦੋਸ਼ ਨਾ ਬਣਾਉ। ਸੋ ਸੀਸ ਕੁਰਬਾਨ ਕਰਨਾ ਹੀ ਵੱਡੀ ਤੋਂ ਵੱਡੀ ਅਤਿਅੰਤ ਵੱਡੀ ਕਰਾਮਾਤ ਹੈ। ਸ਼ਹੀਦੀ ਤੋਂ ਵੱਡੀ ਹੋਰ ਕੋਈ ਭੀ ਕਰਾਮਾਤ ਨਹੀਂ ਹੈ। ਆਪ ਜੀ ਨੇ ਪਰਮਪਵਿੱਤ੍ਰ ਪਹਿਲੇ ਜਾਮੇ ਅੰਦਰ, ਪਹਿਲਾ ਮਰਣੁ ਕਬੂਲਿ; ਜੀਵਣ ਕੀ ਛਡਿ ਆਸ॥ ਹੋਹੁ ਸਭਨਾ ਕੀ ਰੇਣੁਕਾ; ਤਉ ਆਉ ਹਮਾਰੈ ਪਾਸਿ॥ਅਨੁਸਾਰ ਸੀਸ ਮੰਗਿਆ ਹੈ, ਪਹਿਲਾਂ ਪਰਮਪੂਜਨੀਕ ਪੰਜਵੇਂ ਫੇਰ ਪਰਮਪਵਿੱਤ੍ਰ ਅੱਠਵੇਂ, ਨੌਵੇਂ ਅਤੇ ਦਸਵੇਂ ਜਾਮੇ ਅੰਦਰ ਸੀਸ ਦਿਤੇ ਹਨ, ਜੋ ਆਪ ਜੀ ਪਰਮਪਵਿੱਤ੍ਰ ਗੁਰਬਾਣੀ ਅੰਦਰ ਸੀਸ ਮੰਗਦੇ ਹੋਂ, ਇਸ ਦਾ ਭਾਵ ਇਹ ਨਹੀਂ ਕਿ ਕਰਾਮਾਤ ਨਾਲ ਕਸ਼ਟ ਨੂੰ ਟਾਲ ਕੇ ਸੀਸ ਦੇ ਦੇਵੋ। ਤੇਰਾ ਏਕੁ ਨਾਮੁ ਤਾਰੇ ਸੰਸਾਰੁ॥ ਅਨੁਸਾਰ ਸੱਚੇ ਸਤਿਗੁਰੂ ਸਾਹਿਬ ਜੀ ਦੀ ਮਹਾਨ ਸੇ ਮਹਾਨ ਸ਼ਹੀਦੀ ਜਪ ਧਿਆ ਕੇ, ਸਾਰੇ ਸੰਸਾਰ ਦੇ ਕਸ਼ਟ ਦੁੱਖ ਨਿਵਿਰਤ ਤੇ ਮਨ ਤਨ ਇਕਾਗ੍ਰ ਹੋ ਕੇ ਸੱਚੇ ਸਤਿਗੁਰੂ ਸਾਹਿਬ ਜੀ ਤੋਂ

ਕੁਰਬਾਨ ਹੋ ਜਾਂਦੇ ਹਨ ਤੇ ਸਦਾ ਹੁੰਦੇ ਰਹਿਣਗੇ। ਗੁਰੂ ਜੀ ਦੀ ਸ਼ਹੀਦੀ ਜਪਣ ਤੋਂ ਸਤਿਗੁਰੂ ਗ੍ਰੰਥ ਸਾਹਿਬ ਜੀ ਆਪਣੇ ਪਿਆਰੇ ਜਾਪਕ ਦੇ ਦਿਲ ਦਿਮਾਗ ਚ ਗੁਰਬਾਣੀ ਜੀ ਭੇਜਦੇ ਰਹਿੰਦੇ ਹਨ ਅਤੇ ਲੂੰ ੨ ਚ ਵਸ ਜਾਂਦੇ ਹਨ।

੧੯੬.ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਜੀ ਦੇ ਪਰਮਪੂਜਨੀਕ,ਗੁਰ ਅੰਮ੍ਰਿਤ ਭਿੰਨੀ ਦੇਹੁਰੀ;ਦਾ ਸਸਕਾਰ:- 'ਆਓ ਲੱਖੀਸ਼ਾਹ ਵਣਜਾਰੇ,ਗੁਰੂ ਤੇਗਬਹਾਦਰ ਕੇ ਪਿਆਰੇ'ਜੀ ਨੇ ਇਹ ਸ਼ੁਭ ਸੱਚਾ ਪਿਆਰਾ ਵਰ ਪ੍ਰਾਪਤ ਕਰਨ ਲਈ,ਰੋਮ ਰੋਮ ਕਰਕੇ ਗੁਰੂ ਪ੍ਰੇਮੀ ਲੱਖੀਸ਼ਾਹ ਵਣਜਾਰੇ ਜੀ ਨੇ,ਆਪਣੇ ਸੁੰਦਰ ਮਹਿਲ ਚ ਪਹਿਲਾਂ ਰਚੀ ਚੰਦਨ ਦੀ ਚਿਖਾ 'ਤੇ,ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਜੀ ਦੀ ਪਰਮਪਵਿੱਤ੍ਰ, ਗੁਰ ਅੰਮ੍ਰਿਤ ਭਿੰਨੀ ਦੇਹੁਰੀ; ਨੂੰ ਸਜਾ ਕੇ, ਪੂਰਨ ਵੈਰਾਗ ਸਹਿਤ ਰੋਂਦਿਆਂ ੨ ਚੰਡਾ ਲਾ ਦਿਤਾ, ਨਾਲ ਹੀ ਆਪਣੀ ਬਿਰਾਦਰੀ ਦੇ ਵਣਜਾਰਿਆਂ ਦੀਆਂ ਕੁੱਲੀਆਂ ਨੂੰ ਭੀ ਅੱਗ ਲਾ ਦਿਤੀ। ਅੱਗ ਬੁਝਾਉਣ ਬਹਾਨੇ, ਰੋਂਦਿਆ ੨ ਪਾਣੀ ਪਾਉਣ ਲੱਗ ਗਏ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਵਿਯੋਗ ਚ ਅਤਿਅੰਤ ਦੁਖੀ ਹੋ ਕੇ, ਸੱਚੇ ਸਤਿਗੁਰੂ ਸਾਹਿਬ ਜੀ ਨਾਲ ਪਿਆਰ ਲਾ ਕੇ ਸਮੂੰਹ ਮਾਈ ਭਾਈ ਰੋ ਰਹੇ ਸਨ। ਯਥਾ:- ਨਾਨਕ, ਰੁੰਨਾ ਬਾਬਾ ਜਾਣੀਐ; ਜੇ ਰੋਵੈ ਲਾਇ ਪਿਆਰੋ॥)ਧੰਨ ਲੱਖੀਸ਼ਾਹ ਗੁਰ ਪਾਕ ਦੇਹੀ ਕੀਆ ਸਸਕਾਰ॥ਧੰਨ ਪ੍ਰੇਮ ਸਤਿਕਾਰ ਗੁਰੂ ਚਰਨਨ ਮੇਂ ਪਿਆਰ।ਧੰਨ ਸੱਚ ਕਰਣੀ ਖੰਡ ਬ੍ਰਹਮੰਡ ਹੋਆ ਜੈ ਜੈਕਾਰ।ਧੰਨ ਸਿੱਖ ਧੰਨ ਨਿਰਭੈਤਾ,ਸਦਾ ਜਾਈਏ ਬਲਿਹਾਰ।(ਦਾਸ)

ਵਾਹਿਗੁਰੂ॥ਸਿਪਾਹੀ ਅੱਗ ਲੱਗੀ ਤੋਂ ਭੱਜੇ ੨ ਆਏ,ਪੁੱਛਿਆ ਤਾਂ ਰੋ ਕੇ ਦੱਸਿਆ,"ਸਾਡੇ ਘਰਾਂ ਨੂੰ ਅੱਗ ਲੱਗ ਗਈ ਹੈ,ਅਸੀਂ ਬੁਝਾ ਰਹੇ ਹਾਂ।" ਸਿਪਾਹੀ ਦੇਖ ਕੇ ਮੁੜ ਗਏ।ਸੱਚੇ ਸਤਿਗੁਰੂ ਸਾਹਿਬ ਜੀ ਦੀ ਸ਼ਹੀਦੀ ਮਗਰੋਂ ਤੇਜ਼ ਹਨੇਰੀ ਵਗੀ, ਅਕਾਸ਼ ਚ ਬੱਦਲ ਛਾ ਗਏ।ਸਾਰੀ ਪਰਜਾ ਦੇ ਦਿਲ ਉਦਾਸ ਹੋ ਗਏ, ਅਤਿਅੰਤ ਦੁਖੀ ਉਦਾਸ ਹੈਰਾਨ ਪ੍ਰੇਸ਼ਾਨ ਹੋ ਕੇ, ਆਪੋ ਆਪਣੇ ਘਰੀਂ ਪ੍ਰਵੇਸ਼ ਕਰ ਗਏ। ਪ੍ਰਭੂ ਪ੍ਰਮੇਸਰ ਸਰੂਪ ਸਤਿਗੁਰੂ ਸਾਹਿਬ ਜੀ ਦਾ ਪਰਮਪਵਿੱਤ੍ਰ ਅੰਗੀਠਾ ਪਿੱਤਲ ਦੀਆਂ ਗਾਗਰਾਂ ਚ ਪਾ ਕੇ, ਸਸਕਾਰ ਅਸਥਾਨ ਚ ਦਬਾ ਦਿਤਾ, ਇੱਥੇ ਹੁਣ ਗੁਰਦੁਆਰਾ ਸ੍ਰੀ ਰਕਾਬਗੰਜ ਸਾਹਿਬ ਜੀ ਹਨ।

੧੯੭ ਬੇਅੰਤ ਸੰਤਾਂ ਭਗਤਾਂ ਵੈਰਾਗੀਆਂ ਮਹਾਂ ਪੁਰਖਾਂ ਨੇ ਸੱਚੇ ਸਤਿਗੁਰੂ ਸਾਹਿਬ ਦਾ ਭਾਰੀ ਜਸ ਕਰਨਾ:- ਬੇਅੰਤ ਸੰਤ ਭਗਤ, ਸੱਚੇ ਸਤਿਗੁਰੂ ਸਾਹਿਬ ਜੀ ਦਾ ਜੈ ਜੈਕਾਰ ਕਰਦੇ ਆਏ, ਸਾਰਿਆਂ ਨੇ ਮਿਲ ਕੇ ਭਾਰੀ ਗੁਰੂ ਜਸ ਇਉਂ ਕੀਤਾ:- "ਧੰਨ ਗੁਰੂ ਪ੍ਰਮੇਸਰ ਜੀ! ਆਪ ਜੀ, ਜੁਗੁ ਜੁਗੁ ਸਾਚਾ; ਹੈ ਭੀ ਹੋਸੀ॥)ਆਦਿ ਸਚੁ; ਜੁਗਾਦਿ ਸਚੁ॥ ਹੈ ਭੀ ਸਚੁ; ਨਾਨਕ ਹੋਸੀ ਭੀ ਸਚੁ॥ ਸਰੂਪ ਵਾਹਿਗੁਰੂ ਬ੍ਰਹਮ ਜੀ ਦੇ ਪਰਮਪਵਿੱਤ੍ਰ ਸੱਚੇ ਅਵਤਾਰ ਹੋਂ ਜੀ। ਯਥਾ:- ਹਮਰਾ ਰਾਜਨੁ ਸਦਾ ਸਲਾਮਤਿ; ਤਾ ਕੋ ਸਗਲ ਘਟਾ ਜਸੁ ਗਾਇਓ॥ਅਨੁਸਾਰ ਆਪ ਜੀ ਦਾ ਜਸ ਸਾਰੀਆਂ ਘਟਾਂ ਗਾ ਰਹੀਆਂ ਹਨ। ਨਿਰਭੈਤਾ ਸਹਿਤ ਅਨੇਕ ਪ੍ਰਕਾਰ ਦੇ ਪਰਉਪਕਾਰ ਲਈ, ਆਪ ਜੀ ਤੋਂ ਬਿਨਾ ਹੋਰ

ਕੌਣ ਸ਼ਹੀਦੀ ਦੇ ਸਕਦਾ ਹੈ? ਆਪ ਜੀ ਖਿਨ ੨ ਕਾਲ 'ਚ, ਅਨੰਤ ਬ੍ਰਹਮੰਡਾਂ ਦੀ ਰਚਨਾ ਨੂੰ ਰਚਦੇ ਅਤੇ ਲੈ ਕਰਦਿਆਂ ਨਿਰਲੇਪ ਰਹਿੰਦੇ ਹੋਂ ਜੀ। ਕੁਦਰਤਿ ਕਵਣ ਕਹਾ ਵੀਚਾਰੁ॥ਅਨੁਸਾਰ ਆਪ ਜੀ ਦੀ ਐਡੀ ਵੱਡੀ (ਕੁਦਰਤਿ) ਸ਼ਕਤੀ ਦੀ ਵੀਚਾਰ ਕਿਵੇਂ ਕਹੀਏ? ਜਦੋਂ ਸੰਸਾਰ ਦੀ ਮਰਯਾਦਾ ਵਿਗੜੇ, ਉਸ ਨੂੰ ਸਵਾਰਨ ਸੁਧਾਰਨ ਲਈ, ਆਪਣੇ ਲਾਡਲੇ ਸੰਤਾਂ ਤੇ ਆਪਣੀ ਪਰਜਾ ਦੀ ਸਹਾਇਤਾ ਲਈ ਪਰਮਪਵਿੱਤ੍ਰ ਸ਼ੁਭ ਸੱਚਾ ਅਵਤਾਰ ਧਾਰਦੇ ਹੋਂ ਜੀ। ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਗੁਰਤਾ ਦੇ ਮਾਲਕ ਹੋ ਕੇ, ਬੇਅੰਤ ਜੀਆਂ ਦੀ ਕਲਿਆਣ ਕਰਕੇ ਆਪਣੀ ਅਦੁੱਤੀ ਕੁਰਬਾਨੀ ਦੇ ਕੇ, ਕੂੜੁ ਅਮਾਵਸ. ਸਚੁ ਚੰਦ੍ਰਮਾ; ਦੀਸੈ ਨਾਹੀ.ਕਹ ਚੜਿਆ॥ਅਨੁਸਾਰ ਜ਼ੁਲਮ ਦੇ ਅੰਧੇਰੇ ਵਾਲੀ ਕੂੜ ਦੀ ਅਮੱਸਿਆ ਚ ਸਦਾ ਲਈ ਸੱਚ ਦਾ ਚੰਦ੍ਰਮਾ ਚਾੜ੍ਹ ਦਿਤਾ। ਆਪਣੀ ਸ਼ਹੀਦੀ ਦੇ ਕੇ, ਗੁਰਤਾ ਗੁਰਬਾਣੀ ਗੁਰੂ ਮਰਯਾਦਾ ਅਤੇ ਸੋਢਬੰਸ ਦੀ ਲਾਜ ਰੱਖ ਲਈ, ਮਰਿਆਂ ਚ ਜਿੰਦ ਜਾਨ ਪਾ ਦਿਤੀ। ਆਪਣੀ ਸਿੱਖਿਆ ਦੁਆਰਾ ਬੇਅੰਤ ਬ੍ਰਹਮਗਿਆਨੀ ਮਹਾਂਪੁਰਸ਼ ਪੈਦਾ ਕੀਤੇ। ਆਦਿ ਬਾਣੀ ਦੀ ਕਥਾ ਕੀਰਤਨ ਧਰਮ ਪ੍ਰਚਾਰ ਦੁਆਰਾ, ਪੈਰਾਂ ਹੇਠ ਕੁਚਲੇ ਜਾ ਰਹੇ ਗ਼ੁਲਾਮਾਂ ਗ੍ਰੀਬਾਂ, ਨੀਚ ਤੋਂ ਨੀਚ ਜਾਤੀ ਵਾਲਿਆਂ ਗਿੱਦੜਾਂ ਨੂੰ ਸ਼ੇਰ ਦਲੇਰ ਬਣਾ ਦਿਤਾ, ਜੋ ਧਰਮ ਲਈ ਕੁਰਬਾਨੀ ਦੇਣ ਨੂੰ ਸਾਵਧਾਨ ਬਲਵਾਨ ਹੋ ਗਏ। ਆਪ ਜੀ ਨੇ ਸਤਿਨਾਮੁ ਦ੍ਰਿੜ ਕਰਵਾ ਕੇ ਨਾਮ ਚ ਲੀਣਤਾ ਬਖ਼ਸ਼ੀ, ਆਪ ਜੀ ਨੇ ਆਪਣੇ ਤੇ ਆਪਣੇ ਪਰਮ ਪਿਆਰੇ ਸਤਿਕਾਰੇ ਸਿੱਖਾਂ ਦੇ ਪੰਜੇ ਵਿਕਾਰ ਮੇਟੇ ਹਨ। ਸ੍ਰਬੱਤ ਦੇ ਭਲੇ ਲਈ, ਆਪ ਜੀ ਨੇ, ਜੋ ਉਪਜਿਓ ਸੋ ਬਿਨਸਿ ਹੈ; ਪਰੋ ਆਜੁ ਕੇ ਕਾਲ॥ ਨਾਨਕ ਹਰਿ ਗੁਨ ਗਾਇ ਲੇ; ਛਾਡਿ ਸਗਲ ਜੰਜਾਲ॥੫੨॥ ਅਨੁਸਾਰ ਅਤਿਅੰਤ ਗਾੜ੍ਹੇ ਵੈਰਾਗਮਈ ਧੁਰ ਕੇ ਬਾਣੀ ਜੀ ਰਚੇ, ਜਿਨ੍ਹਾਂ ਦੁਆਰਾ ਸਦਾ ਲਈ ਸ੍ਰਬੱਤ ਦਾ ਭਲਾ ਹੁੰਦਾ ਹੈ। ਹੁਣ ਗੁਰਤਾ ਬਿਰਾਜਮਾਨ ਹੋ ਕੇ ਆਪਣੇ ਪ੍ਰੇਮੀਆ ਦੇ ਦਿਲ ਦਿਮਾਗ਼ ਚ ਗੁਰਬਾਣੀ ਭੇਜ ਕੇ ਲੂੰ ੨ ਚ ਵਸ ਕੇ, ਉਨ੍ਹਾਂ ਦੇ ਹਿਰਦੇ ਚੋਂ ਮੁਖ ਚ ਅੰਮ੍ਰਿਤ ਭੇਜ ਕੇ, ਗੁਰ ਸਬਦ ਗੁਰਮਤਿ ਸੁਮਤਿ ਆਤਮ ਤ੍ਰਿਪਤੀ, ਗੁਰੂ ਸੇਵਾ ਗੁਰੂ ਪ੍ਰੇਮਾ-ਭਗਤੀ ਸਹਿਤ ਨਿਰਗੁਣ ਸਰਗੁਣ ਦੀ ਏਕਤਾ ਬਖ਼ਸ਼ ਕੇ ਪ੍ਰਤਿਪਾਲਣਾਂ ਕਰਦੇ ਹੋਂ। ਯਥਾ:- ਸਤਿਗੁਰੁ ਸਿਖ ਕੀ; ਕਰੈ ਪ੍ਰਤਿਪਾਲ॥ ਸੇਵਕ ਕਉ; ਗੁਰੁ ਸਦਾ ਦਇਆਲ॥ ਆਪ ਜੀ ਸ਼ਹੀਦੀ ਦੇ ਕੇ ਜੁੱਗੋ ਜੁੱਗ ਅਟੱਲ ਬ੍ਰਹਮ ਚ ਲੀਣ ਹੋਏ ਹੋਂ ਜੀ। ਧੰਨ ਹੋਂ ਆਪ ਜੀ, ਧੰਨ ਆਪ ਜੀ ਦੇ ਗੁਰੂ ਹਰਿਕ੍ਰਿਸਨ ਸਾਹਿਬ ਜੀ, ਧੰਨ ਆਪ ਜੀ ਦੇ ਸਤਿਸੰਗਤ ਜੀ, ਧੰਨ ਆਪ ਜੀ ਦੇ ਪਰਮਪਵਿੱਤ੍ਰ ਗੁਰਬਾਣੀ ਜੀ, ਧੰਨ ਆਪ ਜੀ ਦੀ ਸ਼ੁਭ ਸੱਚੀ ਮਰਯਾਦਾ, ਧੰਨ ਆਪ ਜੀ ਦੀ ਕੁਲ, ਧੰਨ ਮਾਤਾ ਪਿਤਾ ਜੀ, ਧੰਨ ਆਪ ਜੀ ਦੇ ਪ੍ਰੇਮੀ ਸਿੱਖ ਜਿਨ੍ਹਾਂ ਨੇ ਸਾਰੀ ਜ਼ਿੰਦਗੀ ਆਪ ਜੀ ਦੀ ਸ਼ੁਭ ਸੱਚੀ ਸੇਵਾ ਕੀਤੀ ਅਤੇ ਆਪ ਜੀ ਨੂੰ ਰੋਮ ੨ ਕਰਕੇ ਜਪਿਆ ਧਿਆਇਆ ਮੰਨਿਆ ਪੂਜਿਆ ਅਤੇ ਆਪਣੇ ਆਪ ਨੂੰ ਜ਼ੁਲਮੀ ਆਰੇ ਨਾਲ ਚਿਰਵਾ ਕੇ, ਉੱਬਲਦੀ ਦੇਗ਼ ਚ ਉਬਾਲ਼ੇ ਖਾ ਕੇ, ਰੂੰ ਚ ਵਲੇਟ ਕੇ ਸਾੜੇ ਜਾਣ ਤੋਂ, ਆਪ ਜੀ ਦੇ ਸਨਮੁਖ ਰਹਿ ਕੇ, ਗੁਰ ਕਉ; ਕੁਰਬਾਨੁ ਜਾਉ ਹਾਂ॥ਅਨੁਸਾਰ ਆਪ ਜੀ ਤੋਂ ਕੁਰਬਾਨ ਹੋਏ ਜੀ। ਆਪ ਜੀ ਨੂੰ ਰੋਮ ੨ ਕਰਕੇ

ਸਦ ਸਦਾ ਨਮਸਕਾਰ ਪ੍ਰਵਾਨ ਹੋਵੇ ਜੀ, ਸਰਣਿ ਪਰੇ ਕੀ ਰਾਖਤਾ;ਨਾਹੀ ਸਹਸਾਇਆ॥ਅਨੁਸਾਰ ਸ਼ਰਨ ਪਏ ਜਾਣ ਕੇ ਬਾਂਹ ਫੜੀ ਦੀ ਲਾਜ ਰੱਖਦਿਆਂ ਆਪਣਾ ਸੀਸ ਬਲੀਦਾਨ ਦਿਤਾ। ”

੧੯੮.ਖ਼ਾਸ ਪ੍ਰੇਮੀ ਦੀ ਕਵਿਤਾ:- ਚਿੱਤ ਚਰਨਕਮਲ ਕਾ ਆਸਰਾ; ਚਿੱਤ ਚਰਨਕਮਲ ਸੰਗ ਜੋੜੀਏ। ਮਨ ਲੋਚੇ ਬੁਰਿਆਈਆਂ ਗੁਰਸ਼ਬਦੀਂ ਇਹੁ ਮਨ ਹੋੜੀਏ। ਗੁਰ ਤੇਗਬਹਾਦਰ ਬੋਲਿਆ; ਧਰ ਪਈਏ, ਧਰਮ ਨ ਛੋੜੀਏ। ਬਾਂਹ ਜਿਨ੍ਹਾਂ ਦੀ ਪਕੜੀਏ; ਸਿਰ ਦੀਜੀਏ ਬਾਂਹ ਨ ਛੋੜੀਏ।

੧੯੯.ਵਾਹਿਗੁਰੂ॥ ਗੁਰੂ ਤੇਗਬਹਾਦਰ ਆਂ ਸਰਾ ਪਾ ਅਫ਼ਜ਼ਾਲ॥ ਜ਼ੀਨਤ ਆਰਾਇ ਮਹਿਫ਼ਲਿ ਜਾਹੋ ਜਲਾਲ॥੯੯॥ ਅਨਵਾਰਿ ਹਕ ਅਜ਼ ਵਜੂਦਿ ਪਾਕਸ਼ ਰੌਸ਼ਨ॥ ਹਰ ਦੋ ਆਲਮ ਜ਼ਿ ਫ਼ੈਜ਼ਿ ਫ਼ਜ਼ਲਸ਼ ਰੌਸਨ॥੧੦੦॥ ਹਕ ਅਜ਼ ਹਮਾ ਬਰਗਜ਼ੀਦਗਾਂ ਬਿਗਜੀ ਦਸ਼॥ ਤਸਲੀਮੋ ਰਜ਼ਾਇ ਰਾ ਨਿਕੋ ਸੰਜੀ ਦਸ਼॥੧੦੧॥ ਬਰ ਹਰ ਮੁਕਬਲਿ ਕਬੂਲ ਖ਼ੁਦ ਅਫ਼ਜ਼ੂਦਸ਼॥ ਮਸਜੂਦੁਲ ਆਲਮੀਨ ਜ਼ਿ ਫ਼ਜੀ ਲ ਖ਼ੁਦ ਫ਼ਰਮੂਦਸ਼॥੧੦੨॥ ਦਸਤਿ ਹਮਾਂ ਗ਼ਾਂ ਬਜ਼ੈਲਿ ਅਜ਼ਾਲਿ ਊ॥ ਬਰਸਰੇ ਅਨਵਾਰਿ ਇਲਮਿ ਹੱਕ ਕਾਲਿ ਊ॥੧੦੩॥(ਤੌਸੀਫ਼ੋਸਨਾ ਭਾਈ ਨੰਦ ਲਾਲ ਜੀ) ੯੯:- ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਆਪਣੇ ਸੀਸ ਤੋਂ ਸੱਚੇ ਚਰਨ-ਕਮਲਾਂ ਤੱਕ ਪੂਰਨ ਬਖ਼ਸ਼ਿੰਦ ਹਨ,ਪ੍ਰਭਾਵੀ ਤੇ ਜਲਾਲ ਦੀ ਸਭਾ ਦੇ ਇਹ ਸ਼ੁਭ ਸੱਚੇ ਪਰਮਪਵਿੱਤ੍ਰ ਸ਼ਿੰਗਾਰ ਹਨ। ੧੦੦:- ਵਾਹਿਗੁਰੂ ਉਨ੍ਹਾਂ ਦੇ ਪਰਮਪੂਜਨੀਕ ਵਜੂਦ ਤੋਂ ਸੱਚੋ ਸੱਚ ਨੂਰ ਪੂਰਨ ਪ੍ਰੇਮ ਦਾ ਸਦਾ ਪ੍ਰਕਾਸ਼ ਹੁੰਦਾ ਹੈ। ਉਨ੍ਹਾਂ ਦੀਆਂ ਪਰਮਪਵਿੱਤ੍ਰ ਬਖ਼ਸ਼ਿਸ਼ਾਂ ਨਾਲ ਲੋਕ ਤੇ ਪ੍ਰਲੋਕ ਸ਼ੁਭ ਸੁਭਾਇਮਾਨ ਹੋ ਰਹੇ ਹਨ। ੧੦੧:- ਵਾਹਿਗੁਰੂ ਜੀ ਨੇ ਆਪਣੇ ਸਮੂੰਹ ਪਿਆਰਿਆਂ ਚੋਂ ਉਨ੍ਹਾਂ ਨੂੰ ਸਭ ਦੇ ਸ਼੍ਰੋਮਣੀ ਚੁਣਿਆਂ, ਉਨ੍ਹਾਂ ਦੀ ਕਮਾਲ ਦੀ ਸ਼ਹਿਨਸ਼ੀਲਤਾ ਤੇ ਭਾਣਾ ਮੰਨਣ ਦੇ ਗੁਣ ਨੂੰ ਉਨ੍ਹਾਂ ਦੀ ਸ਼ਹੀਦੀ ਸਮੇਂ ਪਰਖਿਆ। ੧੦੨:- ਅਕਾਲ ਪੁਰਖੁ ਜੀ ਨੇ ਖਾਸ ਪ੍ਰਵਾਨ ਹੋਏ ਮਹਾਂਪੁਰਸਾਂ ਚੋਂ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਨੂੰ ਸਭ ਤੋਂ ਵੱਡੇ ਤੇ ਸਭ ਦੇ ਸ਼੍ਰੋਮਣੀ ਪਰਮਪੂਜਨੀਕ ਬਣਾਇਆ। ੧੦੩:- ਸਭ ਲੋਕ ਉਨ੍ਹਾਂ ਨੂੰ, ਤੂ ਦਾਤਾ ਦਾਤਾਰੁ;ਤੇਰਾ ਦਿਤਾ ਖਾਵਣਾ॥ਮੰਨ ਕੇ,ਉਨ੍ਹਾਂ ਦੀਆਂ ਬਖ਼ਸ਼ਿਸ਼ਾਂ ਵੱਲ ਹੱਥ ਅੱਡੀ ਖੜ੍ਹੇ ਹਨ। ਉਨ੍ਹਾਂ ਦੀ ਪਰਮਪਵਿੱਤ੍ਰ ਅੰਮ੍ਰਿਤ ਧੁਰ ਕੇ ਨੂਰੀ ਗੁਰਬਾਣੀ ਜੀ ਚੋਂ,ਰੱਬੀ ਨੂਰ ਸਦਾ ਹੀ ਵਰਸਦਾ ਹੈ।

੨੦੦.ਵਾਹਿਗੁਰੂ ਮਹੱਲੇ ਨੌਵੇਂ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਵੈਰਾਗਮਈ ਅਸਤੋਤ੍ਰ ਦੁਆਰਾ,ਪੂਰਨ ਵੈਰਾਗਮਈ ਸ਼ਹੀਦੀ ਦੇ ਪੂਰਨ ਧਿਆਨ ਦੁਆਰਾ,ਅਜਪਾ ਜਾਪ ਪੂਰਨ ਬ੍ਰਹਮ ਜੀ 'ਚ ਲੀਣਤਾ ਪ੍ਰਾਪਤਿ ਕਰੋ ਜੀ:-(ਵਾਹਿ)ਅਸਚਰਜ ਵਿਸਮਾਦ ਸਰੂਪ ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਜੀ ਹੁਣ ਲੋਹੇ ਦੇ ਤੰਗ ਪਿੰਜਰੇ ਚ, ਤਿੱਖੇ ਕਿੱਲਾਂ ਵਿਚਕਾਰ ਅਫ਼ੁਰ ਸਮਾਧੀ ਚ ਬੈਠੇ ਸ੍ਰਬੱਤ ਦੇ ਭਲੇ ਹਿਤ ਰੋਮ ੨ ਕਰਕੇ ਵਾਹਿਗੁਰੂ ੨ ਜਪ ਰਹੇ ਹਨ। ਯਥਾ:-ਆਪੈ ਜਪਹੁ ਆਪਨਾ ਜਾਪੁ॥ਬੇਅੰਤ ਖੰਡ ਬ੍ਰਹਮੰਡ ਸੱਚੇ ਸਤਿਗੁਰੂ ਸਾਹਿਬ ਜੀ ਨੇ ਰਚੇ ਹਨ,ਸਭੈ ਘਟ.ਰਾਮੁ ਬੋਲੈ;ਰਾਮਾ ਬੋਲੈ॥ ਰਾਮ ਬਿਨਾ;ਕੋ ਬੋਲੈ ਰੇ॥ਅਨੁਸਾਰ ਵਾਹਿਗੁਰੂ ਅਨਤਕਲਾਵਾਨ ਸਦਾ ਮੇਹਰਵਾਨ

ਨਿਰਗੁਨ ਬ੍ਰਹਮ ਜੀ, ਸਮੂੰਹ ਬ੍ਰਹਮੰਡਾਂ ਸਮੇਤ ਹਰ ਸਮੇਂ ਜਪਦੇ ਹਨ, ਊਤਮ ਸਤਿਗੁਰ ਪੁਰਖ ਨਿਰਾਲੇ॥ ਸਬਦਿ ਰਤੇ ਹਰਿ ਰਸਿ ਮਤਵਾਲੇ॥ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਧੰਨ ਹਨ, ਹੁਣ ਲੋਹੇ ਦੇ ਤੰਗ ਪਿੰਜਰੇ ਚ ਤਿੱਖੇ ਕਿੱਲਾਂ ਵਿਚਕਾਰ,ਸੁੰਨੇ ਅਲਖ ਅਪਾਰ ਨਿਰਾਲਮੁ;ਸੁੰਨੇ ਤਾੜੀ ਲਾਇਦਾ॥ਅਨੁਸਾਰ ਅਫ਼ੁਰ ਸਮਾਧੀ ਚ ਬੈਠੇ ਸੂਬੱਤ ਦੇ ਭਲੇ ਹਿਤ, ਰੋਮ ੨ ਕਰਕੇ ਵਾਹਿਗੁਰੂ ੨ ਜਪ ਰਹੇ ਹਨ।

ਪਰਮਪੂਜਨੀਕ ਨਿਰਗੁਨ ਬ੍ਰਹਮ ਜੀ ਆਪਣੇ ਸਰਗੁਨ ਸਰੂਪ ਅਸੰਖ ਬ੍ਰਹਮੰਡਾਂ ਚ ਅਸੰਖ ਸੂਰਜਾਂ ਚੰਦ੍ਰਮਿਆਂ ਤਾਰੇ ਮੰਡਲਾਂ ਬਿਜਲੀਆਂ ਅਗਨੀਆਂ ਟਿਟਿਆਣਿਆਂ ਸਮੇਤ ਹਰ ਸਮੇਂ ਜਪਦੇ ਰਹਿੰਦੇ ਹਨ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਧੰਨ ਹਨ, ਹੁਣ ਲੋਹੇ ਦੇ ਤੰਗ ਪਿੰਜਰੇ ਚ ਲੱਗੇ ਤਿੱਖੇ ਕਿੱਲਾਂ ਵਿਚਕਾਰ,ਸੁਖ ਦੁਖ ਹੀ ਤੇ ਅਮਰੁ ਅਤੀਤਾ;ਗੁਰਮੁਖਿ ਨਿਜ ਘਰੁ ਪਾਇਦਾ॥ਅਨੁਸਾਰ ਸੁਖ ਦੁਖ ਤੋਂ ਨਿਰਲੇਪ ਅਵਸਥਾ ਚ ਬੈਠੇ ਸੂਬੱਤ ਦੇ ਭਲੇ ਹਿਤ, ਵਾਹਿਗੁਰੂ ੨ ਜਪ ਰਹੇ ਹਨ। ਅਸੰਖ ਧਰਤੀਆਂ ਅਨੰਤ ਹਵਾਵਾਂ ਬੇਅੰਤ ਪਾਣੀ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਨੇ ਆਪਣੇ ਵਿਸਮਾਦ ਨਿਰਗੁਨ ਸਰੂਪ ਚੋਂ ਪ੍ਰਗਟ ਕੀਤੇ ਹਨ। ਇਹ ਹਰ ਸਮੇਂ ਜਪਦੇ ਹਨ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਧੰਨ ਹਨ, ਲੋਹੇ ਦੇ ਤੰਗ ਪਿੰਜਰੇ ਚ ਤਿੱਖੇ ਕਿੱਲਾਂ ਵਿਚਕਾਰ, ਸੁੰਨ ਸਹਜ ਮਹਿ;ਰਹਿਓ ਸਮਾਇ॥ਅਫ਼ੁਰ ਅਵਸਥਾ ਚ ਵਾਹਿਗੁਰੂ ੨ ਜਪਦੇ ਰਹੇ। ਨਿਰਗੁਨ ਬ੍ਰਹਮ ਜੀ ਆਪਣੇ ਰਚੇ ਅਨੰਤ ਬ੍ਰਹਮੰਡ, ਅਨੰਤ ਬ੍ਰਹਮੰਡਾਂ ਚ ਪ੍ਰਫੁੱਲਤ ਹੋ ਰਹੀਆਂ ਬਨਾਸਪਤੀਆਂ, ਉਨ੍ਹਾਂ ਦੇ ਫ਼ੁੱਲਾਂ ਫ਼ਲਾਂ ਪੱਤਿਆਂ ਟਾਹਣੀਆਂ ਮੁੱਢਾਂ ਜੜ੍ਹਾਂ ਤੁਚਾਂ ਕੱਖਾਂ ਸਮੇਤ ਸਦਾ ਜਪ ਰਹੇ ਹਨ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਧੰਨ ਹਨ, ਹੁਣ ਸੀਸ ਕੁਰਬਾਨ ਕਰ ਰਹੇ ਹਨ। ਸੀਸ ਕੁਰਬਾਨ ਕਰਨ ਤੋਂ ਪਹਿਲਾਂ, ਮਨੁ ਨ ਡਿਗੈ; ਤਨੁ ਕਾਹੇ ਕਉ ਡਰਾਇ॥ ਚਰਨ ਕਮਲ; ਚਿਤੁ ਰਹਿਓ ਸਮਾਇ॥ਵਾਲੀ ਨਿਰਲੇਪ ਅਵਸਥਾ ਚ ਲੀਣ ਰਹੇ।ਕੇਤੀਆ ਖਾਣੀ.ਅਨੁਸਾਰ ਬੇਅੰਤ ਖਾਣੀਆਂ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਨੇ,ਕਰਤ ਨ ਲਾਗੀ ਵਾਰ॥ ਅਨੁਸਾਰ ਆਪਣੇ ਨਿਰਗੁਨ ਸਰੂਪ ਚੋਂ ਅਕਸ ਮਾਤ੍ਰ ਹੀ ਪ੍ਰਗਟ ਕੀਤੀਆਂ ਹਨ:- ਨਿਰਗੁਨ ਬ੍ਰਹਮ ਜੀ ਆਪਣੇ ਰਚੇ ਬੇਅੰਤ ਬ੍ਰਹਮੰਡ ਅਤੇ ਉਨ੍ਹਾਂ ਚ ਆਪਣੇ ਰਚੇ ਸਮੂੰਹ ਆਂਡੇ, ਉਨ੍ਹਾਂ ਚ ਆਪਣੇ ਵਸਾਏ ਜੀਵ ਅਤੇ ਉਨ੍ਹਾਂ ਤੋਂ ਪੈਦਾ ਕੀਤੇ ਆਪਣੇ ਜੀਵਾਂ ਸਮੇਤ ਹੁਣ ਜਪਦੇ ਹਨ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਧੰਨ ਹਨ। ਨਿਰਗੁਨ ਬ੍ਰਹਮ ਜੀ ਦੀਆਂ ਆਪਣੀਆਂ ਰਚੀਆਂ ਬੇਅੰਤ ਜੇਰਜ ਖਾਣੀਆਂ ਤੋਂ ਉਤਪਤ ਹੋਣ ਵਾਲੇ ਬੇਅੰਤ ਜੀਵਾਂ ਸਮੇਤ, ਪੂਰਨ ਪ੍ਰੇਮ ਸਹਿਤ ਹੁਣ ਜਪ ਰਹੇ ਹਨ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਧੰਨ ਹਨ। ਨਿਰਗੁਨ ਬ੍ਰਹਮ ਜੀ ਆਪਣੇ ਰਚੇ ਬੇਅੰਤ ਬ੍ਰਹਮੰਡਾਂ ਚ ਮੁੜ੍ਹਕੇ ਤੋਂ ਪੈਦਾ ਹੋਣ ਵਾਲੇ ਆਪਣੇ ਰਚੇ ਜੀਵਾਂ ਸਮੇਤ ਹਰ ਸਮੇਂ ਜਪਦੇ ਹਨ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ

ਧੰਨ ਹਨ। ਪਰਮਪੂਜਨੀਕ ਸ੍ਰਬ ਦੇ ਆਧਾਰ ਹੁੰਦਿਆਂ ਆਪ ਨਿਰਾਧਾਰ ਵਾਹਿਗੁਰੂ ਨਿਰਗੁਨ ਬ੍ਰਹਮ ਜੀ ਆਪਣੇ ਰਚੇ ਕੋਟਿ ਬ੍ਰਹਮੰਡ, ਅਨੰਤ ਸੂਰਜਾਂ ਚੰਦ੍ਰਮਿਆਂ, ਅਨੰਤ ਤਾਰੇ ਮੰਡਲਾਂ, ਅਨੰਤ ਧਰਤੀਆਂ ਅਨੰਤ ਬਨਾਸਪਤੀਆਂ ਅਨੰਤ ਅਗਨੀਆਂ ਅਨੰਤ ਪਾਣੀਆਂ ਅਨੰਤ ਹਵਾਵਾਂ ਸਮੇਤ ਹਰ ਸਮੇਂ ਜਪਦੇ ਹਨ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਧੰਨ ਹਨ, ਹੁਣ ਲੋਹੇ ਦੇ ਤੰਗ ਪਿੰਜਰੇ ਚ ਤਿੱਖੇ ਕਿੱਲਾਂ ਵਿਚਕਾਰ ਸ੍ਰਬੱਤ ਦੇ ਭਲੇ ਹਿਤ ਅਫ਼ੁਰ ਅਵਸਥਾ ਚ ਅਚੱਲ ਅਡੋਲ ਸ਼ਹੀਦੀ ਦੇਣ ਦੀ ਦ੍ਰਿੜਤਾ ਸਹਿਤ ਵਾਹਿਗੁਰੂ ੨ ਅਜਪਾ ਜਾਪ ਚ ਲੀਣ ਹਨ।

ਵਾਹਿਗੁਰੂ॥ਆਪਣੇ ਨਿਰਗੁਨ ਸਰੂਪ ਦੁਆਰਾ ਸਭ ਦੇ ਮਨਾਂ ਬੁੱਧੀਆਂ ਚਿੱਤਾਂ ਇੰਦ੍ਰਿਆਂ ਸੁਆਸਾਂ ਦੇ ਪ੍ਰਕਾਸ਼ਕ ਪਰਮਪੂਜਨੀਕ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ।{ਓਪਤਿ ਪਰਲਉ;ਖਿਨ ਮਹਿ ਕਰਤਾ॥ਆਪਿ ਅਲੇਪਾ;ਨਿਰਗੁਨੁ ਰਹਤਾ॥ਧੰਨ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ! {ਖਿਨ ਮਹਿ. ਥਾਪਿ ਉਥਾਪਨਹਾਰੇ; ਕੁਦਰਤਿ. ਕੀਮ ਨ ਪਹੀ॥ ਧੰਨ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ। {ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ ਤੇਰੀ ਸੋਭਾ ਤੁਧੁ; ਸਚੇ ਮੇਰੇ ਪਿਆਰਿਆ॥ਧੰਨ ਵਾਹਿਗੁਰੂ ਸਤਿਗੁਰੂ ਤੇਗਬਹਾਦਰ ਸਾਹਿਬ ਜੀ। {ਅਤਿ ਊਚਾ; ਤਾ ਕਾ ਦਰਬਾਰਾ॥ ਅੰਤੁ ਨਾਹੀ ਕਿਛੁ; ਪਾਰਾਵਾਰਾ॥)ਨਿਰਮਲ ਨਿਰਮਲ.ਸੂਚਾ ਸੂਚੋ;ਸੂਚਾ ਸੂਚੋ ਸੂਚਾ॥ਅੰਤ ਨ ਅੰਤਾ.ਸਦਾ ਬੇਅੰਤਾ;ਕਹੁ ਨਾਨਕ.ਊਚੋ ਊਚਾ॥ਧੰਨ ਵਾਹਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ।ਅਨਿਕ ਪਰਲਉ;ਅਨਿਕ ਉਤਪਾਤਿ॥ਕਰਕੇ ਨਿਰਲੇਪ ਧੰਨ ਵਾਹਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ।

੨੦੧.ਵਾਹਿਗੁਰੂ॥ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ,ਵਾਹਿਗੁਰੂ ਮਹੱਲੇ ਦਸਵੇਂ ਜੀ ਨੇ ਪੂਰਨ ਵੈਰਾਗਮਈ ਸ਼ਹੀਦੀ,ਅਪਣੇ ਧਿਆਨ 'ਚ ਤੱਕ ਕੇ,ਪੂਰਨ ਪ੍ਰੇਮ ਵੈਰਾਗ 'ਚ ਲੀਨ ਹੋ ਕੇ, ਪਲੰਘੇ ਤੋਂ ਥੱਲੇ ਉੱਤਰ ਕੇ ਧਰਤੀ 'ਤੇ ਬੈਠਣਾ:- ਜਦੋਂ ਡੇਢ ਘੜੀ ਦੁਪਹਿਰਾ ਢਲਿਆ ਤਾਂ ਅਕਸਮਾਤ੍ਰ ਹੀ ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ, ਮੰਨੈ ਸਗਲ ਭਵਣ ਕੀ ਸੁਧਿ॥ਅਨੁਸਾਰ ਪਰਮਪੂਜਨੀਕ ਪਿਤਾ ਜੀ ਦੀ ਪਰਮਪਵਿੱਤ੍ਰ ਧੌਣ 'ਤੇ ਜ਼ੁਲਮੀ ਤਲਵਾਰ ਦਾ ਵਾਰ ਹੋਣ ਤੋਂ, ਸੀਸ ਧੜ ਨਾਲੋਂ ਵੱਖਰਾ ਹੁੰਦਾ ਤੱਕਿਆ। ਐਸਾ ਵੈਰਾਗਮਈ ਦ੍ਰਿਸ਼ ਦੇਖ ਕੇ, ਸ੍ਰੀ ਗੁਰੂ ਸਾਹਿਬ ਜੀ ਪਲੰਘੇ ਤੋਂ ਉੱਤ੍ਰ ਕੇ ਹੇਠਾਂ ਬੈਠ ਗਏ। ਹੇਠਾਂ ਬੈਠਣ ਦਾ ਇਹ ਪਹਿਲਾ ਵੈਰਾਗਮਈ ਸਮਾਂ ਸੀ, ਇਹ ਦੇਖ ਕੇ ਗੁਰਮੁਖਿ ਪਿਆਰੇ ਸਚਿਆਰੇ ਸੇਵਕਾਂ ਨੇ ਫਰਸ਼ ਵਿਛਾ ਦਿਤਾ। ;ਸਚਿਆਰ ਸਿਖ ਬੈਠੇ ਸਤਿਗੁਰ ਪਾਸਿ॥ਪ੍ਰੇਮੀ ਸਿੱਖ ਭੀ ਕੋਲੇ ਆ ਕੇ ਬੈਠ ਗਏ। ਇਹ ਦੁੱਖਦਾਇਕ ਖਬਰ ਜਗਤ ਮਾਤਾਵਾਂ ਜੀ ਪਾਸ ਪਹੁੰਚੀ, ਬਹੁਤ ੩ ਦੁੱਖ ਹੋਇਆ,ਸਭ ਨੇ ਜਾਣਿਆਂ ਕਿ ਗੁਰੂ ਪ੍ਰਮੇਸਰ ਜੀ ਜ਼ੁਲਮ ਦੇ ਨਾਸ, ਧਰਮ ਦੇ ਪ੍ਰਕਾਸ਼ ਹਿਤ ਸ਼ਹੀਦ ਹੋ ਗਏ ਹਨ।

੨੦੨.ਵਾਹਿਗੁਰੂ॥ਪਰਮਪੂਜਨੀਕ ਮਾਤਾ ਨਾਨਕੀ ਜੀ ਮਾਤਾ ਗੁਜਰੀ ਕੌਰ ਜੀ ਨੇ,ਰੋਮ ੨ ਕਰਕੇ ਪ੍ਰੇਮ ਵੈਰਾਗ 'ਚ ਢਲ਼ ਕੇ,ਪੂਰਨ ਗੁਰੂ ਜੀ ਦਾ ਜਸ ਇਉਂ ਕੀਤਾ।

ਵਾਹਿਗੁਰੂ॥ ਪਰਮਪੂਜਨੀਕ ਮਾਤਾ ਨਾਨਕੀ ਜੀ ਨੇ ਅਤਿਅੰਤ ਪ੍ਰੇਮ ਵੈਰਾਗ ਕਰਦਿਆਂ ਇਹ ਸ਼ੁਭ ਬਚਨ ਕਹੇ, "ਜਿਸ ਤਰ੍ਹਾਂ ਮੇਰੇ ਪਰਮਪੂਜਨੀਕ ਸਹੁਰੇ ਸਾਹਿਬ ਜੀ ਨੇ, ਧਰਨਿ ਗਗਨ. ਨਵ ਖੰਡ ਮਹਿ; ਜੋਤਿ ਸ੍ਵਰੂਪੀ. ਰਹਿਓ ਭਰਿ॥ ਭਨਿ ਮਥੁਰਾ. ਕਛੁ ਭੇਦੁ ਨਹੀ; ਗੁਰੁ ਅਰਜੁਨੁ. ਪਰਤਖੵ ਹਰਿ॥ਅਨੁਸਾਰ ਸ੍ਰਬ ਸ਼ਕਤੀਆਂ ਦੇ ਮਾਲਕ ਵਾਹਿਗੁਰੂ ਜੀ ਹੁੰਦਿਆਂ, ਸ੍ਰੀਰ 'ਤੇ ਭਾਰੀ ਅਕਹਿ ਕਸ਼ਟ ਤੇ ਬਿਅਦਬੀ ਸਹਾਰੀ, ਕਰਾਮਾਤ ਨਹੀਂ ਦਿਖਾਈ, ਸ਼ਾਂਤ ਰਸ ਚ ਰਹਿ ਕੇ ਸ਼ਹੀਦੀ ਦਿਤੀ। ਇਸੇ ਤਰ੍ਹਾਂ ਮੇਰੇ ਪਿਆਰੇ ਲਾਲ ਜੀ ਨੇ;ਸਰਬ ਕਲਾ ਸਮਰਥ॥ਹੁੰਦਿਆਂ ਕਰਾਮਾਤ ਨਹੀਂ ਦਿਖਾਈ, ਸ਼ਹੀਦੀ ਦਿਤੀ ਹੈ।" ਯਥਾ:-ਸ਼ਕਤੀ ਇਤਨੀ ਗੁਰਾਂ ਮੇਂ,ਬਰਨੀ ਮੂਲ ਨ ਜਾਇ। ਹਰਨ ਭਰਨ ਅੱਖ ਫੋਰ ਮੇ, ਅਜਰ ਜਰਿਓ ਸਿਰ ਲਾਇ॥(ਸ੍ਰੀ ਗੁਰਮੁਖਿ ਪ੍ਰਕਾਸ਼)

ਵਾਹਿਗੁਰੂ॥ਪਰਮਪੂਜਨੀਕ ਜਗਤ ਮਾਤਾ ਗੁਜਰੀ ਕੌਰ ਜੀ ਨੂੰ ਪਤਾ ਲੱਗਾ ਕਿ ਪਰਮ ਪਿਆਰੇ ਲਾਲ ਜੀ, ਪਲੰਘੇ ਤੋਂ ਹੇਠਾਂ ਉੱਤ੍ਰ ਕੇ ਬੈਠ ਗਏ ਹਨ, ਲੂੰ ੨ ਚ ਪਰਮਪੂਜਨੀਕ ਪਤੀ ਪ੍ਰਮੇਸਰ ਸਰੂਪ ਸੱਚੇ ਸਤਿਗੁਰੂ ਸਾਹਿਬ ਜੀ ਦਾ ਪ੍ਰੇਮ ਵੈਰਾਗ ਆਉਣ ਤੋਂ ਨੇਤ੍ਰਾਂ ਚ ਜਲ ਆ ਗਿਆ। ਰੋਮ ੨ ਕਰਕੇ ਪ੍ਰੇਮ ਵੈਰਾਗ ਚ ਢਲ਼ ਕੇ ਆਪਣੇ ਪਰਮਪੂਜਨਮੀਕ ਪਤੀ ਪ੍ਰਮੇਸਰ ਜੀ ਦਾ ਜਸ ਇਉਂ ਕੀਤਾ:- [੧]ਅਵਧ [੨]ਓਜ ਕੀ,ਅਵਧਿ [੩]ਧੀਰ ਕੀ,ਅਵਧਿ [੪]ਅਵੱਗਯਾ ਲਹੀ ਸਹਾਰ।ਤੁਮ ਬਿਨ ਕਉਨ ਕਰੈ [੫]ਅਸ ਕਾਰਜ, ਹਿੰਦੁ ਧਰਮ ਕੋ ਧਰਿ ਕਰਿ ਭਾਰ। ਕਰਹੁ ਸੁ ਭਲੀ. [੬]ਤਰਕ ਕੋ ਕਿਮ ਕਰਿ, ਹਮ ਕੋ ਦਰਸ਼ਨ ਪਯਾਸ [੭]ਉਦਾਰ। ਇੱਕ ਸਮ ਲੋਕ ਪ੍ਰਲੋਕ ਅਨੰਦਹੁ, ਪ੍ਰਤਿਪਾਲਹੁ ਸਭਿ ਕੇ ਦਾਤਾਰ॥॥੧੫॥
[੧]ਹੱਦ [੨]ਬਲ [੩]ਧੀਰਜ [੪]ਬਿਅਦਬੀ [੫]ਐਸਾ [੬]ਸ਼ੰਕਾ [੭]ਬਹੁਤੀ।

ਵਾਹਿਗੁਰੂ॥ ਗੁਰੂ ਮਹਿਲਾਂ ਚ ਦਾਸ ਦਾਸੀਆਂ ਉੱਚੀ ੨ ਪੂਰਨ ਪ੍ਰੇਮ ਸਹਿਤ ਰੋਣ ਲੱਗੇ ਤੇ ਇਹ ਵੈਰਾਗਮਈ ਬਚਨ ਕਹੇ, "ਹੇ ਸਾਚੇ ਮਹਾਰਾਜ ਸਾਹਿਬ ਜੀ! ਹੁਣ ਸਾਨੂੰ ਕੌਣ ਸੰਭਾਲੇਗਾ? ਆਪ ਜੀ ਸਾਡੇ ਲੋਕ ਪ੍ਰਲੋਕ ਦੇ ਰਖਵਾਲੇ ਹੋਂ।" ਯਥਾ:- ਇਹ ਲੋਕਿ ਪਰਲੋਕਿ ਸੰਗਿ ਸਹਾਈ; ਜਤ ਕਤ ਮੋਹਿ ਰਖਵਾਲੇ॥

ਵਾਹਿਗੁਰੂ॥ ਮਹਿਲਾਂ ਚੋਂ ਰੋਣ ਦੀ ਅਵਾਜ਼ ਸੁਣ ਕੇ, ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਸੇਵਕ ਨੂੰ ਭੇਜਿਆ ਤੇ ਕਿਹਾ, "ਪਰਮਪੂਜਨੀਕ ਸੱਚੇ ਸਤਿਗੁਰੂ ਪਰਮ ਪਿਤਾ ਜੀ ਲਈ, ਸੋਗ ਵਿਰਲਾਪ ਨਾ ਕਰੋ। ਯਥਾ:- ਕਬੀਰ ਸੰਤ ਮੂਏ ਕਿਆ ਰੋਈਐ; ਜੋ ਅਪੁਨੇ ਗ੍ਰਿਹਿ ਜਾਇ॥ਖੰਡ ਬ੍ਰਹਮੰਡ ਨੂੰ ਉਧਾਰਨ ਵਾਲੇ ਪੂਰਨ ਪੁਰਖੁ ਪਰਮਪੂਜਨੀਕ ਗੁਰੂ ਪਿਤਾ ਜੀ ਸਦਾ ਹਾਜ਼ਰ ਨਾਜ਼ਰ ਵਿਆਪਕ ਅਬਿਨਾਸੀ ਸੁਖ;ਆਪਨ ਆਸਨ॥ਬ੍ਰਹਮ ਸਰੂਪ ਹਨ।ਪਰਮਪੂਜਨੀਕ ਪਿਆਰੇ ਗੁਰੂ ਪਿਤਾ ਜੀ ਕਰਮ ਜਾਲ ਤੋਂ ਰਹਿਤ, ਬੱਦਲ ਵਾਂਗ ਪ੍ਰਗਟ ਹੋ ਕੇ, ਸਾਚ ਨਾਮ ਕੀ ਅੰਮ੍ਰਿਤ ਵਰਖਾ॥ਕਰਕੇ, ਸੁਤੰਤ੍ਰ ਅਲੋਪ ਹੋ ਗਏ ਹਨ, ਆਪਣੇ ਪਿਆਰੇ ਸਿੱਖਾਂ ਨੂੰ ਉਧਾਰਨ ਲਈ ਸਦਾ ਪ੍ਰਗਟ ਹਨ।" ਸੱਚੇ ਸਤਿਗੁਰੂ ਸਾਹਿਬ ਜੀ ਦਾ ਬਖ਼ਸ਼ਿਆ ਪੂਰਨ ਬ੍ਰਹਮ ਗਿਆਨ ਉਪਦੇਸ਼ ਸੁਣ ਕੇ ਸਭ ਪ੍ਰੇਮੀਆਂ ਧੀਰਜ ਕੀਤਾ।

੨੦੩.ਵਾਹਿਗੁਰੂ ਭਾਈ ਜੈਤਾ ਜੀ,ਸੱਚੇ ਸਤਿਗੁਰੂ ਸਾਹਿਬ ਜੀ ਦਾ ਪਰਮਪਵਿੱਤ੍ਰ ਸੀਸ ਲੈ ਕੇ,ਸ੍ਰੀ ਕੀਰਤਪੁਰ ਸਾਹਿਬ ਜੀ ਪਹੁੰਚੇ:-ਵਾਹਿਗੁਰੂ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਦੋ ਘੋੜ ਅਸਵਾਰ ਪ੍ਰੇਮੀ ਖ਼ਬਰ ਲੈਣ ਲਈ ਦਿੱਲੀ ਭੇਜੇ। ਭਾਈ ਜੈਤਾ ਜੀ, ਸੱਚੇ ਸਤਿਗੁਰੂ ਸਾਹਿਬ ਜੀ ਦਾ ਪਰਮਪਵਿੱਤ੍ਰ ਸੀਸ ਨਿੰਮ ਦੇ ਪੱਤਿਆਂ ਤੇ ਬਹੁਤੇ ਬਸਤ੍ਰਾਂ ਚ ਵਲ੍ਹੇਟ ਕੇ, ਆਪਣੇ ਸਿਰ 'ਤੇ ਲਈ ਆਉਂਦੇ ਦੇਖੇ, ਇੱਕ ਦੂਜੇ ਨੂੰ ਸਿਆਣ ਕੇ ਬੰਦਨਾ ਕੀਤੀ, ਖਬਰ ਪੁੱਛੀ। ਭਾਈ ਸਾਹਿਬ ਜੀ ਨੇ ਇਸ਼ਾਰਾ ਕਰਕੇ ਕਿਹਾ, "ਦਾਸਨ ਦਾਸ ਦੇ ਸਿਰ 'ਤੇ, ਮਹਾਰਾਜ ਸਾਹਿਬ ਜੀ ਦੇ ਪਰਮਪੂਜਨੀਕ ਪਰਮਪਵਿੱਤ੍ਰ ਸੀਸ ਸਾਹਿਬ ਜੀ ਹਨ, ਤੁਸੀਂ ਸ੍ਰੀ ਅਨੰਦਪੁਰ ਸਾਹਿਬ ਜੀ ਪਹੁੰਚ ਕੇ ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੂੰ ਖਬਰ ਦਿਓ, ਦਾਸ ਕੀਰਤਪੁਰ ਸਾਹਿਬ ਜੀ ਠਹਿਰੇਗਾ।"ਇਨ੍ਹਾਂ ਸਿੱਖਾਂ ਨੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੂੰ ਖਬਰ ਦਿਤੀ, ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਦੇ ਹੁਕਮ ਅਨੁਸਾਰ ਸੁੰਦਰ ਬਿਵਾਨ ਦੀ ਤਿਆਰੀ ਕੀਤੀ।

੨੦੪.ਵਾਹਿਗੁਰੂ ਪਰਮਪੂਜਨੀਕ ਪਰਮਪਵਿੱਤ੍ਰ ਸੀਸ ਸਸਕਾਰ ਬਾਰੇ ਸ਼ੁਭ ਵੀਚਾਰ,ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਸਤਿਸੰਗਤ ਜੀ ਸਮੇਤ,ਸ੍ਰੀ ਕੀਰਤਪੁਰ ਸਾਹਿਬ ਜੀ ਪਹੁੰਚੇ, 'ਰੰਗਰੇਟੇ ਗੁਰੂ ਕੇ ਬੇਟੇ' ਵਰ:-ਮਹੱਲੇ ਦਸਵੇਂ ਜੀ ਨੇ,ਪਰਮਪੂਜਨੀਕ ਮਾਤਾਵਾਂ ਕੋਲ਼ ਜਾ ਕੇ ਪੁੱਛਿਆ, "ਪਰਮਪਵਿੱਤ੍ਰ ਸੀਸ ਦਾ ਸਸਕਾਰ ਕਿੱਥੇ ਕਰੀਏ?" ਇੱਧਰੋਂ ਮਸੰਦਾਂ ਨੇ ਇਕੱਠੇ ਹੋ ਕੇ ਕਿਹਾ, "ਸ੍ਰੀ ਕੀਰਤਪੁਰ ਸਾਹਿਬ ਜੀ ਸਸਕਾਰਨਾ ਚਾਹੀਏ, ਕਿਉਂਕਿ ਇੱਥੇ ਪਰਮਪੂਜਨੀਕ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਜੋਤੀ ਜੋਤਿ ਸਮਾਏ ਹਨ।" ਇਹ ਸੁਣ ਕੇ ਪਰਮਪੂਜਨੀਕ ਮਾਤਾ ਗੁਜਰੀ ਕੌਰ ਜੀ ਬੋਲੇ, "ਪਰਮਪੂਜਨੀਕ ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਗੁਰੂ ਪ੍ਰਮੇਸਰ ਜੀ ਨੇ ਇਹ ਨੱਗਰ ਵਸਾਇਆ ਹੈ,ਸਮੂੰਹ ਸੰਗਤਾਂ,ਅਵਿਲੋਕਉ ਰਾਮ ਕੋ ਮੁਖਾਰਬਿੰਦ॥ਅਨੁਸਾਰ ਸੱਚੇ ਸਤਿਗੁਰੂ ਸਾਹਿਬ ਜੀ ਦੇ ਦਰਸ਼ਨ ਕਰਨਗੀਆਂ ਤੇ ਇਸ ਨੱਗਰੀ ਦੀ ਮਹਾਨਤਾ ਵਧੇਗੀ।" ਸਮੂੰਹ ਸਚਿਆਰੇ ਸਿੱਖਾਂ ਨੇ ਭੀ ਮਾਤਾ ਜੀ ਅਨੁਸਾਰ ਪ੍ਰੇਮ ਬੇਨਤੀ ਕੀਤੀ। ਸ੍ਰਬੱਤ ਦੇ ਭਲੇ ਹਿਤ ਸ਼ਹੀਦ ਹੋਣ ਵਾਲੇ, ਸੱਚੇ ਸਤਿਗੁਰੂ ਸਾਹਿਬ ਜੀ ਦਾ ਪਰਮਪੂਜਨੀਕ ਪਰਮਪਵਿੱਤ੍ਰ ਸੀਸ ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ ਲਿਆ ਕੇ ਸਸਕਾਰਨ ਦਾ ਫੈਸਲਾ ਕੀਤਾ ਗਿਆ।

ਵਾਹਿਗੁਰੂ॥ ਸੁੰਦਰ ਬਿਬਾਨ ਦੇ ਮਗਰ ੨ ਗੁਰੂ ਪ੍ਰੇਮੀ ਸਿੱਖ, ਗੁਰਬਾਣੀ ਪੜ੍ਹਦਿਆਂ ਸ੍ਰੀ ਕੀਰਤਪੁਰ ਸਾਹਿਬ ਜੀ ਨੂੰ ਚੱਲੇ। ਸਭ ਦੇ ਤਨ ਮਨ ਗੁਰੂ ਪ੍ਰੇਮ ਵੈਰਾਗ ਚ ਢਲ ਗਏ, ਨੇਤ੍ਰਾਂ ਚ ਵੈਰਾਗ ਜਲ ਆ ਗਿਆ, ਵਿੱਚ ੨ ਪ੍ਰੇਮੀ ਗੁਰੂ ਜਸ ਕਰਦਿਆਂ ਆਏ, ਗੁਰਦੁਆਰਾ ਵਿਮਾਨਗੜ੍ਹ ਸ੍ਰੀ ਕੀਰਤਪੁਰ ਸਾਹਿਬ ਜੀ ਪਹੁੰਚੇ। ਸ੍ਰੀ ਸੀਸ ਸਾਹਿਬ ਜੀ ਦੇ ਦਰਸ਼ਨ ਕਰਦਿਆਂ ਹੀ, ਵਾਹਿਗੁਰੂ ਮਹੱਲੇ ਦਸਵੇਂ ਅਤੇ ਸਤਿਸੰਗਤ ਜੀ ਨੇ ਦੋਵੇਂ ਹੱਥ ਜੋੜ ਕੇ ਸ੍ਰੀ ਸੀਸ ਸਾਹਿਬ ਜੀ ਨੂੰ ਨਮਸਕਾਰ ਕੀਤੀ। ਬਾਬੇ ਜੈਤੇ ਜੀ ਨੇ ਸ੍ਰੀ ਸੀਸ ਸਾਹਿਬ ਜੀ ਨੂੰ ਨਮਸਕਾਰ ਕਰਕੇ, ਸ੍ਰੀ ਬਿਬਾਨ ਸਾਹਿਬ ਜੀ ਚ ਸਜਾ ਕੇ ਡੰਡਉਤ ਬੰਦਨ ਨਮਸਕਾਰ ਕਰਕੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਅਤੇ ਸਤਿਸੰਗਤ ਜੀ ਨੂੰ ਦੋਵੇਂ

ਹੱਥ ਜੋੜ ਸਿਰ ਝੁਕਾ ਕੇ ਨਮਸਕਾਰ ਕੀਤੀ। ਵਾਹਿਗੁਰੂ ਦਸਵੇਂ ਪਾਤਿਸਾਹ ਜੀ ਨੇ ਭਾਈ ਜੈਤੇ ਜੀ ਨੂੰ ਮੇਰੈ ਮਨਿ ਤਨਿ ਪ੍ਰੀਤਿ ਲਗਾਈ ਸਤਿਗੁਰਿ; ਹਰਿ ਮਿਲਿਓ ਲਾਇ ੧ਝਪੀੜਾ॥(੧ਜੱਫੀ) ਅਨੁਸਾਰ ਛਾਤੀ ਨਾਲ ਲਾ ਕੇ ਇਹ ਸ਼ੁਭ ਵਰ ਬਖ਼ਸ਼ਿਆ:– 'ਰੰਗਰੇਟੇ ਗੁਰੂ ਕੇ ਬੇਟੇ'। ਸੱਚੇ ਸਤਿਗੁਰੂ ਸਾਹਿਬ ਜੀ ਸਮੇਤ ਸਭ ਸੰਗਤਾਂ ਨੇ ਪਰਮਪਵਿੱਤ੍ਰ ਸੀਸ ਦੇ ਅਤਿਅੰਤ ਵੈਰਾਗਮਈ ਦਰਸ਼ਨ ਕਰਕੇ, ਪੂਰਨ ਅਦਬ ਪ੍ਰੇਮ ਵੈਰਾਗ ਸਹਿਤ ਨਮਸਕਾਰ ਕੀਤੀ। ਨਾਨਕ, ਰੁੰਨਾ ਬਾਬਾ ਜਾਣੀਐ; ਜੇ ਰੋਵੈ ਲਾਇ ਪਿਆਰੋ॥ਅਨੁਸਾਰ ਗੁਰੂ ਪ੍ਰਮੇਸਰ ਜੀ ਤੇ ਸਤਿਸੰਗਤ ਜੀ ਨੇ ਬਹੁਤ ਹੀ ਵੈਰਾਗ ਕੀਤਾ। ਯਥਾ:– ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ॥) ਹਉ ਰਹਿ ਨ ਸਕਾ. ਬਿਨੁ ਦੇਖੇ ਪ੍ਰੀਤਮਾ; ਮੈ ਨੀਰੁ ਵਹੇ ਵਹਿ. ਚਲੈ ਜੀਉ॥

ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਜੀ ਦੇ ਪੁੱਛਣ ਤੋਂ ਬਾਬੇ ਜੈਤੇ ਜੀ ਨੇ ਪਿੱਛੇ ਦੱਸੇ ਅਨੁਸਾਰ ਦਿੱਲੀ ਸੀਸ ਕੋ ਵਾਰ ਕੈ, ਤਿਲਕ ਜੰਞੂ ਹਿੰਦ ਰਾਖ। ਪੰਥ ਖਾਲਸਾ ਰਚਨ ਹਿਤ, ਸ਼ਾਂਤਿ ਸਹੀਦੀ ਲਾਖ। ਅਨੁਸਾਰ ਪਰਮਪੂਜਨੀਕ ਨੌਵੇਂ ਪਾਤਿਸਾਹ ਜੀ ਦੀ ਵੈਰਾਗਮਈ ਕੁਰਬਾਨੀ ਭਰੀ ਸ਼ਹੀਦੀ ਤੇ ਸੀਸ ਤੇ ਧੜ ਦੇ ਸੰਭਾਲ ਦਾ ਪ੍ਰਸੰਗ ਸੁਣਾਇਆ। ਭਾਈ ਜੈਤੇ ਜੀ ਨੇ ਕਿਹਾ, "ਸੱਚੇ ਸਤਿਗੁਰੂ ਸਾਹਿਬ ਜੀ ਦੀ ਕੁਰਬਾਨੀ ਮਗਰੋਂ ਦਾਸਨਦਾਸ ਦੇ ਪਿਤਾ ਜੀ ਦਾ ਧੜ ਤੇ ਸੀਸ, ਸੱਚੇ ਸਤਿਗੁਰੂ ਸਾਹਿਬ ਜੀ ਦੇ ਸ਼ਹੀਦੀ ਅਸਥਾਨ 'ਤੇ ਰੱਖੇ, ਦਾਸਨ ਦਾਸ ਨੂੰ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ ਪਹਿਲਾਂ ਹੀ ਇਹ ਹੌਸਲਾ ਦਿਤਾ ਸੀ ਕਿ ਤੁਸੀਂ ਸੀਸ ਲੈ ਕੇ ਸ੍ਰੀ ਅਨੰਦਪੁਰ ਸਾਹਿਬ ਜੀ ਨੂੰ ਪੂਰਨ ਨਿਰਭੈਤਾ ਸਹਿਤ ਗੁਰਬਾਣੀ ਪੜ੍ਹਦੇ ਸਿਮਰਨ ਕਰਦੇ ਜਾਣਾ। ਆਪ ਜੀ ਨੂੰ ਥਕਾਵਟ ਭੁੱਖ ਉਨੀਂਦ੍ਰਾ ਨਹੀਂ ਹੋਵੇਗਾ। ਇਹ ਆਪਣਾ ਧਰਮ ਕਾਰਜ ਸਤਿਗੁਰੂ ਸਾਹਿਬ ਜੀ ਨੇ ਆਪ ਹੀ ਕੀਤਾ ਹੈ।" ਯਥਾ:–ਜਿਸ ਕਾ ਕਾਰਜੁ ਤਿਨ ਹੀ ਕੀਆ;ਮਾਣਸੁ ਕਿਆ ਵੇਚਾਰਾ ਰਾਮ॥) ;ਏਹੁ ਕਾਜੁ ਤੁਮ੍ ਆਪਿ ਕੀਓ॥"ਹੇ ਗ੍ਰੀਬ ਨਿਵਾਜ ਜੀ! ਦਾਸਨ ਦਾਸ 'ਤੇ ਕ੍ਰਿਪਾ ਕਰਕੇ ਆਪਣੇ ਚਰਨਾਂ ਨਾਲ ਜੋੜੋ, ਨਾਮ ਧਨ ਬਖ਼ਸ਼ੋ, ਸਤਿਗੁਰੂ ਸਾਹਿਬ ਜੀ ਦੀ ਕੁਰਬਾਨੀ ਤੋਂ ਗੁਣ ਲੈ ਕੇ ਤਨੁ ਮਨੁ ਧਨੁ ਅਰਪੀ ਸਭੋ; ਸਗਲ ਵਾਰੀਐ ਇਹ ਜਿੰਦੁ॥ਅਨੁਸਾਰ ਤਨ ਮਨ ਧਨ ਜਿੰਦ ਆਪ ਜੀ ਤੋਂ ਕੁਰਬਾਨ ਕਰ ਸਕਾਂ।" ਯਥਾ:– ਦੋਹਿਰਾ:– ਨਾਮੁ ਧਨੰ ਦੇਵੋ ਗੁਰੂ ਮਨ ਕਾ ਮਾਣ ਮਿਟਾਇ। ਕਿਰਪਾ ਕਰ ਲਿਵ ਲਾਈਏ, ਮਨ ਤਨ ਏਕੁ ਦਿਖਾਇ।

ਪਰਮਪਵਿੱਤ੍ਰ ਸੀਸ ਸਾਹਿਬ ਜੀ ਬਿਬਾਨ ਚ ਪੂਰਨ ਪ੍ਰੇਮ ਸਹਿਤ ਸਜਾ ਕੇ, ਕੀਮਤੀ ਦੁਸ਼ਾਲੇ, ਫ਼ੁੱਲਾਂ ਦੀਆਂ ਮਾਲਾਂ ਸਜਾ ਕੇ ਮੱਥਾ ਟੇਕਿਆ। ਵਾਹਿਗੁਰੂ ਦਸਵੇਂ ਪਾਤਿਸਾਹ ਜੀ ਨੇ ਆਪ ਅਰਦਾਸ ਕੀਤੀ, ਮਾਰੂ ਤੇ ਵਡਹੰਸ ਦੇ ਵੈਰਾਗਮਈ ਸ਼ਬਦ ਪੜ੍ਹਦਿਆਂ ਰਾਗੀ ਅੱਗੇ ੨ ਚੱਲੇ, ਫ਼ੁੱਲਾਂ ਦੀ ਵਰਖਾ, ਜਾਪ ਕਰਦਿਆਂ ਪੂਰਨ ਪ੍ਰੇਮ ਅਦਬ ਸਤਿਕਾਰ ਵੈਰਾਗ ਸਹਿਤ ਸ੍ਰੀ ਅਨੰਦਪੁਰ ਸਾਹਿਬ ਜੀ ਪਹੁੰਚੇ, ਜਿਨ੍ਹਾਂ ੨ ਨੇ ਖ਼ਬਰ ਸੁਣੀ, ਸਿੱਖ, ਹਿੰਦੂ ਤੇ ਮੁਸਲਮਾਨ ਸਭ ਸੰਗਤਾਂ ਦਰਸ਼ਨਾਂ ਨੂੰ ਆਈਆਂ। ਸਭ ਨੇ ਨੌਰੰਗੇ ਨੂੰ ਗਾਲ਼ਾਂ ਬਦ ਅਸੀਸਾਂ ਸ੍ਰਾਪ ਦਿਤੇ, "ਇਸ ਭ੍ਰਿਸਟੇ ਹੰਕਾਰੀ ਦਾ ਰਾਜ ਨਸ਼ਟ ਹੋ ਜਾਵੇਗਾ,

ਇਸ ਕਲੰਕੀ ਦਾ ਕਲੰਕ ਨਹੀਂ ਲਹੇਗਾ।" ਪਰਮਪੂਜਨੀਕ ਮਾਤਾ ਗੁਜਰੀ ਕੌਰ ਜੀ, ਸ੍ਰੀ ਅਨੰਦਪੁਰ ਸਾਹਿਬ ਜੀ ਦੀ ਸਤਿਸੰਗਤ ਸਮੇਤ ਬਾਹਰ ਆਏ, ਸਤਿਸੰਗਤ ਜੀ ਨੇ ਬਿਬਾਨ ਦੇ ਵੈਰਾਗਮਈ ਦਰਸ਼ਨ ਕਰਕੇ, ਸੱਚੇ ਸਤਿਗੁਰੂ ਸਾਹਿਬ ਜੀ ਦੇ ਭਾਰੀ ਗੁਣ ਚਿਤਵੇ। ਪਰਮਪੂਜਨੀਕ ਮਾਤਾ ਗੁਜਰੀ ਕੌਰ ਜੀ ਨੇ ਪੂਰਨ ਪ੍ਰੇਮ ਵੈਰਾਗ ਸਹਿਤ ਕਿਹਾ, "ਆਪ ਜੀ ਦੇ ਸਾਹਿਬਜ਼ਾਦੇ ਜੀ ਦੀ ਆਯੂ ਨਿਆਣੀ ਹੈ, ਪਰਮਪੂਜਨੀਕ ਬ੍ਰਿਧ ਮਾਤਾ ਜੀ ਤੇ ਸਮੂੰਹ ਸਤਿਸੰਗਤ ਜੀ ਨੂੰ ਬੜਾ ਭਾਰੀ ਸੰਕਟ ਹੈ।" ਹੱਥ ਜੋੜ ਕੇ ਨਮਸਕਾਰ ਕਰਦਿਆਂ ਮੱਥਾ ਟੇਕਿਆ, ਗੁਰੂ ਬਖ਼ਸ਼ਿਸ਼ਾਂ ਨੂੰ ਯਾਦ ਕਰਕੇ, ਨੇਤ੍ਰਾਂ ਚੋਂ ਆਪ ਮੁਹਾਰਾ ਜਲ ਡਿੱਗਿਆ।

੨੦੫.ਪਰਮਪਵਿੱਤ੍ਰ ਸੀਸ ਸਾਹਿਬ ਜੀ ਲੈ ਕੇ,ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ ਪਹੁੰਚੇ।ਪਰਮਪੂਜਨੀਕ ਮਾਤਾਵਾਂ ਸਮੂੰਹ ਪ੍ਰੇਮੀਆਂ ਨੇ ਲੂੰ ੨ ਕਰਕੇ ਘਣਾ ਵੈਰਾਗ ਕੀਤਾ।ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਅਰਦਾਸ ਕਰਕੇ ਚੰਡਾ ਲਾਇਆ ਦੋ ਚਿਖਾਂ ਬਲੀਆਂ:- ਪਰਮਪਵਿੱਤ੍ਰ ਅਸਥਾਨ ਸ੍ਰੀ ਸੀਸ ਗੰਜ ਸਾਹਿਬ ਜੀ ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ ਪਹੁੰਚੇ। ਸੱਚੇ ਸਤਿਗੁਰੂ ਸਾਹਿਬ ਜੀ ਦੀ ਆਗਿਆ ਪਾ ਕੇ, ਬਿਬਾਨ ਸਾਹਿਬ ਜੀ ਉਤਾਰੇ ਗਏ। ਪਰਮਪੂਜਨੀਕ ਬ੍ਰਿਧ ਮਾਤਾ ਨਾਨਕੀ ਜੀ ਨੇ ਆਪਣੇ ਅਵਤਾਰੀ ਦਿਲ ਜਾਨ ਤੋਂ ਪਿਆਰੇ ਲਾਲ ਜੀ ਦੇ ਪਰਮਪਵਿੱਤ੍ਰ ਸੀਸ ਦੇ ਦਰਸ਼ਨ ਕਰਕੇ ਉੱਚੀ ੨ ਪੁਕਾਰ ੨ ਕੇ ਕਿਹਾ, "ਹੇ ਸ਼ਾਂਤ ਸਰੂਪ ਪਿਆਰੇ ਸੁੰਦਰ ਲਾਲ ਜੀ! ਮੈਂ ਆਪ ਜੀ ਦਾ ਸੁੰਦਰ ਨੂਰੋ ਨੂਰ ਸੱਚ ਚ ਰੰਗਿਆਂ ਰੱਤਿਆ ਚਿਹਰਾ ਦੇਖ ਲਵਾਂ, ਹੁਣ ਮੈਂ ਤੇਰੇ ਵਿਯੋਗ ਚ ਦੁਖੀ ਕਿਵੇਂ ਜੀਆਂਗੀ?" ਮਾਤਾ ਨਾਨਕੀ ਜੀ ਨੇ ਅਵਤਾਰੀ ਪਿਆਰੇ ਲਾਲ ਜੀ ਦੇ ਪਰਮਪਵਿੱਤ੍ਰ ਸੀਸ ਨੂੰ ਹੱਥ ਲਾ ਕੇ ਬੜਾ ਹੀ ਦੁੱਖ ਮੰਨਿਆਂ, ਸੁੰਦਰ ਮੁਖਾਰਬਿੰਦ ਨੂਰੋ ਨੂਰ ਹੈ, ਪਰਮਪਵਿੱਤ੍ਰ ਸੁੰਦਰ ਸੱਚੇ ਦਾੜ੍ਹੇ ਦੇ ਸੁੰਦਰ ਕੇਸ ਕਾਲ਼ੇ ਚਿੱਟੇ ਮਿਲਵੇਂ ਸ਼ੋਭਨੀਕ ਹੋ ਰਹੇ ਹਨ, ਸਾਰੀ ਸਤਿਸੰਗਤ ਜੀ ਦੀ ਭੀੜ ਨੇ ਗੁਰੂ ਪ੍ਰਮੇਸਰ ਜੀ ਦੇ ਪਰਮਪਵਿੱਤ੍ਰ ਸ਼ੁਭ ਸੀਸ ਦੇ ਦਰਸ਼ਨ ਕੀਤੇ, ਚੰਦਨ ਦੀ ਚਿਖ਼ਾ 'ਤੇ ਸਜਾ ਕੇ, ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਅੰਮ੍ਰਿਤ ਰੂਪ ਸ੍ਰੀ ਜਪੁ ਜੀ ਸਾਹਿਬ ਜੀ ਦੇ ਪਰਮਪਵਿੱਤ੍ਰ ਪਾਠ ਉਪ੍ਰੰਤ ਆਪ ਅਰਦਾਸ ਕਰਕੇ ਚੰਡਾ ਲਾ ਦਿਤਾ, ਗੁਰੂ ਪਿਆਰੇ ਰਾਗੀਆਂ ਨੇ ਸੱਚੇ ਸਤਿਗੁਰੂ ਸਾਹਿਬ ਜੀ ਦੇ ਪ੍ਰੇਮ ਵੈਰਾਗ ਚ ਲੀਣ ਹੋ ਕੇ, ਅੰਮ੍ਰਿਤ ਕੀਰਤਨ ਕੀਤਾ, ਉਪ੍ਰੰਤ ਸ੍ਰੀ ਕੀਰਤਨ ਸੋਹਿਲੇ ਸਾਹਿਬ ਜੀ ਦਾ ਪਰਮਪਵਿੱਤ੍ਰ ਪਾਠ ਕਰਕੇ, ਅਰਦਾਸ ਕੀਤੀ। ਉਪ੍ਰੰਤ ਸਤਲੁਜ ਚ ਇਸ਼ਨਾਨ ਕਰਕੇ, ਇੱਕ ਮਨ ਹੋ ਕੇ ਗੁਰਬਾਣੀ ਪੜ੍ਹਨ ਲੱਗੇ, ਬਹੁਤੇ ਪ੍ਰੇਮੀ ਗੁਰੂ ਸਾਹਿਬ ਜੀ ਦੇ ਸਰੂਪ ਦਾ ਪਰਮਪਵਿੱਤ੍ਰ ਧਿਆਨ ਧਰ ਕੇ ਸਿਮਰਨ ਕਰਨ ਲੱਗੇ। ਗਾੜ੍ਹੇ ਪ੍ਰੇਮੀ ਚਿਖਾ ਦੁਆਲੇ ਬੈਠ ਕੇ ਗੁਰਬਾਣੀ ਪੜ੍ਹਦੇ ਰਹੇ। ਫੇਰ ਦਰਬਾਰ ਸਾਹਿਬ ਚ ਆ ਕੇ ਅੰਮ੍ਰਿਤ ਕੀਰਤਨ ਉਪ੍ਰੰਤ ਕੜਾਹ ਪ੍ਰਸ਼ਾਦਿ ਵਰਤਾਇਆ। ਸਮੂੰਹ ਪ੍ਰੇਮੀ ਸ੍ਰੀ ਕਲਗੀਧਰ ਪਾਤਿਸਾਹ ਜੀ ਦੇ ਪਿੱਛੇ ੨ ਗੁਰੂ ਕੇ ਮਹਿਲੀਂ ਆਏ। ਦੋਹਿਰਾ:- ਸਤਿਗੁਰ ਗੁਣ ਪ੍ਰਤਾਪ ਕੋ, ਬਰਨੈ ਕੌਣ ਵਿਚਾਰ॥ ਦੀਨਨਿ ਕੀ ਰੱਛਾ ਲੀਏ, ਸੀਸ ਦੀਓ ਗੁਰ ਵਾਰ॥

੨੦੬.ਵਾਹਿਗੁਰੂ॥ ਧੰਨਤਾ ਯੋਗ ਪ੍ਰੇਮੀ ਲੱਖੀਸ਼ਾਹ ਜੀ ਨੇ ਸੱਚੇ ਅਮਰ ਅਬਿਨਾਸੀ ਸਤਿਗੁਰੂ ਸਾਹਿਬ ਦੇ ਦੁਸਹਿਰੇ 'ਤੇ ਸ੍ਰੀ ਅਨੰਦਪੁਰ ਸਾਹਿਬ ਜੀ ਆਉਣਾ ਦੋ ਚਿਖਾਂ ਬਲੀਆਂ:- ਗੁਰੂ ਪ੍ਰੇਮੀ

ਭਾਈ ਲੱਖੀਸ਼ਾਹ ਜੀ ਨੇ ਆ ਕੇ ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੂੰ ਨਮਸਕਾਰ ਕੀਤੀ, ਸੱਚੇ ਸਤਿਗੁਰੂ ਸਾਹਿਬ ਜੀ ਨੇ ਛਾਤੀ ਨਾਲ ਲਾ ਕੇ ਇਹ ਸ਼ੁਭ ਸੱਚਾ ਪਿਆਰਾ ਵਰ ਬਖ਼ਸ਼ਿਆ:- "ਆਉ ਲੱਖੀਸ਼ਾਹ ਵਣਜਾਰੇ, ਗੁਰੂ ਤੇਗਬਹਾਦਰ ਜੀ ਕੇ ਪਿਆਰੇ।" ਭਾਈ ਸਾਹਿਬ ਜੀ ਨੇ ਪਰਮਪਵਿੱਤ੍ਰ ਧੜ ਦੇ ਸਤਿਕਾਰ ਸਹਿਤ ਸਸਕਾਰ ਦਾ ਸਾਰਾ ਪ੍ਰਸੰਗ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਸੁਣਾਇਆ, ਸਤਿਗੁਰੁ; ਸਿਖ ਕੇ ਬੰਧਨ ਕਾਟੈ॥ ਅਨੁਸਾਰ ਸੱਚੇ ਸਤਿਗੁਰੂ ਸਾਹਿਬ ਜੀ ਨੇ ਆਪਣੇ ਪਿਆਰੇ ਦੇ ਜਨਮ ਮਰਨ ਵਿਕਾਰ ਬੰਧਨ ਕੱਟ ਦਿਤੇ ਅਤੇ ਬੇਅੰਤ ਵਰ ਅਸੀਸਾਂ ਦਿਤੀਆਂ। ਯਥਾ:- ਸੁਨਿ ਪ੍ਰਸੰਨ, ਤਿਸ ਪਰ ਤਬਿ ਹੋਏ। "ਜਨਮ ਮਰਨ, ਬੰਧਨ ਤੁਵ ਖੋਏ। ਫੂਲਹਿੰ ਫਲਹਿੰ ਜਗਤ ਮਹਿੰ ਭਾਰੀ। ਹੋਇ ਸੁਖ, ਗੁਰ ਕਾਇਆ ਸਸਕਾਰੀ।(ਸ਼੍ਰੀ ਗੁ: ਪ੍ਰ: ਸੂ:)"

ਵਾਹਿਗੁਰੂ॥ ਬੇਸੁਮਾਰ ਅਥਾਹ ਅਗਨਤ ਅਤੋਲੈ॥ ਵਾਹਿਗੁਰੂ ਸਰੂਪ ਸੱਚੇ ਸਤਿਗੁਰੂ ਸਾਹਿਬ ਜੀ ਦੀਆਂ ਦੋ ਚਿਖਾਂ ਬਲ਼ੀਆਂ, ਇੱਕ ਸ੍ਰੀ ਅਨੰਦਪੁਰ ਸਾਹਿਬ ਜੀ, ਦੂਜੀ ਸ੍ਰੀ ਰਕਾਬਗੰਜ ਸਾਹਿਬ ਜੀ (ਦਿੱਲੀ) ਹੋਰ ਕਿਸੇ ਭੀ ਸ਼ਹੀਦ ਦੀਆਂ ਦੋ ਚਿਖਾਂ ਨਹੀਂ ਬਲ਼ੀਆਂ। ਇਨ੍ਹਾਂ ਬਲਦੀਆਂ ਦੋ ਚਿਖਾਂ ਨੇ ਖੰਡ ਬ੍ਰਹਮੰਡ ਅੰਦਰ ਧਰਮ ਹਿਤ ਕੁਰਬਾਨੀ ਦੇਣ ਦਾ ਨੂਰੀ ਧਰਮੀ ਚਾਨਣ ਕਰਕੇ, ਮੁਰਦੇ ਦਿਲਾਂ ਨੂੰ ਕੁਰਬਾਨ ਹੋਣ ਦਾ ਸਬਕ ਸਿਖਾਇਆ। ਇਸ ਤੋਂ ਨੂਰ ਚਾਨਣ ਲੈ ਕੇ, ਬੇਅੰਤ ਸਿੱਖ ਸਿੰਘਣੀਆਂ ਸ਼ਹੀਦ ਹੋਏ ਤੇ ਸਦਾ ਹੁੰਦੇ ਰਹਿਣਗੇ।

੨੦੭.ਤੇਗਬਹਾਦਰ ਸਿਮਰਿਐ; ਘਰ ਨਉਨਿਧਿ ਆਵੈ ਧਾਇ॥ ਅਨੁਸਾਰ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਦਾ ਵੈਰਾਗਮਈ ਸ਼ੁਭ ਸੱਚਾ ਪਰਮਪਵਿੱਤ੍ਰ ਅਸਤੋਤ੍ਰ:- ਜਿਨ੍ਹਾਂ ਵਾਹਿਗੁਰੂ ਬ੍ਰਹਮ ਜੀ ਨੇ ਕੋਟਾਨ ਕੋਟਿ ਖੰਡ ਬ੍ਰਹਮੰਡ ਦੀ ਸੁੰਦਰ ਰਚਨਾ ਰਚੀ ਹੈ, ਤਿਨ੍ਹਾਂ ਨੇ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਤੇਗਬਹਾਦਰ ਸਾਹਿਬ ਸੱਚੇ ਪਾਤਿਸਾਹ ਜੀ ਦਾ ਪਰਮਪਵਿੱਤ੍ਰ ਸ਼ੁਭ ਸੱਚਾ ਅਵਤਾਰ ਧਾਰਿਆ ਹੈ। ਅਨੰਤ ਬ੍ਰਹਮੰਡਾਂ ਚ ਜਿਤਨੇ ਗੁਪਤ ਪ੍ਰਗਟ ਸੂਖਮ ਤੋਂ ਸੂਖਮ ਵੱਡੇ ਤੋਂ ਵੱਡੇ ਅਕਾਰ ਹਨ, ਇਨ੍ਹਾਂ ਸਮੇਤ ਪਰਮਪੂਜਨੀਕ ਨਿਰਗੁਨ ਬ੍ਰਹਮ ਜੀ ਹਰ ਸਮੇਂ ਜਪਦੇ ਹਨ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਧੰਨ ਹਨ, ਸ੍ਰਬੱਤ ਦੇ ਭਲੇ ਹਿਤ ਹੁਣ ਸੀਸ ਕੁਰਬਾਨ ਕਰ ਰਹੇ ਹਨ। ਕੁਰਬਾਨੀ ਦੇਣ ਸਮੇਂ, ਨਾਮੁ ਜਪਤ. ਕੋਟਿ ਸੂਰ ਉਜਾਰਾ; ਬਿਨਸੈ ਭਰਮੁ ਅੰਧੇਰਾ॥ਅਨੁਸਾਰ ਕੋਟਾਨ ਕੋਟਿ ਸੂਰਜਾਂ ਦੇ ਉਜਾਰੇ ਸਹਿਤ ਆਪ ਜੀ ਨਾਮ ਜਪਦੇ ਰਹੇ।

ਵਾਹਿਗੁਰੂ ਪਰਮਪੂਜਨੀਕ ਨਿਰਗੁਨ ਬ੍ਰਹਮ ਜੀ ਆਪਣੇ ਰਚੇ ਅਸੰਖ ਬ੍ਰਹਮੰਡ ਤੇ ਉਨ੍ਹਾਂ ਚ ਚੜ੍ਹੇ ਅਸੰਖ ਸੂਰਜ ਚੰਦ੍ਰਮਿਆਂ ਤਾਰੇ ਮੰਡਲਾਂ, ਉਨ੍ਹਾਂ ਦੇ ਪ੍ਰਕਾਸ਼, ਉਨ੍ਹਾਂ ਦੀਆਂ ਕਿਰਨਾਂ, ਉਨ੍ਹਾਂ ਦੇ ਪ੍ਰਛਾਵੇਂ ਸਹਿਤ ਹਰ ਸਮੇਂ ਜਪਦੇ ਹਨ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਧੰਨ ਹਨ, ਹੁਣ ਸੀਸ ਕੁਰਬਾਨ ਕਰ ਰਹੇ ਹਨ। ਕੁਰਬਾਨੀ ਦੇਣ ਸਮੇਂ ਵਾਹਿਗੁਰੂ ਰਾਮ ਜੀ ਚ ਇੱਕ ਜੋਤਿ ਲੀਣ ਰਹੇ। ਯਥਾ:- ਅਬ ਤਉ. ਜਾਇ ਚਢੇ ਸਿੰਘਾਸਨਿ; ਮਿਲੇ ਹੈ. ਸਾਰਿੰਗ ਪਾਨੀ॥ ਰਾਮ ਕਬੀਰਾ. ਏਕ ਭਏ ਹੈ; ਕੋਇ. ਨ ਸਕੈ ਪਛਾਨੀ॥

ਪਰਮਪੂਜਨੀਕ ਵਾਹਿਗੁਰੂ ਜੀ ਆਪਣੇ ਖਰੇ ਪਿਆਰੇ ਸਚਿਆਰੇ ਅਪਾਰੇ ਨਿਆਰੇ ਨਿਰਵਿਕਾਰੇ, ਅਨੰਤ ਬ੍ਰਹਮੰਡਾਂ ਦੇ ਸੰਤਾਂ ਭਗਤਾਂ ਪ੍ਰੇਮੀਆਂ ਪਰਉਪਕਾਰੀਆਂ ਨਿਸ਼ਕਾਮੀਆਂ ਮਹਾਂਪੁਰਸ਼ਾਂ ਸ਼ਹੀਦਾਂ ਸਮੇਤ, ਹਰ ਸਮੇਂ ਜਪਦੇ ਹਨ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਧੰਨ ਹਨ, ਹੁਣ ਸੀਸ ਕੁਰਬਾਨ ਕਰ ਰਹੇ ਹਨ। ਸੀਸ ਕੁਰਬਾਨ ਕਰਨ ਸਮੇਂ ਜੋਤੀ ਸਰੂਪ ਬ੍ਰਹਮ ਚ ਇਉਂ ਲੀਣ ਰਹੇ, ਜਿਉ ਜਲ ਮਹਿ ਜਲੁ; ਆਇ ਖਟਾਨਾ॥ ਤਿਉ ਜੋਤੀ ਸੰਗਿ; ਜੋਤਿ ਸਮਾਨਾ॥)ਦਰਸਨੁ ਦੇਖਿ ਪਤੰਗ ਜਿਉ; ਜੋਤੀ ਅੰਦਰਿ ਜੋਤਿ ਸਮਾਣੀ।

ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਨੇ ਆਪਣੇ ਨਿਰਗੁਨ ਸਰੂਪ ਦੁਆਰਾ ਅਨੰਤ ਧਰਤੀਆਂ ਤੇ ਅਕਾਸ਼ ਖਿਨ ਚ ਰਚੇ ਹਨ, ਹੁਣ ਇਨ੍ਹਾਂ ਚ ਭਰਪੂਰ ਵਿਆਪਕ ਪ੍ਰਕਾਸ਼ਕ ਹੋ ਰਹੇ ਹਨ। ਨਿਰਗੁਨ ਬ੍ਰਹਮ ਜੀ ਇਨ੍ਹਾਂ ਧਰਤੀਆਂ ਦੇ ਕਿਣਕੇ ੨ ਤੇ ਅਨੰਤ ਅਕਾਸ਼ਾਂ, ਵਰਖਾ ਤ੍ਰੇਲ ਤੇ ਅਨੰਤ ਸਮੁੰਦ੍ਰਾਂ ਦੀਆਂ ਬੂੰਦਾਂ ਸਮੇਤ ਹਰ ਸਮੇਂ ਜਪ ਰਹੇ ਹਨ, ਧੰਨ ਹਨ ਧੰਨ ਹਨ ਧੰਨ ਹਨ, ਸਤਿ ਸਤਿ; ਸਤਿ ਪ੍ਰਭੁ ਸੁਆਮੀ॥ ਵਾਹਿਗੁਰੂ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਧੰਨ ਹਨ, ਹੁਣ ਸੀਸ ਕੁਰਬਾਨ ਕਰ ਰਹੇ ਹਨ। ਪਰਮਪੂਜਨੀਕ ਵਾਹਿਗੁਰੂ ਨਿਰਗੁਨ ਬ੍ਰਹਮ ਜੀ ਆਪਣੀਆਂ ਰਚੀਆਂ ਅਨੰਤ ਧਰਤੀਆਂ ਤੇ ਅਨੰਤ ਬਨਾਸਪਤੀਆਂ, ਅਨੰਤ ਜੰਗਲ਼ਾਂ ਦੇ ਪੱਤੇ ੨ ਫ਼ੁੱਲਾਂ ਕੱਖਾਂ ਫ਼ਲ਼ਾਂ ਸਮੇਤ ਹਰ ਸਮੇਂ ਸਭ ਜਪਦੇ ਹਨ, ਮਹਿਮਾ ਜਾ ਕੀ ਗਹਿਰ ਗੰਭੀਰ॥ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਧੰਨ ਹਨ, ਹੁਣ ਸੀਸ ਕੁਰਬਾਨ ਕਰ ਰਹੇ ਹਨ। ਵਾਹਿਗੁਰੂ ਅਨੰਤ ਵਿਸਮਾਦ ਪ੍ਰਕਾਸ਼ ਸਰੂਪ ਨਿਰਗੁਨ ਬ੍ਰਹਮ ਜੀ ਆਪਣੇ ਰਚੇ ਅਨੰਤ ਚੜ੍ਹਦੇ ਛਿਪਦੇ ਅਨੰਤ ਸੂਰਜਾਂ ਦੀਆਂ ਲਾਲੀਆਂ, ਅਨੰਤ ਬ੍ਰਹਮੰਡਾਂ ਤੇ ਉਨ੍ਹਾਂ ਚ ਸਤਿਰੰਗੀਆਂ ਪੀਂਘਾਂ, ਅਨੰਤ ਬ੍ਰਹਮੰਡਾਂ ਚ ਖਿੜੇ ਫ਼ੁੱਲਾਂ, ਵਹਿੰਦੇ ਚਸ਼ਮਿਆਂ ਦਰਿਆਵਾਂ ਸਮੁੰਦ੍ਰਾਂ ਤੇ ਉਨ੍ਹਾਂ ਦੀਆਂ ਲਹਿਰਾਂ ਤੇ ਉਨ੍ਹਾਂ ਚ ਵਸਣ ਵਾਲੇ ਜੀਆਂ ਸਮੇਤ ਹਰ ਸਮੇਂ ਜਪਦੇ ਹਨ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਧੰਨ ਹਨ, ਹੁਣ ਸੀਸ ਕੁਰਬਾਨ ਕਰ ਰਹੇ ਹਨ। ਕੁਰਬਾਨੀ ਦੇਣ ਸਮੇਂ, ਅੰਦਰ ਬਾਹਰ ਵਾਹਿਗੁਰੂ ਜੀ ਦੇ ਚਾਨਣ ਚ ਲੀਣ ਰਹੇ। ਯਥਾ:- ਚਾਦਨਾ ਚਾਦਨੁ ਆਂਗਨਿ; ਪ੍ਰਭ ਜੀਉ ਅੰਤਰਿ ਚਾਦਨਾ॥੧॥ਸੱਚੇ ਸਤਿਗੁਰੂ ਸਾਹਿਬ ਜੀ ਦੇ ਪ੍ਰੇਮੀਂ ਸਿੱਖ ਹਰ ਸਮੇਂ ਰੋਮ ੨ ਕਰਕੇ ਜਪਦੇ ਰਹਿੰਦੇ ਹਨ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ, ਸੁੰਨ ਸਮਾਧਿ;ਪ੍ਰਭੂ ਕਿਰਪਾਲ॥ਸਤਿਗੁਰੂ ਤੇਗਬਹਾਦਰ ਸਾਹਿਬ ਜੀ ਧੰਨ ਹਨ, ਹੁਣ ਸੀਸ ਕੁਰਬਾਨ ਕਰ ਰਹੇ ਹਨ।

ਸਸ ਬੰਦਨਾ ਛੰਦ॥ ਗੁਰੂ ਤੇਗਬਹਾਦਰ ਸਭ ਕੇ ਕਾਦਰ, ਸਿਮਰੇ ਹਾਦਰ ਹੋਵਤ ਹੈਂ॥ ਅਜਮਤਿ ਭਾਰੀ ਨਾਹਿ ਦਿਖਾਰੀ, ਕਹਿਰ ਉਚਾਰੀ ਜੋਵਤ ਹੈਂ॥ ਭਰਮ ਮਿਟੱਯਾ ਧਰਮ ਸਿਖੱਯਾ, ਸਰਬ ਸਮੱਯਾ ਆਪ ਪ੍ਰਭੂ॥ ਵੈਰਾਗੁ ਸਰੂਪਾ ਪ੍ਰੇਮ ਅਨੂਪਾ, ਗਿਆਨ ਕੇ ਭੂਪਾ ਥਾਪ ਸਭੂ॥ ਸਾਂਤਿ ਸਹਾਇਕ ਦੁਸ਼ਟ ਦਬਾਇਕ, ਕਰਮ ਕੰਡਾਇਕ ਖੋਵਤ ਹੈਂ॥ ਨੌਮੇ ਸਾਹਿਬ ਚਰਿਤ ਅਜਾਇਬ, ਨੇਮ ਨਿਬਾਹਿਬ ਸੋਹਵਤ ਹੈਂ॥੪੮॥

ਵਾਗਿਗੁਰੂ॥ ਜਿਹਬਾ ਏਕ; ਉਸਤਤਿ ਅਨੇਕ॥ਅਨੁਸਾਰ ਸੱਚੇ ਸਤਿਗੁਰੂ ਸਾਹਿਬ ਜੀ ਦੇ ਗੁਣ ਕਥਨ ਨਹੀਂ ਹੋ ਸਕਦੇ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ ਆਪਣੀ ਕੁਰਬਾਨੀ ਦੇ ਕੇ, ਗੁਰਬਾਣੀ ਰਚ ਕੇ, ਗੁਰੂ ਮਰਯਾਦਾ ਬਖ਼ਸ਼ ਕੇ, ਖ਼ਾਲਸਾ ਫ਼ੌਜ ਰਚ ਕੇ, ਝੂਠੇ ਪਖੰਡੀਆਂ ਦੇ ਵਧਣ ਚ, ਬੰਧੁ ਪਾਇਆ ਮੇਰੈ ਸਤਿਗੁਰਿ ਪੂਰੈ; ਅਨੁਸਾਰ ਬੰਨ੍ਹ ਪਾ ਦਿਤਾ। ਗੁਰਬਾਣੀ ਦੇ ਪ੍ਰੇਮੀ ਸਿੱਖ ਨੂੰ ਜੇ ਕੋਈ ਅਨਮਤਿ ਵਾਲਾ ਆਪਣੇ ਮਤਿ ਵੱਲ ਪ੍ਰੇਰਦਾ ਹੈ, ਤਾਂ ਸਿੱਖ ਗੁਰਬਾਣੀ ਪੜ੍ਹ ਕੇ ਉਸ ਨੂੰ ਨਿਰਉੱਤ੍ਰ ਕਰ ਦਿੰਦਾ ਹੈ। ਤੇਗਬਹਾਦੁਰ ਸਤਿਗੁਰੂ, ਕਾਦਰ ਰੂਪ ਅਪਾਰ॥ ਮਨ ਮੇਂ ਪ੍ਰੀਤੀ ਦਰਸ ਕੀ; ਧਿਆਈਐ ਹੋਇ ਦਿਦਾਰ॥(ਸ੍ਰੀ ਗੁਰਮੁਖਿ ਪ੍ਰਕਾਸ਼)

੨੦੮.ਵਾਹਿਗੁਰੂ ਪਰਮਪੂਜਨੀਕ ਸਤਿਗੁਰੂ ਸਾਹਿਬ ਦੀ ਅਦੁੱਤੀ ਸ਼ਹੀਦੀ ਮਗਰੋਂ ਹੋਰ ਭੀ ਦੋ ਸਿੱਖ ਭੀ ਸ਼ਹੀਦ ਹੋਏ:- ਮੁਆਸਰੇ ਆਲਮਗੀਰੀ 'ਚ ਲਿਖਿਆ ਹੈ, ਜੁਲਾਈ ੧੬੭੬ ਨੂੰ ਦਰਬਾਰ ਚ ਬੈਠੇ ਸੰਤ ਦੋਖੀ ਹੰਕਾਰੀ ਨੌਰੰਗੇ ਦੇ, ਇੱਕ ਗੁਰੂ ਪ੍ਰੇਮੀ ਸਿੱਖ ਜੀ ਬੀਰ ਰਸ ਨਾਲ ਇੱਟ ਮਾਰੀ, ਪਰ ਨਿਸ਼ਾਨਾ ਉੱਕ ਗਿਆ। ਉਸ ਪਿੱਛੋਂ ੨੭ ਅਕਤੂਬਰ, ੧੬੭੬ ਨੂੰ ਇੱਕ ਹੋਰ ਪ੍ਰੇਮੀ ਨੇ ਜੋਰ ਨਾਲ ਲਾਠੀ ਮਾਰੀ, ਪਾਪੀ ਦੁਸ਼ਟ ਪਾਸੇ ਹੋ ਕੇ ਬਚਿਆ, ਇਨ੍ਹਾਂ ਦੋਹਾਂ ਸਿੱਖਾਂ ਨੂੰ ਫੜ ਕੇ ਸ਼ਹੀਦ ਕੀਤਾ ਗਿਆ।

੨੦੯.ਵਾਹਿਗੁਰੂ ਮਹੱਲੇ ਨੌਵੇਂ ਜੀ ਦੇ ਪ੍ਰੇਮੀ ਸਿੱਖ ਸੇਵਕਾਂ ਦੇ ਸ਼ੁਭ ਸੱਚੇ ਨਾਮ:-ਪਿੰਡ ਮੂਲੋਵਾਲ ਦੇ ਭਾਈ ਗੇਂਦੇ ਜੀ ਨੂੰ ਆਪਣਾ ਸੱਚਾ ਨਾਮ ਬਖ਼ਸ਼ ਕੇ,ਨਾਨਕ ਨਦਰੀ;ਨਦਰਿ ਨਿਹਾਲ॥ਅਨੁਸਾਰ ਨਦਰ ਕਰਕੇ ਪਿੰਡ ਦਾ ਨਿਆਂਕਾਰ ਚੌਧਰੀ ਬਣਾਇਆ।ਪਿੰਡ ਕੀਵੇ ਤੋਂ ਭਾਈ ਸਿੰਘਾ ਜੀ ਨੂੰ ਆਪ ਜੀ ਨੇ ਹੁਕਮ ਕੀਤਾ,"ਭਾਈ!ਜੋ ਤੂ ਦੇਹਿ ਤਹੀ ਇਹੁ ਤ੍ਰਿਪਤੈ;ਆਨ ਨ ਕਤਹੂ ਧਾਵਉ॥ਅਨੁਸਾਰ ਸ਼ਰਧਾ ਭਾਵਨਾ ਨਾਲ ਅਰਪੇ ਪਦਾਰਥ 'ਤੇ ਸੰਤੋਖ ਰੱਖਣਾ।" ਸ੍ਰੀ ਗੁਰਮੁਖਿ ਪ੍ਰਕਾਸ਼ ਗ੍ਰੰਥ ਅੰਗ ੧੦੯ 'ਤੇ ਪ੍ਰੇਮੀ ਸਿੱਖਾਂ ਦੇ ਨਾਮ:- ਨਰੈਣ ਦਾਸ, ਮੱਖਣਸ਼ਾਹ ਇਹੁ ਬ੍ਰਹਮਗਿਆਨੀ ਭਏ; ਗੁਰਦਿਤਾ, ਭਾਈ ਫੱਗੂ ਸਤਿਗੁਰੂ ਭਾਇਆ। ਕ੍ਰਿਪਾਲ ਚੰਦ, ਮਲੂਕਾ ਤੇ ਉਗਾਣਾ ਗੁਰਸਿੱਖ ਭਯੋ; ਮੀਹਾਂ ਤੇ ਬਿਸ਼ਨ ਸਿੰਘ, ਰਾਜਾ ਰਘੁਰਾਇਆ। ਸਾਹਿਬਚੰਦ, ਮਤੀ ਰਾਮ ਜੀਵਨ ਮੁਕਤ ਏਹੁ; ਸਤੀਰਾਮ, ਘਨਸਿਆਮ ਪ੍ਰੀਤੀ ਹੈ ਸਵਾਇਆ। ਗੁਲਾਬਰਾਇ, ਗੱਜਾ ਤੇ ਬਹਿਲਾ, ਮਨਸੂਦ ਇਕ; ਗੁਰਬਖਸ਼ ਕੀਰਤਨ ਕਰਕੇ ਸੁਣਾਇਆ॥੭੮॥ ਹਰਿਜਸ, ਧੂਮਾਰਾਇ, ਜੈਤਾ, ਉਦਾ, ਜੀਵਣ ਹੈ; ਲੱਖੀਸ਼ਾਹ ਸਤਿਗੁਰ ਪ੍ਰੇਮ ਗਲਤਾਨ ਸੋ। ਭਾਈ ਨੱਥਾ, ਰਾਜਾਰਾਮ, ਪੀਰਬਖਸ਼, ਸੈਫਅਲੀ; ਗਿਲੌਰੇ ਬਖਸ਼ੀਸ਼ ਪਾਈ, ਮਨਸੁਖ ਦਾਨ ਸੋ। ਖੀਵਾ, ਭਾਈ ਭਿਖਾ ਸਿੱਖ, ਅਲਫ, ਸਲਫਦੀਨ; ਸ਼ਿਵਦੱਤ ਝੰਡਾ ਭਏ, ਸਦੂ ਕੁਰਬਾਨ ਸੋ। ਸ਼ੰਸ਼ਦੀਨ, ਅਖਲਸ਼ਾਹ ਪਾਲਣ ਹੈ ਅਲਾਦੀਨ; ਅਬਦੁਲ, ਕਾਦਰੀ ਤੇ ਸੈਫਦੀਨ ਭਾਨ ਸੋ॥੭੯॥ ਭਾਈ ਸਾਈਆਂ ਸਿੱਖ ਅਤੇ ਜੱਸਾ ਵਡ ਸੂਰਮਾ ਹੈ; ਰੰਗ ਕੌਰ ਮਾਤਾ ਹਰਿ ਭਗਤਿ ਕਮਾਂਵਦੀ। ਰਤਨਾ ਜੋ ਦੇਈ, ਗਿਆਂਨੋ, ਧਿਆਨੋ, ਮਾਤਾ ਭਾਗੋ; ਬ੍ਰਹਮਗਿਆਨ ਚਮਕ ਹੈ ਰਿਦੇ ਉਪਜਾਂਵਦੀ। ਸੁਖੋਦੇਈ, ਮਾਲਾਰਾਣੀ, ਪੂਰੋ, ਨੂਰੋ, ਕਰਤਾਰੀ, ਸਹਿਮਾ; ਭਾਨੋ, ਰਾਮੋ, ਦਯਾ ਕੌਰ

ਗੁਣ ਗਾਂਵਦੀ। ਸੰਤ ਅਰਦਾਸਨਾਥ, ਗੋਪੀ ਤੇ ਘਨੱਯਾਦਾਸ; ਦਾਸਾ ਤੇ ਦੀਵਾਨਚੰਦ, ਝਾਲਾ ਮੁਖੀ ਆਂਵਦੀ॥੯੦॥ ਦਿਗ, ਬਿਜਾ, ਗੋਂਦਾ, ਭੋਯਾ, ਜੱਯਾ, ਗੱਯਾ, ਰੱਯਾ ਹੈ; ਜਾਂਦਨਾ, ਦੀਵਾਨਾ, ਨੰਦਾ, ਕ੍ਰਿਸ਼ਨਾ ਬਖਾਨੀਐ। ਵੁੜੀਆ ਕ੍ਰੋੜਾਂਪਤੀ, ਲੱਖਮਾ, ਧਨੰਤਾਦੇਉ; ਭਗਤ ਕਪੂਰੀਆ ਜੀ ਨਾਮੁ ਪਹਿਚਾਨੀਐ। ਜੀਵਨ ਮੁਕਤਿ ਸਿੱਖ ਅਨਗਿਨਤ ਹੀ ਭਏ; ਗੁਰ ਮਹਿਮਾ ਮਹਾਂ, ਨਹੀਂ ਸਿਫਤ ਮੈ ਗਾਨੀਐ। ਸ੍ਰੀ ਅਨੰਦਪੁਰ ਤਾਰੈ ਐਸੇ ਉਪਦੇਸ਼ ਦੇਇ; ਧੰਨ ਗੁਰੂ ਤੇਗਬਹਾਦਰ ਜੀ ਮਹਾਨੀਐ॥੯੧॥

ਵਾਹਿਗੁਰੂ॥ ਪ੍ਰੇਮੀ ਦਰਗਹ ਮੱਲ ਜੀ, ਸੱਚੇ ਸਤਿਗੁਰੂ ਸੱਤਵੇਂ ਅਠੱਵੇਂ ਤੇ ਨੌਵੇਂ ਪਾਤਿਸ਼ਾਹ ਜੀ ਦੇ ਦਰਬਾਰੀ ਦੀਵਾਨ ਸਨ। ਬ੍ਰਿਧ ਅਵਸਥਾ ਹੋਣ ਤੋਂ ਇਨ੍ਹਾਂ ਨੇ ਆਪਣੀ ਥਾਂ ਆਪਣੇ ਭਤੀਜੇ, ਭਾਈ ਮਤੀਦਾਸ ਜੀ ਅਤੇ ਭਾਈ ਸਤੀਰਾਮ ਜੀ,ਸੱਚੇ ਸਾਹਿਬ ਸਤਿਗੁਰੂ ਨੌਵੇਂ ਪਾਤਿਸਾਹ ਜੀ ਦੇ ਸੱਚੇ ਚਰਨ-ਕਮਲਾਂ 'ਚ ਸੇਵਾ ਲਈ ਭੇਟਾ ਕੀਤੇ। ਭਾਈ ਮਤੀਦਾਸ ਜੀ ਗੁਰੂ ਕੇ ਦੀਵਾਨ ਤੇ ਸਤੀਰਾਮ ਜੀ ਲਿਖਾਰੀ ਸਨ ਜੀ। ਪੂਰਨ ਗੁਰੂ ਜੀ ਨੇ ਜਗਨਨਾਥ ਪੁਰੀ ਸਮੁੰਦ੍ਰ ਕਿਨਾਰੇ ਧਰਮਸਾਲਾ ਤੇ ਸ੍ਰੀ ਬਾਉਲੀ ਸਾਹਿਬ ਜੀ ਬਣਵਾਏ।ਵਾਹਿਗੁਰੂ॥ ਸ਼ਹੀਦ ਭਾਈ ਦਇਆਲ ਦਾਸ ਜੀ, ਭਾਈ ਮਨੀ ਸਿੰਘ ਜੀ ਦੇ ਵੱਡੇ ਭਰਾ ਸਨ ਅਤੇ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਘਰਬਾਰੀ ਮੰਤ੍ਰੀ ਸਨ।ਵਾਹਿਗੁਰੂ॥ ਪੂਰਨ ਗੁਰੂ ਜੀ ਦੇ ਘੋੜੇ ਦਾ ਸ਼ੁਭ ਨਾਮ ਸ੍ਰੀਧਰ ਸੀ।ਵਾਹਿਗੁਰੂ॥ ਝੂਠੀ ਹਕੂਮਤ:- ਪਾਪੀ ਜ਼ਾਲਮ ਔਰੰਗੇ ਦੀ।

ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਧੰਨ ਹਨ, ਹੁਣ ਲੋਹੇ ਦੇ ਤੰਗ ਪਿੰਜਰੇ ਚ ਤਿੱਖੇ ਕਿੱਲਾਂ ਵਿਚਕਾਰ ਬੈਠੇ, ਸ੍ਰਬੱਤ ਦੇ ਭਲੇ ਹਿਤ ਵਾਹਿਗੁਰੂ ੩ ਉਚਾਰ ਰਹੇ ਹਨ। ਹੁਣ ਆਪਣਾ ਪਰਮਪਵਿੱਤ੍ਰ ਪਰਮਪੂਜਨੀਕ ਸੀਸ ਕੁਰਬਾਨ ਕਰ ਰਹੇ ਹਨ ਜੀ।

੨੧੦.ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਜੀ ਧੰਨ ਹਨ, ਹੁਣ ਸਰਵੰਸ ਕੁਰਬਾਨ ਕਰ ਰਹੇ ਹਨ, ਆਪ ਜੀ ਦੀ ਸ਼ੁਭ ਸੱਚੀ ਬੰਸਾਵਲੀ ਅਰੰਭ,ਵਾਹਿਗੁਰੂ॥ ਪਰਮਪਵਿੱਤ੍ਰ ਅਵਤਾਰ ਅਸਥਾਨ:- ਸੱਚੇ ਸਤਿਗੁਰੂ ਸਾਹਿਬ ਜੀ ਨੇ ਗੁਰੂ ਨਾਨਕਸ਼ਾਹੀ ਸੰਮਤ ੧੯੮ ਤੇ ੧੭੨੩ ਬਿ: ਪੋਹ ਸ਼ੁਦੀ ਸੱਤੇਂ ਐਤਵਾਰ ਧ੍ਰਿਸ਼ਟਾਖਗ ਨਛੱਤ੍ਰ, ੨੨ ਦਸੰਬਰ ੧੬੬੬ ਈ: ੨੩ ਪੋਹ ਨੂੰ ਪਰਮਪੂਜਨੀਕ ਤਖ਼ਤ ਹਰਿਮੰਦਰ ਸ੍ਰੀ ਪਟਨਾ ਸਾਹਿਬ ਜੀ (ਬਿਹਾਰ) ਵਿਖੇ, ਪਰਮਪਵਿੱਤ੍ਰ ਸ਼ੁਭ ਸੱਚਾ ਅਵਤਾਰ ਧਾਰਿਆ।

੨੧੧.ਸਾਖੀ, ਰਾਜਾ ਫਤੇਹਚੰਦ ਅਤੇ ਰਾਣੀ ਮੈਣੀ ਜੀ:- ਤਖ਼ਤ ਸ੍ਰੀ ਹਰਿਮੰਦਰ ਸਾਹਿਬ ਪਟਨਾ ਵਿਖੇ ਰਾਜਾ ਫਤੇਹਚੰਦ ਤੇ ਰਾਣੀ ਮੈਣੀ ਸੀ। ਇਸ ਦੀ ਲਾਇਕ ਰਾਣੀ ਮੈਣੀ ਬਹੁਤ ਸਾਊ ਨੇਕ ਗੁਰਮੁਖਿ, ਸੇਵਾ ਭਾਵ ਵਾਲੀ ਸੀ। ਇਨ੍ਹਾਂ ਪ੍ਰੇਮੀਆਂ ਨੇ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਤੋਂ ਸਿੱਖੀ ਪ੍ਰਾਪਤ ਕੀਤੀ ਸੀ। ਇਹ ਸਪੁੱਤ੍ਰ ਕਾਮਨਾ ਲੈ ਕੇ, ਸੇਵਾ ਸਿਮਰਨ ਕਰਦੇ ਸਨ। ਐਸੇ ਨਿਹਾਲ ਹੋਏ, ਪਤੀ ਸਤੀ ਦੋਹਾਂ ਨੇ ਸ਼ੁਭ ਵੀਚਾਰ ਕੀਤੀ, "ਸਪੁੱਤ੍ਰ ਕਾਮਨਾ ਤਾਂ ਮੈਲ ਹੈ, ਜੋ ਮਨ ਨੂੰ ਟਿਕਣ ਨਹੀਂ ਦਿੰਦੀ, ਹਰ ਵੇਲੇ ਤਲਖੀ ਲੱਗੀ ਹੀ ਰਹਿੰਦੀ ਹੈ, ਆਪਾਂ ਕਾਮਨਾ ਤਿਆਗ

ਕੇ ਵਾਹਿਗੁਰੂ ਜੀ ਦੇ ਦਰਸ਼ਨਾਂ ਲਈ ਸਿਮਰਨ ਕਰੀਏ।" ਦੋਹਾਂ ਨੇ ਅਤਿਅੰਤ ਪ੍ਰੇਮ ਗ੍ਰੀਬੀ ਨਿਮ੍ਰਤਾ ਨਾਲ ਅਰਦਾਸਿ ਕੀਤੀ, "ਹੇ ਅਕਾਲ ਪੁਰਖ ਜੀ! ਕ੍ਰਿਪਾ ਕਰਕੇ ਕਾਮਨਾ ਮੇਟੋ, ਦਰਸ਼ਨ ਬਖ਼ਸ਼ੋ ਜੀ।"

ਜਾਪ ਤਾਪ ਭਗਤਿ ਸਾ ਪੂਰੀ;ਜੋ ਪ੍ਰਭ ਕੈ ਮਨਿ ਭਾਈ॥ਅਨੁਸਾਰ ਬਾਲਾ ਪ੍ਰੀਤਮ ਵਾਹਿਗੁਰੂ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੂੰ ਇਨ੍ਹਾਂ ਦੀ ਪ੍ਰੇਮਾਂ ਭਗਤੀ ਭਾ ਗਈ, ਹਰਿ ਰਸ ਪੀ ਮਤਵਾਲੇ ਸਤਿਗੁਰੂ ਸਾਹਿਬ ਜੀ, ਨਿਸ਼ਕਾਮ ਸਿਮਰਨ ਚ ਲੀਨ ਰਾਣੀ ਮੈਣੀ ਜੀ ਦੀ ਸੱਖਣੀ ਗੋਦ 'ਚ ਜਾ ਬੈਠੇ ਤੇ ਮਿਠ ਬੋਲੜਾ ਜੀ; ਹਰਿ ਸਜਣੁ ਸੁਆਮੀ ਮੋਰਾ॥)ਕੋਮਲ ਬਾਣੀ ਸਭ ਕਉ ਸੰਤੋਖੈ॥ ਅਨੁਸਾਰ ਖ਼ੂਬ ਮਿੱਠੇ ਦਿਲ ਖਿੱਚਵੇਂ ਬਚਨਾਂ ਵਿੱਚ ਪਿਆਰ ਨਾਲ ਬੋਲੇ, "ਮਾਂ! ਮਾਂ! ਮਾਂ!" ਰਾਣੀ ਦਾ ਸੀਨਾ ਠੰਢਾ ਹੋ ਗਿਆ, ਦਰਸ਼ਨ ਕਰਕੇ ਰੋਮਾਵਲੀ ਖੜ੍ਹੀ ਹੋ ਗਈ, ਰਸ ਨਾਲ ਕੰਠ ਭਰ ਗਿਆ, ਵਿਸਮਾਦ ਹੋ ਗਏ। ਕਿਆ ਉਪਮਾ;ਤੇਰੀ ਆਖੀ ਜਾਇ॥ਤੂੰ ਸਰਬੇ ਪੂਰਿ ਰਹਿਆ;ਲਿਵ ਲਾਇ॥ਵਾਹਿਗੁਰੂ ਬ੍ਰਹਮ ਜੀ ਦੇ ਪੂਰਨ ਅਵਤਾਰ ਅਨਤ ਕਲਾਵਾਨ ਬਾਲਾ ਪ੍ਰੀਤਮ ਜੀ ਦੇ ਦਰਸ਼ਨ ਹੋਏ।

ਹਉ ਆਕਲ ਬਿਕਲ ਭਈ ਗੁਰ ਦੇਖੇ;ਹਉ ਲੋਟ ਪੋਟ. ਹੋਇ ਪਈਆ॥ਅਨੁਸਾਰ ਕਿਹਾ, "ਜੀ ਕੀ ਛਕਣਾ ਹੈ?" ਸੱਚੇ ਪਾਤਿਸਾਹ ਜੀ ਨੇ ਕਿਹਾ, "ਜੋ ਹਾਜ਼ਰ ਹੈ।" ਘੁੰਘਣੀਆਂ ਹਾਜ਼ਰ ਕੀਤੀਆਂ। ਸੱਚੇ ਸਤਿਗੁਰਾਂ ਜੀ ਨੇ ਆਪਣੇ ਮਿੱਤ੍ਰ ਬਾਲਕਾਂ ਦੀ ਪੰਗਤ ਲਾ ਕੇ ਵਰਤਾ ਦਿਤੀਆਂ। ਵਾਹਿਗੁਰੂ ਬਾਲਾ ਪ੍ਰੀਤਮ ਜੀ ਨਿਤਾ ਪ੍ਰਤੀ ਆਪਣੇ ਸੁੰਦਰ ਦਰਸ਼ਨ ਬਖ਼ਸ਼ਦੇ। ਰਾਜਾ ਰਾਣੀ ਦਰਸ਼ਨ ਕਰਕੇ ਨਿਹਾਲ ਹੁੰਦੇ। ਸ੍ਰੀ ਸਤਿਗੁਰੂ ਸਾਹਿਬ ਜੀ ਧਰਮਾਤਮਾ ਰਾਣੀ ਨੂੰ ਮਾਤਾ ਜੀ ਕਹਿ ਕੇ ਬੁਲਾਉਂਦੇ। ਰਾਜਾ ਰਾਣੀ ਸੱਚੇ ਸਤਿਗੁਰਾਂ ਜੀ ਨੂੰ ਦੁੱਧ ਘਿਉ ਆਦਿ ਪਦਾਰਥ ਅਰਪਦੇ। ਸਤਿਸੰਗਤ ਇਕੱਤ੍ਰ ਹੁੰਦੀ, ਕੀਰਤਨ ਭਜਨ ਹੁੰਦਾ, ਘੁੰਘਣੀਆਂ ਦਾ ਪ੍ਰਸ਼ਾਦਿ ਵਰਤਾਉਂਦੇ, ਹੁਣ ਭੀ ਵਰਤਦਾ ਹੈ। ਇਸ ਪਰਮਪੂਜਨੀਕ ਅਸਥਾਨ ਦਾ ਨਾਮ ਗੁਰਦੁਆਰਾ ਮੈਣੀ ਸੰਗਤ ਹੈ, ਇੱਥੇ ਸੱਚੇ ਸਤਿਗੁਰਾਂ ਜੀ ਦਾ ਸੁੰਦਰ ਸ੍ਰੀ ਜੋੜਾ ਸਾਹਿਬ ਜੀ ਅਤੇ ਉਸ ਸਮੇਂ ਦਾ ਸੱਚੇ ਸਤਿਗੁਰਾਂ ਜੀ ਦੀ ਯਾਦਗਾਰ ਕਰੌਂਦੇ ਦਾ ਬੂਟਾ ਹੈ।

ਜਿਸ ਸਮੇਂ ਸਤਿਗੁਰੂ ਦਸਵੇਂ ਪਾਤਿਸਾਹ ਜੀ ਗੁਰਤਾ 'ਤੇ ਬਿਰਾਜਮਾਨ ਹੋਏ, ਉਸ ਸਮੇਂ ਪ੍ਰੇਮੀਆਂ ਨੇ ਸੱਚੇ ਸਤਿਗੁਰਾਂ ਜੀ ਨੂੰ ਪੁੱਛਿਆ, "ਹੇ ਦੀਨ ਦਇਆਲ ਪਰਮਪੂਜਨੀਕ ਸਤਿਗੁਰੂ ਸਾਹਿਬ ਜੀਓ! ਆਪ ਜੀ ਅਨੰਤ ਬ੍ਰਹਮੰਡਾਂ ਦੇ ਮਾਲਕ ਹੋਂ, ਮਲੀਣ ਇਸਤ੍ਰੀ ਦੀ ਗੋਦ ਵਿੱਚ ਬੈਠ ਕੇ ਮਾਂ ਕਿਉਂ ਕਿਹਾ?" ਅੱਗੋਂ ਕਿਹਾ, "ਹੇ ਪ੍ਰੇਮੀਓ! ਉਹ ਪ੍ਰੇਮੀ ਆਪਾ ਕਾਮਨਾ ਤਿਆਗ ਕੇ, ਪ੍ਰੇਮ ਨਾਲ ਇਕਾਗ੍ਰ ਹੋ ਕੇ ਸਿਮਰਨ ਕਰਦੇ ਸਨ। ਇਸ ਕਰਕੇ ਦਾਸ ਨੂੰ ਉਨ੍ਹਾਂ ਦਾ ਪੁੱਤ੍ਰ ਬਣਨਾ ਪਿਆ।"

ਵਾਹਿਗੁਰੂ॥ਧਨੁ ਧੰਨੁ ਪਿਤਾ ਪਰਮਪੂਜਨੀਕ ਸੱਚੇ ਪਿਤਾ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ,;ਧਨੁ ਧਨੁ ਸੁ ਜਨਨੀ.ਜਿਨਿ ਗੁਰੂ ਜਣਿਆ ਮਾਇ॥ਪਰਮਪੂਜਨੀਕ ਮਾਤਾ ਗੁਜਰੀ ਕੌਰ ਜੀ, ਜੋ ਪੋਹ ੧੭੬੧ ਨੂੰ ਸ੍ਰੀ ਫਤੇਹਗੜ੍ਹ ਸਾਹਿਬ ਜੀ (ਸਰਹੰਦ)ਵਿਖੇ ਸ਼ਹੀਦ ਹੋਏ।

ਪਰਮਪੂਜਨੀਕ ਮਾਤਾ ਗੁਜਰੀ ਕੌਰ ਜੀ ਦੀ ਪਰਮ ਸ਼ਹੀਦੀ :-ਪਰਮ ਪੂਜਨੀਕ ਮਾਤਾ ਜੀ ਦੇ ਪਿਤਾ ਲਾਲ ਚੰਦ ਜੀ ਅਤੇ ਮਾਤਾ ਬਿਸ਼ਨ ਕੌਰ ਜੀ ਨੇਕ ਸਾਊ ਗੁਰੂ ਪ੍ਰੇਮੀ ਅਤਿਅੰਤ ਸ਼ਰਧਾਲੂ, ਗੁਰਾਂ ਤੋਂ ਕੁਰਬਾਨ ਹੋਣ ਵਾਲੇ, ਗੁਰਾਂ ਨੂੰ ਸਭ ਕੁੱਝ ਅਰਪਣ ਵਾਲੇ,ਗੁਰਾਂ ਦੇ ਅਨਿੰਨ ਪਿਆਰੇ ਭਗਤ ਸਨ,ਤਿਨ੍ਹਾਂ ਦੀ ਲਾਇਕ ਸਪੁੱਤ੍ਰੀ ਹੋਣ ਕਾਰਨ,ਆਪਣੇ ਮਾਤਾ ਜੀ ਦੇ ਉਧਰ ਤੋਂ ਲੈ ਕੇ ਸਿਮਰਨ ਗੁਰਬਾਣੀ ਦੇ ਪੂਰਨ ਅਭਿਆਸੀ ਸਨ।ਜੀਵਨ ਮੁਕਤ ਪੂਰਨ ਬ੍ਰਹਮ ਗਿਆਨ ਨੂੰ ਪ੍ਰਾਪਤ ਪਰਮਪੂਜਨੀਕ ਮਾਤਾ ਜੀ ਨੂੰ ਮਹਿਲ ਤੋਂ ਛਾਲ਼ ਮਾਰ ਕੇ, ਹੀਰਾ ਚੱਟ ਕੇ, ਟੱਕਰ ਮਾਰ ਕੇ, ਆਤਮਘਾਤ ਕਰਕੇ ਸ੍ਰੀਰ ਤਿਆਗਿਆ ਕਹਿਣਾ,ਸੰਤ ਕੀ ਨਿੰਦਾ;ਜੋਨੀ ਭਵਨਾ॥ਸੰਤ ਕੀ ਨਿੰਦਾ;ਰੋਗੀ ਕਰਨਾ॥ਭਾਰੀ ਡੰਨ ਸਹਾਰਨਾ ਹੈ।ਗੁਰੂ ਘਰ 'ਚ ਸ਼ਹੀਦੀਆਂ ਹੀ ਸ਼ਹੀਦੀਆਂ ਹਨ, ਆਤਮਘਾਤ ਕਰਨਾ ਸਖ਼ਤ ਮਨ੍ਹਾ ਹੈ।ਯਥਾ:-ਆਤਮਘਾਤੀ ਹੈ ਜਗਤ ਕਸਾਈ॥ਕਾਲ ਤੋਂ ਨਿਰਲੇਪ ਅਕਾਲ ਪੁਰਖ 'ਚ ਅਭੇਦ ਜੀਵਨ ਮੁਕਤਿ ਅਵਸਥਾ ਨੂੰ ਪ੍ਰਾਪਤਿ, ਹਾਥੀ ਦੇ ਮਾਲਾ ਤੋੜਨ ਵਾਂਗ ਜਦੋਂ ਚਾਹੁਣ ਸ੍ਰੀਰ ਤਿਆਗ ਦਿੰਦੇ ਹਨ। ਆਪਣੇ ਅਤਿਅੰਤ ਪਿਆਰੇ ਪੋਤ੍ਰਿਆਂ ਨੂੰ ਸ਼ਹੀਦ ਹੋਣ ਦਾ ਸ਼ੁਭ ਸੱਚਾ ਉਪਦੇਸ਼ ਦੇ ਕੇ, ਉਨਾਂ ਦੀ ਸ਼ਹੀਦੀ ਮਗਰੋਂ ਸੰਤ ਦੋਖੀ ਦੁਸ਼ਟਾਂ ਦੇ, ਭੁੱਖ ਅਣੀਂਦਰਾ ਤ੍ਰੇਹ ਆਦਿ ਦਿੱਤੇ ਕਸ਼ਟਾਂ ਨੂੰ ਸਹਾਰ ਕੇ, ਪਰਮ ਪੂਜਨੀਕ ਪਤੀ ਜੀ ਦੇ ਪਾਏ ਪੂਰਨਿਆਂ ਅਨੁਸਾਰ ਸ਼ਹੀਦ ਹੋਏ ਹਨ ਜੀ।ਵਾਹਿਗੁਰੂ॥ਪਿਆਰੇ ਨਾਨਕੇ ਸ੍ਰੀ ਕਰਤਾਰਪੁਰ ਸਾਹਿਬ ਜੀ(ਜਲੰਧਰ)ਵਾਹਿਗੁਰੂ॥ਪਰਮਪੂਜਨੀਕ ਪਿਆਰੇ ਨਾਨੇ ਬਾਬਾ ਲਾਲਚੰਦ ਜੀ,ਪਰਮਪੂਜਨੀਕ ਪਿਆਰੀ ਨਾਨੀ ਬਿਸ਼ਨ ਕੌਰ ਜੀ।ਪਰਮਪੂਜਨੀਕ ਮਾਮਾ ਗੁਰਮੁਖਿ ਸੂਰਵੀਰ ਕ੍ਰਿਪਾਲ ਚੰਦ ਜੀ।ਵਾਹਿਗੁਰੂ॥ਪਿਆਰੇ ਦਾਦਕੇ:-ਚੂਨਾ ਮੰਡੀ (ਲਹੌਰ) ਸ੍ਰੀ ਅੰਮ੍ਰਿਤਸਰ ਸਾਹਿਬ ਜੀ। ਪਰਮਪੂਜਨੀਕ ਅਤਿਅੰਤ ਪਿਆਰੇ ਦਾਦੇ ਸੱਚੇ ਵਾਹਿਗੁਰੂ ਸਤਿਗੁਰੂ ਛੇਵੇਂ ਪਾਤਿਸਾਹ ਜੀ,ਪਰਮਪੂਜਨੀਕ ਪਿਆਰੀ ਦਾਦੀ ਨਾਨਕੀ ਜੀ।ਵਾਹਿਗੁਰੂ॥ਅਤਿਅੰਤ ਪਿਆਰੇ ਪੜਦਾਦੇ:-ਮੂਰਤਿ ਪੰਚ ਪ੍ਰਮਾਣ ਪੁਰਖੁ;ਗੁਰੁ ਅਰਜੁਨੁ ਪਿਖਹੁ ਨਯਣ॥੧॥ਪਰਮਪੂਜਨੀਕ ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ,ਪਰਮਪੂਜਨੀਕ ਪਿਆਰੀ ਪੜਦਾਦੀ ਸ੍ਰੀ ਗੰਗਾ ਜੀ।

ਵਾਹਿਗੁਰੂ॥ ਪੰਜ ਸਾਲ ਦੀ ਅਤਿਅੰਤ ਪਿਆਰੀ ਸੋਹਣੀ ਮਨ ਮੋਹਣੀ ਉਮਰ ਚ ਚੜ੍ਹਦੇ ਫੱਗਣ ੧੭੨੯ ਬਿ: ਨੂੰ ਸ੍ਰੀ ਪਟਨੇ ਸਾਹਿਬ ਜੀ ਤੋਂ ਤੁਰੇ,ਤੁਰਨ ਸਮੇਂ ਪ੍ਰੇਮੀ ਇਉਂ ਤੜਫੇ ਤੇ ਰੋਏ,ਜਿਵੇਂ ਮੱਛੀ ਪਾਣੀ ਤੋਂ ਵਿਛੜ ਕੇ ਤੜਫਦੀ ਹੈ। ਯਥਾ:-ਮਛੁਲੀ ਵਿਛੁੰਨੀ ਨੈਣ ਰੁੰਨੀ;)੨੧ ਮਾਘ,੧੭੨੯ ਬਿ: ਨੂੰ ਸ੍ਰੀ ਅਨੰਦਪੁਰ ਸਾਹਿਬ ਜੀ ਪਹੁੰਚੇ।

੨੧੨.ਪਰਮਪੂਜਨੀਕ ਗੁਰਤਾ ਬਿਰਾਜਮਾਨ ਦਿੱਲੀ ਨੂੰ ਸ਼ਹਾਦਤ ਦੇਣ ਜਾਣ ਤੋਂ ਪਹਿਲਾਂ, ਪਰਮਪੂਜਨੀਕ ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਜੀ ਵੱਲੋਂ ਸੱਚੇ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੂੰ ਗੁਰਿਆਈ ਦੇਣ ਬਾਰੇ, ਗੁਰੂ ਕੀਆਂ ਸਾਖੀਆਂ ਚ ਇਉਂ ਹੈ:- ਸੰਮਤ ਸਤਰਾਂ ਸੈ ਬੱਤੀਸ ਸਾਵਨ ਪਰਵਿਸ਼ਟੇ ਅੱਠੇ ਕੇ ਦਿਹ, ਗੁਰੂ ਜੀ ਕਾ ਦਰਬਾਰ ਹੋਆ। ਦੀਵਾਨ ਦਰਗਹ ਮੱਲ ਸੇ ਬਚਨ ਕੀਆ, "ਦੀਵਾਨ ਜੀ! ਤਿਆਰੀ ਕੀਜੀਏ, ਹਮੇਂ ਗੁਰੂ ਗੋਬਿੰਦ ਦਾਸ ਜੀ ਕੋ ਗੁਰਿਆਈ ਦੇਣੀ

ਹੈ, ਤੁਸਾਂ ਗੁਰਿਆਈ ਕੀ ਸਮੱਗਰੀ ਲੈ ਆਈਏ।" ਸੱਚੇ ਸਤਿਗੁਰੂ ਸਾਹਿਬ ਜੀ, ਸਾਹਿਬਜ਼ਾਦੇ ਜੀ ਕੇ ਸ਼ਸਤ੍ਰ ਬਸਤ੍ਰ ਸਜਾਏ, ਆਪ ਜੀ ਨੂੰ ਆਸਨ 'ਤੇ ਲਿਆਏ ਬੈਠਾਇਆ। ਦੀਵਾਨ ਦਰਗਹਮੱਲ ਜੀ ਨੇ ਗੁਰਿਆਈ ਕੀ ਸਮੱਗਰੀ ਲਿਆਇ, ਪਰਮਪੂਜਨੀਕ ਸਾਹਿਬਜ਼ਾਦੇ ਜੀ ਆਗੇ ਰਾਖ ਕੇ ਮੱਥਾ ਟੇਕਾ। ਬਾਬੇ ਬੁੱਢੇ ਸਾਹਿਬ ਜੀ ਕੇ ਸਿਰੀ ਰਾਮਕੁਇਰ ਜੀ ਨੇ ਨੰਨਹੀਂ ਅਵਸਥਾ ਮੇਂ ਸਿਰੀ ਗੁਰੂ ਗੋਬਿੰਦਦਾਸ ਜੀ ਕੇ [1]ਭਾਲ ਮੇਂ ਚੰਦਨ ਕਾ [2]ਟੀਕਾ ਕੀਆ। ਬਚਨ ਹੋਆ, "ਸਿੱਖੋ! ਆਗੇ ਸੇ ਅਸਾਂ ਕੀ ਥਾਇ, ਸਿਰੀ ਗੁਰੂ ਗੋਬਿੰਦਦਾਸ ਜੀ ਕੋ ਗੁਰੂ ਜਾਨਨਾ, ਜੋ ਜਾਨੇਗਾ ਤਿਸ ਕੀ ਘਾਲ ਥਾਇ ਪਏਗੀ।"(ਸਾਖੀ ੨੪ ਵੀਂ)

[1]ਮੱਥੇ। [2]ਗੁਰਤਾ ਟਿੱਕਾ।

ਵਾਹਿਗੁਰੂ॥ ਸ੍ਰੀ ਗੁਰਮੁਖਿ ਪ੍ਰਕਾਸ਼ ਗ੍ਰੰਥ ਅੰਗ ੧੧੩ 'ਤੇ ਸੰਤ ਮਹਾਂਪੁਰਖ ਇਉਂ ਲਿਖਦੇ ਹਨ:- ਤਖਤ ਵਿਛਾਇ ਕਰ,ਸੰਗਤਿ ਦੀਵਾਨ ਲਾਇ;ਸਿੱਖ ਮੁਖੀ ਮਤੀਰਾਮ ਆਦਿਕ ਬੁਲਾਇ ਕੇ। ਸਭਹੂੰ ਕੀ ਰਾਇ ਲਈ,ਜੋਗ ਦਸਮੇਸ਼ ਉਹੇ;ਗੁਰਤਾ ਕੋ ਭਾਰ ਸਾਂਭੈ;ਅਜਰ ਜਰਾਇ ਕੇ। ਸੁਣ ਗੁਰਦਿੱਤੇ, ਦਿਆਲੇ, ਮਤੀਰਾਮ ਆਦਿ ਸਭ;ਆਪ ਸ੍ਰਬੱਗ ਸਤਿ ਕਿਹਾ ਅਜਮਾਇ ਕੈ।ਸਾਹਿਬ ਨਰੇਲ ਲੀਏ ਪੰਜ ਪੈਸੇ ਕਰ ਧਰੇ;ਫਿਰੇ ਪ੍ਰਕਰਮਾ ਗੁਰ ਤਖਤ ਬਿਠਾਇ ਕੇ॥੯੬॥ਮੱਥਾ ਦਸਮੇਸ਼ ਅੱਗੇ ਟੇਕ ਗੁਰਦੇਵ ਜੀ ਨੇ;ਭੇਟ ਅੱਗੇ ਰੱਖ ਕਿਹਾ ਸਭਨ ਸੁਨਾਇ ਕੇ। ਦਸਵਾਂ ਸਰੂਪ ਮੇਰਾ ਗੁਰੂ ਜੀ ਗੋਬਿੰਦ ਸਿੰਘ;ਅੰਮ੍ਰਿਤ ਦੇਹਿ ਪੰਥ ਖਾਲਸਾ ਬਨਾਇ ਕੇ। ਸਾਰੇ ਅੱਗੇ ਸੀਸ ਭੇਟ ਦੇ ਕਰ ਬੰਦਨਾ ਕੋ;ਸੁਣ ਗੁਰਦੇਵ ਪਾਸੋਂ ਸਭ ਮਨ ਭਾਇ ਕੇ। ਕਰੀ ਸਹਿ ਪ੍ਰੇਮ ਸਭ ਬੰਦਨਾ ਸੰਗਤਿ ਤਬ;ਸ੍ਰੀ ਗੁਰੂ ਨਾਨਕ ਜੀ ਦਾ ਰੂਪ ਲਖ ਆਇ ਕੇ॥੯੭॥ਸੋ ਕਸ਼ਮੀਰੀ ਪੰਡਿਤਾਂ ਦੀ ਫ਼ਰਿਆਦ ਸਮੇਂ ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਦਾ ਪੂਰਨ ਦ੍ਰਿੜਤਾ ਵਾਲਾ ਉੱਤ੍ਰ ਸੁਣ ਕੇ,ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਜੀ ਨੇ ਆਪਣਾ ਸੀਸ ਦੇਣ ਦਾ ਪ੍ਰਪੱਕ ਫੈਸਲਾ ਕਰ ਲਿਆ ਸੀ, ਇਸ ਲਈ ਸ੍ਰੀ ਅਨੰਦਪੁਰ ਸਾਹਿਬ ਜੀ ਤੋਂ ਸ਼ਹੀਦੀ ਦੇਣ ਲਈ ਤੁਰਨ ਤੋਂ ਪਹਿਲਾਂ, ਗੁਰੂ ਨਾਨਕਸ਼ਾਹੀ ਸੰਮਤ ੨੦੭ ਅਤੇ ੧੭੩੨ ਬਿ: ਨੂੰ ਗੁਰਤਾ ਬਖ਼ਸ਼ੀ। ਉਸ ਸਮੇਂ ਆਪ ਜੀ ਦੀ ਉਮਰ ੧੦ ਵੇਂ ਸਾਲ 'ਚ ਸੀ।

੨੧੩.ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਦੀ ਸ਼ੁਭ ਸ਼ਾਦੀ:- ਤੇਈ ਹਾੜ੍ਹ ੧੭੩੪ ਬਿ: ਨੂੰ ਸ੍ਰੀ ਅਨੰਦਪੁਰ ਸਾਹਿਬ ਜੀ ਨੇੜੇ ਗੁਰੂ ਕੇ ਲਹੌਰ ਵਿਖੇ, ਪਰਮਪੂਜਨੀਕ ਮਾਤਾ ਅਜੀਤ ਕੌਰ ਜੀ ਨਾਲ ਹੋਈ, ਜੋ ਤੇਰਾਂ ਅੱਸੂ ੧੭੫੭ ਬਿ: ਨੂੰ ਸੱਚਖੰਡ ਗਏ। ਇਨ੍ਹਾਂ ਦਾ ਦੇਹੁਰਾ ਅਗੰਮਪੁਰੇ ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ ਹੈ। ਸਹੁਰਾ ਸਾਹਿਬ ਜੀ:- ਲਹੌਰ ਨਿਵਾਸੀ ਬਾਬਾ ਹਰਿਜਸ ਜੀ, ਗੋਤ ਸੁਭਿੱਖੀ।

ਵਾਹਿਗੁਰੂ॥ ਦੂਜੀ ਸ਼ਾਦੀ:- ੭ ਵੈਸਾਖ ੧੭੪੧ ਬਿ: ਨੂੰ, ਲਹੌਰ ਵਿਖੇ, ਪਰਮਪੂਜਨੀਕ ਮਾਤਾ ਸੁੰਦਰ ਕੌਰ ਜੀ ਨਾਲ ਹੋਈ। ਸਹੁਰਾ ਸਾਹਿਬ ਜੀ ਲਹੌਰ ਨਿਵਾਸੀ ਬਾਬਾ ਰਾਮਸ਼ਰਨ ਜੀ ਕੁਮਰਾਵ ਖੱਤ੍ਰੀ। ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਦੇ ਸ਼ਹੀਦ ਹੋਣ ਪਿਛੋਂ,ਮਾਤਾ ਜੀ ਨੇ ਗੁਰਮਤਿ ਪ੍ਰਚਾਰ,ਸ੍ਰੀ ਗੁਰਦੁਆਰੇ ਸਾਹਿਬਾਨ ਜੀ ਦਾ ਪ੍ਰਬੰਧ ਚਲਾਇਆ।ਪੂਰਬ ਦੇ ਗੁਰਦੁਆਰਿਆਂ 'ਚ ਮਾਤਾ ਜੀ ਦੇ ਸ਼ੁਭ ਹੁਕਮਨਾਮੇ ਮਿਲਦੇ ਹਨ,ਜਿਨ੍ਹਾਂ 'ਚ ਗੁਰਸਿੱਖੀ ਦਾ ਸ਼ੁਭ ਉਪਦੇਸ਼ ਹੈ।

ਮਾਤਾ ਜੀ ਨੇ ਭਾਈ ਮਨੀ ਸਿੰਘ ਸਾਹਿਬ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਮੁਖੀ ਗ੍ਰੰਥੀ ਥਾਪ ਕੇ ਭੇਜਿਆ। ਪਿਛਲੀ ਉਮਰ 'ਚ ਮਾਤਾ ਜੀ ਸਿਮਰਨ 'ਚ ਲੀਨ ਦਿੱਲੀ ਰਹੇ, ਇੱਥੇ ਹੀ ਸੰਮਤ ੧੮੦੪ ਨੂੰ ਸੱਚਖੰਡ ਗਏ।

ਵਾਹਿਗੁਰੂ॥ ਤੀਜੀ ਸ਼ਾਦੀ ਮਾਤਾ ਸਾਹਿਬਦੇਵ ਕੌਰ ਜੀ ਨਾਲ, ੧੮ ਵੈਸਾਖ ੧੭੫੭ ਬਿ: ਨੂੰ ਹੋਈ।

੨੧੪.ਗੁਰਪ੍ਰਸਾਦਿ ਵਾਹਿਗੁਰੂ॥ ਗੁਰੂ ਖ਼ਾਲਸੇ ਜੀ ਦੇ ਪਰਮਪੂਜਨੀਕ ਮਾਤਾ ਸਾਹਿਬਦੇਵ ਕੌਰ ਜੀ ਦੀ ਉੱਚੀ ਸੁੱਚੀ ਨ੍ਰਿਵਿਕਾਰ ਜੀਵਨੀ:- ਸਤਿਜੁੱਗ ਚ ਸਤਸੰਧ ਰਾਜੇ ਦੇ ਸਮੇਂ, ਪਰਮਪੂਜਨੀਕ ਅਕਾਲ ਪੁਰਖ ਜੀ ਨੇ ਮਹਾਂਕਾਲ ਜੀ ਰੂਪ ਧਾਰਿਆ, ਉਸ ਸਮੇਂ ਦੇਵੀ ਦੂਲੋਦੇਈ ਜੀ ਨੇ ਮਹਾਂਕਾਲ ਜੀ ਨਾਲ ਸ਼ਾਦੀ ਕਰਨ ਦੀ ਸ਼ੁਭ ਇੱਛਾ ਕੀਤੀ। ਮਹਾਂਕਾਲ ਜੀ ਨੇ ਇਹ ਸ਼ਰਤ ਰੱਖੀ, ਕਿ ਜੇ ਮੇਰੇ ਨਾਲ ਸ਼ਾਦੀ ਕਰਾਉਣੀ ਹੈ ਤਾਂ ਸੁਆਸਬੀਰਜ, ਦੀਰਘਦਾੜ੍ਹ ਦੈਂਤਾਂ ਨੂੰ ਮਾਰ, ਜੋ ਗਊ ਗ੍ਰੀਬ ਪਰਜਾ ਦਾ ਲਹੂ ਪੀ ਰਹੇ ਹਨ। ਦੇਵੀ ਜੀ ਨੇ ਦੈਂਤਾਂ ਨੂੰ ਮਾਰਨ ਦਾ ਯਤਨ ਕੀਤਾ ਪਰ ਮਾਰ ਨ ਸਕੇ,ਮਹਾਂਕਾਲ ਜੀ ਨਾਲ ਸ਼ਾਦੀ ਕਰਨ ਦੀ ਵਾਸ਼ਨਾ ਰਹਿ ਗਈ।

ਦੇਵੀ ਦੂਲੋਦੇਈ ਜੀ ਰੋਹਤਾਸ ਵਿਖੇ ਬਾਬਾ ਰਾਮੂ ਜੀ ਬਸੀ ਦੇ ਘਰ ਪ੍ਰਗਟੇ। ਪਿਛਲੇ ਜਨਮਾਂ ਦੀ ਬੰਦਗੀ ਕਾਰਨ ਇਨ੍ਹਾਂ ਨੇ ਮਾਪਿਆਂ ਨੂੰ ਕਿਹਾ,"ਮੇਰੇ ਸਿਰਤਾਜ ਤਾਂ ਕੋਟਿ ਬ੍ਰਹਮੰਡਾਂ ਦੇ ਮਾਲਕ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਹਨ।" ਉੱਜਲ ਚਿੱਤ ਬੰਦਗੀ 'ਚ ਰੱਤੇ ਹੋਣ ਕਾਰਨ, ਇਨ੍ਹਾਂ ਦਾ ਬਚਨ ਮੰਨ ਕੇ, ਇਨ੍ਹਾਂ ਨੂੰ ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ ਲਿਆਏ। ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਕਿਹਾ, "ਦਾਸਨਦਾਸ ਦੇ ਚਾਰ ਲਾਲ ਹਨ, ਹੁਣ ਤੋਂ ਮਗਰੋਂ ਬ੍ਰਹਮਚਰਜ ਰੱਖਣਾ ਹੈ।" ਮਾਤਾ ਜੀ ਨੇ ਦੋਵੇਂ ਹੱਥ ਜੋੜ ਕੇ ਸਿਰ ਝੁਕਾ ਦਿਤਾ, "ਦਾਸਨ ਦਾਸੀ ਆਪ ਜੀ ਅਤੇ ਸਤਿਸੰਗਤ ਜੀ ਦੀ ਸ਼ੁਭ ਸੱਚੀ ਸੇਵਾ ਬੰਦਗੀ ਕਰੇਗੀ।" ਸੱਚੇ ਸਤਿਗੁਰੂ ਸਾਹਿਬ ਜੀ ਨੇ ਇਨ੍ਹਾਂ 'ਤੇ ਐਸੀ ਕ੍ਰਿਪਾ ਕੀਤੀ, ਵਿਸ਼ੇ ਵਾਸ਼ਨਾ ਹੀ ਮੇਟ ਦਿਤੀ। ਰਾਤ ਦਿਨ ਸਿਮਰਨ ਅਤੇ ਗੁਰੂ ਸੰਗਤਾਂ ਦੀ ਸ਼ੁਭ ਸੱਚੀ ਅਤਿਅੰਤ ਪਿਆਰੀ ਸੇਵਾ 'ਚ ਲੱਗੇ ਰਹਿੰਦੇ, ਜਿਸ ਕਰਕੇ ਸੱਚੇ ਸਤਿਗੁਰੂ ਸਾਹਿਬ ਜੀ ਨੇ ਭਾਰੀ ਪ੍ਰਸੰਨ ਹੋ ਕੇ, ਖ਼ਾਲਸਾ ਪੰਥ ਇਨ੍ਹਾਂ ਦੀ ਝੋਲ਼ੀ ਪਾਏ। ਜਤ ਸਤ, ਨਿਮ੍ਰਤਾ ਸੰਤੋਖ ਖਿਮਾ ਧੀਰਜ ਆਦਿ ਸ਼ੁਭ ਗੁਣਾਂ ਨੂੰ ਕਮਾ ਕੇ, ਪਰਮਪੂਜਨੀਕ ਖ਼ਾਲਸੇ ਜੀ ਦੇ ਮਾਤਾ ਜੀ ਬਣੇ। ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਗੁਰਦੁਆਰਾ ਮਾਤਾ ਸਾਹਿਬਦੇਵ ਕੌਰ ਜੀ ਵਿਖੇ, ਗੋਦਾਵਰੀ ਕਿਨਾਰੇ ਪਰਮਪੂਜਨੀਕ ਮਾਤਾ ਜੀ ਨੇ, ਰਾਤ ਦਿਨੇ ਬੰਦਗੀ ਕੀਤੀ। ਸੱਚੇ ਸਤਿਗੁਰੂ ਸਾਹਿਬ ਜੀ ਨੇ ਸੱਚਖੰਡ ਨੂੰ ਜਾਣ ਤੋਂ ਪਹਿਲਾਂ ਪਰਮਪੂਜਨੀਕ ਅਤਿਅੰਤ ਆਪਣੇ ਪਿਆਰੇ ਦਾਦੇ ਜੀ ਦੇ ਪੰਜ ਸ਼ਸਤ੍ਰ ਸ੍ਰੀ ਸਾਹਿਬ ਜੀ, ਖੰਜਰ, ਖੰਡਾ ਤੇ ਦੋ ਕਟਾਰਾਂ ਸਨਮਾਨ ਨਾਲ ਪੂਜਣ ਲਈ ਇਨ੍ਹਾਂ ਨੂੰ ਬਖ਼ਸ਼ ਕੇ ਦਿੱਲੀ ਭੇਜ ਦਿਤਾ। ਉਹ ਮਾਤਾ ਜੀ ਨੇ ਆਪਣੇ ਸੱਚਖੰਡ ਜਾਣ ਤੋਂ ਪਹਿਲਾਂ ਮਾਤਾ ਸੁੰਦਰ ਕੌਰ ਜੀ ਨੂੰ ਸੌਂਪ ਦਿਤੇ, ਇਹ ਸ਼ਸਤ੍ਰ ਹੁਣ ਗੁਰਦੁਆਰਾ ਸ੍ਰੀ ਰਕਾਬਗੰਜ ਸਾਹਿਬ ਜੀ ਵਿਖੇ ਹਨ।

੨੧੫.ਵਾਹਿਗੁਰੂ॥ ਅਤਿਅੰਤ ਪਿਆਰੀ ਸ਼ੁਭ ਸੰਤਾਨ:- ਪਰਮਪੂਜਨੀਕ ਚਾਰੇ ਸਾਹਿਬਜ਼ਾਦੇ ਸ਼ਹੀਦ। ਨਾਦੀ, ਪਰਮਪੂਜਨੀਕ ਖ਼ਾਲਸਾ ਪੰਥ। ਪਰਮਪੂਜਨੀਕ ਮਾਤਾ ਸੁੰਦਰ ਕੌਰ ਜੀ ਤੋਂ:-ਬਾਬਾ ਅਜੀਤ ਸਿੰਘ ਸਾਹਿਬ ਜੀ,੨੩ ਮਾਘ ੧੭੪੩ ਬਿ: ਨੂੰ,ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ ਪ੍ਰਗਟੇ।ਵਾਹਿਗੁਰੂ॥ਪਰਮਪੂਜਨੀਕ ਮਾਤਾ ਅਜੀਤ ਕੌਰ ਜੀ ਤੋਂ:- ਬਾਬਾ ਜੁਝਾਰ ਸਿੰਘ ਸਾਹਿਬ ਜੀ, ਅੱਸੂ ਸ਼ੁਦੀ ੧੭੪੭ ਬਿ: ਨੂੰ ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ ਪ੍ਰਗਟੇ, ਦੋਵੇਂ ਵੱਡੇ ਸਾਹਿਬਜ਼ਾਦੇ ਜੀ ੧੮ ਵੇਂ ਅਤੇ ੧੫ ਵੇਂ ਸਾਲ ਦੀ ਚੜ੍ਹਦੀ ਜੁਆਨੀ, ਮੁੱਛ ਭਿੱਜ ਉਮਰ ਚ ਸ੍ਰੀ ਚਮਕੌਰ ਸਾਹਿਬ ਜੀ ਦੇ ਧਰਮਯੁੱਧ ਚ ਦੁਸ਼ਟਾਂ ਨਾਲ ਜੂਝ ਕੇ,੮ ਪੋਹ ੧੭੬੧ ਨੂੰ ਸ਼ਹੀਦ ਹੋਏ।ਨਾਮ ਹੈ ਅਜੀਤ ਸਿੰਘ,ਧਰਮਯੁੱਧ ਮਚਾਊਂਗਾ।ਵੈਰੀ ਦਾ ਪੁਰਜਾ ਪੁਰਜਾ ਕੱਟ ਕੇ,ਸ਼ਹੀਦੀ ਪਾਊਂਗਾ।ਜਬ ਦੇਖਿਓ ਜੁਝਾਰ ਸਿੰਘ,ਸਮਾ ਪਹੂਚਯੋ ਆਨ। ਦੌਰਯੇ ਦਲ ਮੇਂ ਧਾਇ ਕੈ,ਕਰ ਮੇਂ ਗਹੀ ਕਮਾਨ।

ਵਾਹਿਗੁਰੂ॥ ਪਰਮਪੂਜਨੀਕ ਜੋਰਾਵਰ ਸਿੰਘ ਸਾਹਿਬ ਜੀ ਮੱਘਰ ਸ਼ੁਦੀ ੩,ਬਿ:੧੭੫੩ ਨੂੰ ਅਤੇ ਬਾਬਾ ਫਤੇਹ ਸਿੰਘ ਸਾਹਿਬ ਜੀ,ਹਾੜ੍ ਵਦੀ ੧੭੫੫ ਬਿ: ਨੂੰ ਸ੍ਰੀ ਪਉਂਟਾ ਸਾਹਿਬ ਜੀ ਵਿਖੇ ਮਾਤਾ ਅਜੀਤ ਕੌਰ ਜੀ ਤੋਂ ਪ੍ਰਗਟੇ। ੯ ਵੇਂ ਅਤੇ ੭ ਵੇਂ ਸਾਲ ਦੀ ਆਯੂ ਚ, ੧੩ ਪੋਹ ੧੭੬੧ ਬਿ:ਨੂੰ ਸੱਚੇ ਸਤਿਗੁਰੂ ਦਸ਼ਮੇਸ਼ ਜੀ ਦੇ ਹੀਰੇ ਦੁਲਾਰੇ ਪਿਆਰੇ ਸਾਹਿਬਜ਼ਾਦਿਆਂ ਜੀ ਨੇ ਪੂਰਨ ਪ੍ਰਪੱਕਤਾ ਦ੍ਰਿੜਤਾ ਸਹਿਤ ਆਪਣੇ ਆਪ ਨੂੰ ਧਰਮ ਹਿਤ,ਸਰਹੰਦ ਵਿਖੇ ਜ਼ੁਲਮੀ ਕੰਧ ਦੀ ਨੀਂਹ ਚ ਚਿਣਵਾ ਕੇ,ਪਰਮਪੂਜਨੀਕ ਦਾਦੇ ਜੀ ਦੇ ਪਾਏ ਪੂਰਨਿਆਂ ’ਤੇ ਚੱਲ ਕੇ,ਆਪਣੇ ਸੀਸ ਕੁਰਬਾਨ ਕਰਕੇ ਸ਼ਹੀਦੀ ਪਾਈ।ਸਮਾਣੇ ਦੇ ਸ਼ੇਰਅਲੀ ਤੇ ਮੇਹਰਅਲੀ ਭਾਈਆਂ ਦੁਸ਼ਟਾਂ ਨੇ,ਕੰਧ ’ਤੇ ਚੜ੍ ਕੇ ਦੋਹਾਂ ਸਾਹਿਬਜ਼ਾਦਿਆਂ ਦੇ ਪਰਮਪਵਿੱਤ੍ਰ ਸ਼ੁਭ ਸੀਸ ਕੱਟੇ।ਪਰਮਪੂਜਨੀਕ ਸਾਹਿਬਜ਼ਾਦਿਆਂ ਦੇ ਆਖਰੀ ਬਚਨ:-ਧੰਨ ਭਾਗ ਹਮਰੇ ਹੈਂ ਮਾਈ।ਧਰਮ ਹੇਤ ਤਨ ਦੇ ਕਰ ਜਾਈ।ਤਿਨ ਕੇ ਮਾਤ ਪਿਤਾ ਕਿਉਂ ਰੋਵੈਂ?ਪੂਤ ਧਰਮ ਪਰ ਜੋ ਤਨ ਖੋਵੈਂ।(ਪੰਥ ਪ੍ਰਕਾਸ਼)ਸ਼ਹੀਦੀ ਅਸਥਾਨ ਦਾ ਪਰਮਪਵਿੱਤ੍ਰ ਨਾਮ ਗੁਰਦੁਆਰਾ ਸ੍ਰੀ ਫ਼ਤੇਹਗੜ੍ਹ ਸਾਹਿਬ ਜੀ ਹੈ। ਗੁਰੂ ਪ੍ਰੇਮੀ ਟੋਡਰਮੱਲ ਜੀ ਨੇ ਖੜ੍ਹੀਆਂ ਮੋਹਰਾਂ ਵਿਛਾਅ ਕੇ,ਧਰਤੀ ਮੁੱਲ ਲੈ ਕੇ,ਪਰਮਪੂਜਨੀਕ ਮਾਤਾ ਜੀ ਤੇ ਸਾਹਿਬਜ਼ਾਦਿਆਂ ਜੀ ਦਾ ਸਸਕਾਰ ਅਤਿ ਵੈਰਾਗ ਪ੍ਰੇਮ ਸਤਿਕਾਰ ਨਾਲ ਕੀਤਾ।ਸਸਕਾਰ ਅਸਥਾਨ ਦਾ ਸ਼ੁਭ ਨਾਮ ਗੁਰਦੁਆਰਾ ਸ੍ਰੀ ਜੋਤੀ ਸਰੂਪ ਸਾਹਿਬ ਜੀ ਹੈ।ਬਾਬਾ ਟੋਡਰਮੱਲ ਜੀ ਹਾਲ ਬਣ ਚੁੱਕਾ ਹੈ।

੨੧੬.ਸਾਹਿਬਜ਼ਾਦਿਆਂ ਜੀ ਦੇ ਸ਼ਹੀਦੀ ਪੁਰਬ ਲਈ ਮਾਟੋ:-ਵਾਹਿਗੁਰੂ॥ ਬੱਸ ਏਕ ਹਿੰਦ ਮੇਂ ਤੀਰਥ ਹੈ;ਯਾਤਰਾ ਕੇ ਲੀਏ। ਕਟਾਏ ਬਾਪ ਨੇ ਬੱਚੇ ਜਹਾਂ;ਖ਼ੁਦਾ ਕੇ ਲੀਏ।ਵਾਹਿਗੁਰੂ॥ ਚਮਕ ਹੈ ਮਿਹਰ ਕੀ; ਚਮਕੌਰ ਤੇਰੇ ਜ਼ੱਰਰੋਂ ਮੇਂ।(ਜੋਗੀ ਅੱਲਾਹਯਾਰ ਖ਼ਾਨ)ਵਾਹਿਗੁਰੂ॥ ਅਜੀਤ ਸਿੰਘ ਜੁਝਾਰ ਸਿੰਘ ਜੁੱਧ ਕਰ ਜੂਝੇ ਚਮਕੌਰ, ਸਰਹੰਦ ਵਿਖੈ ਜੋਰਾਵਰ ਸਿੰਘ. ਫੇਤਹ ਸਿੰਘ ਕੀ ਠਉਰ।ਵਾਹਿਗੁਰੂ॥ ਧੰਨਿ ਧੰਨਿ ਗੁਰਦੇਵ ਸੁਤ ਤਨ ਕੋ ਲੋਭ ਨ ਕੀਨ। ਧਰਮ ਰਾਖ ਕੁਲ ਸੌਂ ਗਏ; ਦਾਦੇ ਸੋ ਜਸ ਲੀਨ।

ਵਾਹਿਗੁਰੂ॥ ਸਾਹਿਬਜ਼ਾਦੋਂ ਕੀ ਸ਼ਹੀਦੀ ਕੋ; ਹੂਈ ਥੋੜੀ ਦੇਰ ਥੀ। ਬਸਤੀ ਸਰਹੰਦ ਸ਼ਹਿਰ ਕੀ; ਈਟੋਂ ਕਾ ਢੇਰ ਥੀ।ਵਾਹਿਗੁਰੂ॥ ਜਿਸ ਕੁਲ ਕੌਮ ਜਾਤ ਕੇ ਬੱਚੇ; ਦੇ ਸਕਤੇ ਹੈਂ ਯੂੰ ਬਲੀਦਾਨ। ਉਸ ਕਾ ਵਰਤਮਾਨ ਕੁਸ਼ ਭੀ ਹੋ; ਭਵਿੱਸ਼ ਹੈ ਮਹਾਂ ਮਹਾਨ।(ਮੈਥਲੀ ਸ਼ਰਨ ਗੁਪਤਾ)ਵਾਹਿਗੁਰੂ॥ ਯਾਕੂਬ ਕੋ ਯੂਸਫ ਕੇ ਵਿਛੁੜਨੇ ਨੇ ਰੁਲਾਇਆ। ਸਾਬਰ ਕੋਈ ਕੰਮ ਐਸਾ; ਰਸੂਲੋਂ ਮੇਂ ਹੈ ਆਯਾ। ਕਟਵਾ ਕੇ ਚਾਰ ਪਿਸਰ; ਇੱਕ ਆਂਸੂ ਨ ਗਿਰਾਯਾ।

੨੧੭.ਸੱਚੇ ਸਤਿਗੁਰੂ ਸਾਹਿਬ ਜੀ ਦਾ ਮਲੇਰੀਆਂ ਨੂੰ ਵਰ:- ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਪਿੰਡ ਲੰਮੇ, ਜੋ ਪਿੰਡ ਜੱਟਪੁਰੇ ਪਾਸ ਹੈ, ਗੁਰਦੁਆਰਾ ਸ੍ਰੀ ਪੰਜੂਆਣਾ ਸਾਹਿਬ ਜੀ ਵਿਖੇ ਜੰਡ ਦੇ ਬ੍ਰਿਛ ਹੇਠਾਂ ਕਾਹੀ ਦਾ ਬੂਟਾ ਪੁੱਟ ਕੇ ਕਿਹਾ, "ਸਰਹਿੰਦ ਗੁਰੂ ਮਾਰੀ। ਤੁਰਕ ਰਾਜ ਦੀ ਜੜ ਗਈ, ਇੱਕ ਮਲੇਰੀਆਂ ਦੀ ਰਹੀ।"

੨੧੮.ਵਾਹਿਗੁਰੂ॥ ਪੰਜਵੇਂ ਸਾਹਿਬਜ਼ਾਦੇ:- ਪਰਮਪੂਜਨੀਕ ਖ਼ਾਲਸਾ ਪੰਥ ਜੀ ਹਨ, ਜਿਨ੍ਹਾਂ ਨੂੰ ਪ੍ਰੇਮਾ-ਭਗਤੀ ਦੇ ਅਵਤਾਰ, ਪਰਮਪੂਜਨੀਕ ਮਾਤਾ ਸਾਹਿਬਦੇਵ ਕੌਰ ਜੀ ਦੀ ਝੋਲ਼ੀ ਪਾਇਆ।

੨੧੯.ਵਾਹਿਗੁਰੂ॥ ਸੰਮਤ ੧੭੪੬ ਚ ਦਸ਼ਮੇਸ਼ ਪਿਤਾ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ ਰੱਖਿਆ ਲਈ ਇਹ ਸੱਤ ਕਿਲੇ ਬਣਾਏ:- ਸ੍ਰੀ ਅਨੰਦਗੜ੍ਹ ਸਾਹਿਬ, ਸ੍ਰੀ ਲੋਹਗੜ੍ਹ ਸਾਹਿਬ, ਸ੍ਰੀ ਫਤੇਹਗੜ੍ਹ ਸਾਹਿਬ, ਸ੍ਰੀ ਹੋਲਗੜ੍ਹ ਸਾਹਿਬ, ਸ੍ਰੀ ਅਗੰਮਪੁਰ ਸਾਹਿਬ, ਸ੍ਰੀ ਤਾਰਾਗੜ੍ਹ ਸਾਹਿਬ ਤੇ ਸ੍ਰੀ ਕੇਸਗੜ੍ਹ ਸਾਹਿਬ ਜੀ। ਖ਼ਾਲਸਾ ਫ਼ੌਜ ਰਚ ਕੇ, ਰਣਜੀਤ ਨਗਾਰਾ ਬਣਾ ਕੇ ਧਰਮਯੁੱਧ ਆਰੰਭੇ।

੨੨੦.ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਦੇ ਬਵੰਜਾ ਦਰਬਾਰੀ ਕਵੀ, ਸਾਰੇ ਨਾਵਾਂ ਨਾਲ ਜੀ ਪੜ੍ਹਨਾ ਹੈ ਜੀ। [੧]ਉਦੇਰਾਯ, [੨]ਅਣੀਰਾਯ, [੩]ਅੰਮ੍ਰਿਤਰਾਯ, [੪]ਅੱਲੂ, [੫]ਆਸਾ ਸਿੰਘ, [੬]ਆਲਿਮ, [੭]ਈਸ਼ਵਰਦਾਸ, [੮]ਸੁਖਦੇਵ, [੯]ਸੁੱਖਾ ਸਿੰਘ, [੧੦]ਸੁਖੀਆ, [੧੧]ਸੁਦਾਮਾ, [੧੨]ਸੈਨਾਪਤਿ, [੧੩]ਸ਼ਯਾਮ, [੧੪]ਹਰਿ, [੧੫]ਹੁਸੈਨਅਲੀ, [੧੬]ਹੰਸਰਾਮ, [੧੭]ਕੱਲੂ, [੧੮]ਕੁਵਰੇਸ਼, [੧੯]ਖਾਨਚੰਦ, [੨੦]ਗੁਣੀਆ, [੨੧]ਭਾਈ ਗੁਰਦਾਸ ਸਿੰਘ ਜੀ ਜਿਨ੍ਹਾਂ ਨੇ ੪੧ ਵੀਂ ਵਾਰ ਰਚੀ, [੨੨]ਗੋਪਾਲ, [੨੩]ਚੰਦਨ, [੨੪]ਚੰਦਾ, [੨੫]ਜਮਾਲ, [੨੬]ਟਹਿਕਨ, [੨੭]ਧਰਮ ਸਿੰਘ, [੨੮]ਧੰਨਾ ਸਿੰਘ ਜੀ ਘਾਹੀ, [੨੯]ਧਯਾਨ ਸਿੰਘ, [੩੦]ਨਾਨੂ, [੩੧]ਨਿਸ਼ਚਲਦਾਸ, [੩੨]ਨਿਹਾਲਚੰਦ, [੩੩]ਨੰਦ ਸਿੰਘ, [੩੪]ਭਾਈ ਨੰਦ ਲਾਲ ਸਿੰਘ ਜੀ, [੩੫]ਪਿੰਡੀਦਾਸ, [੩੬]ਬੱਲਭ, [੩੭]ਬੱਲੂ, [੩੮]ਬਿਧੀਚੰਦ, [੩੯]ਬੁਲੰਦ, [੪੦]ਬ੍ਰਿਖ, [੪੧]ਬਿਰਜਲਾਲ, [੪੨]ਮਥੁਰਾ, [੪੩]ਮਦਨ ਸਿੰਘ ਜੀ ਸਤਿਗੁਰੂ ਸਾਹਿਬ ਜੀ ਦੇ ਘੋੜੇ ਦੀ ਸੇਵਾ ਭੀ ਕਰਦੇ ਸਨ, [੪੪]ਮਦਨਗਿਰਿ, [੪੫]ਮੱਲੂ, [੪੬]ਮਾਨਦਾਸ, [੪੭]ਮਾਲਾ ਸਿੰਘ, [੪੮]ਮੰਗਲ, [੪੯]ਰਾਮ, [੫੦]ਰਾਵਲ, [੫੧]ਰੌਸ਼ਨ ਸਿੰਘ, [੫੨]ਭਾਈ ਲੱਖਾ ਸਿੰਘ ਜੀ।

੨੨੧.ਸਤਿਗੁਰ ਕੀਨੋ ਪਰਉਪਕਾਰੁ॥ਅਨੁਸਾਰ ਖ਼ਾਲਸਾ ਗੁਰੂ ਗੁਰੂ ਖ਼ਾਲਸਾ॥ਪੰਥ ਜੀ ਦੀ ਸ਼ੁਭ ਸੱਚੀ ਸਾਜਨਾ:-ਵਾਹਿਗੁਰੂ ਸਰਵੰਸ-ਦਾਨੀ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਸ੍ਰੀ ਅਨੰਦਗੜ੍ਹ ਕਿਲੇ 'ਚ ਦਹੀਂ ਨਾਲ ਪਰਮਪਵਿੱਤ੍ਰ ਕੇਸੀ ਇਸ਼ਨਾਨ ਕੀਤਾ।

ਨਵੀਨ ਪੰਜ ਕਕਾਰ ਪਹਿਨੇ, ਸੁੰਦਰ ਨਵੀਨ ਚੋਲ਼ਾ ਪਹਿਨਿਆ।ਮੈ ਗੁਰ ਮਿਲਿ ਉਚ ਦੁਮਾਲੜਾ॥ਅਨੁਸਾਰ ਸੁੰਦਰ ਨਵਾਂ ਦੁਮਾਲਾ ਸਜਾਇਆ,ਜਿਸ ਚ ਚਮਕੀਲੇ ਚੱਕਰ ਸਜਾਏ,ਜਿਨ੍ਹਾਂ ਦੇ ਚਮਕਾਰੇ ਅੱਗੇ ਵੈਰੀ ਦਾ ਨਿਸ਼ਾਨਾ ਉੱਕ ਜਾਂਦਾ, ਮੱਚਦੇ ਜੰਗ ਚ ਆਪ ਜੀ ਦੇ ਸਾਹਮਣੇ ਲੜਨ ਆਇਆ ਧਰਮ ਵਿਰੋਧੀ ਕੰਬ ਉਠੱਦਾ। ਸੋਹਣੀ ਉੱਚੀ ਕਲਗੀ ਸ਼ੋਭਨੀਕ ਹੋ ਰਹੀ ਸੀ। ਪਾਰਬ੍ਰਹਮ ਦੇ ਸੱਚੇ ਅਵਤਾਰ ਪੂਰਨ ਪਰਉਪਕਾਰੀ ਸਤਿਗੁਰੂ ਸਾਹਿਬ ਜੀ ਨੀਲੇ ’ਤੇ ਅਸਵਾਰ ਸਨ, ਦੋ ਪ੍ਰੇਮੀ ਸਾਹਮਣੇ ਦੋ ਸ੍ਰੀ ਨਿਸ਼ਾਨ ਸਾਹਿਬ ਜੀ ਪਕੜ ਕੇ ਤੁਰ ਰਹੇ ਸਨ, ਨਗਾਰੇ ਭੀ ਵਜਾਏ ਜਾ ਰਹੇ ਸਨ। ਯਥਾ:-ਝੰਡੇ ਝੂਲਦੇ ਨਗਾਰੇ ਆਉਂਦੇ ਵੱਜਦੇ;ਨੀਲੇ ਦੇ ਅਸਵਾਰ ਪਾਤਿਸ਼ਾਹ॥ਬਾਬਾ ਆਲਮ ਸਿੰਘ ਜੀ ਬਾਬਾ ਉਦੇ ਸਿੰਘ ਜੀ ਭਾਈ ਬਚਿੱਤ੍ਰ ਸਿੰਘ ਜੀ ਪੰਜ ਪਿਆਰੇ ਜੀ ਬਾਬਾ ਸੰਤ ਸਿੰਘ ਜੀ ਭਾਈ ਸੰਗਤ ਸਿੰਘ ਸਾਹਿਬ ਜੀ ਆਦਿ ਸਮੂੰਹ ਸੂਰਬੀਰਾਂ ਦੇ ਮੰਡਲ ਵਿੱਚ ਕੋਟਾਨ ਕੋਟਿ ਚੰਦ੍ਰਮਿਆਂ ਸੂਰਜਾਂ ਤਾਰਿਆਂ ਅਗਨੀਆਂ ਟਿਟਿਆਣਿਆਂ ਬਿਜਲੀਆਂ ਬ੍ਰਹਮੰਡਾਂ ਦੇ ਪ੍ਰਕਾਸ਼ਕ ਸ੍ਰੀ ਸਤਿਗੁਰੂ ਸਾਹਿਬ ਜੀ ਇਉਂ ਅਤਿਅੰਤ ਸੋਭਾ ਪਾ ਰਹੇ ਸਨ, ਜਿਵੇਂ ਤਾਰੇ ਮੰਡਲ ਵਿੱਚ ਸੁੰਦਰ ਚੰਦ੍ਰਮਾਂ ਸਜਦਾ ਸ਼ੋਭਦਾ ਹੋਵੇ। ਰਸਤੇ ਦੇ ਦੋਹੀਂ ਪਾਸੀਂ ਪ੍ਰੇਮੀ ਹੱਥ ਜੋੜ ਸਿਰ ਝੁਕਾ, ਹਉ ਕਾਟਉ. ਕਾਟਿ ਬਾਢਿ ਸਿਰੁ ਰਾਖਉ; ਜਿਤੁ ਨਾਨਕ ਸੰਤੁ ਚੜਿ ਆਵੈ॥)ਤੂ ਚਉ.ਸਜਣ ਮੈਡਿਆ;ਡੇਈ. ਸਿਸੁ ਉਤਾਰਿ॥)ਸੀਸੁ ਵਢੇ ਕਰਿ.ਬੈਸਣੁ ਦੀਜੈ; ਵਿਣੁ ਸਿਰ.ਸੇਵ ਕਰੀਜੈ॥ਵਾਲੀ ਪ੍ਰੇਮ ਭਾਵਨਾ ਨਾਲ ਦਰਸ਼ਨ ਕਰਕੇ ਗਦ ੨ ਹੋਏ,ਸਭ ਦੇ ਮੱਥੇ ਧਰਤੀ ’ਤੇ ਲਗ ਗਏ,ਸਾਰੇ ਧੰਨ ਗੁਰੂ ਗੋਬਿੰਦ ਸਿੰਘ ਸਾਹਿਬ ਜੀ,ਧੰਨ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਗੂੰਜ ਉੱਠੇ।ਸਤਿਗੁਰਾਂ ਦੀ ਮਹਿਮਾ ਦੀ ਗੂੰਜ ਸਾਰੇ ਬ੍ਰਹਮੰਡਾਂ ਵਿੱਚ ਫੈਲ ਗਈ।ਯਥਾ:-ਖੰਡਿ ਵਰਭੰਡਿ ਹਰਿ ਸੋਭਾ ਹੋਈ;ਇਹੁ ਦਾਨੁ ਨ ਰਲੈ ਰਲਾਇਆ॥)ਸਤਿ ਸੁਹਾਣੁ ਸਦਾ ਮਨਿ ਚਾਉ॥)ਜਹ;ਝਿਲਿਮਿਲਿਕਾਰੁ ਦਿਸੰਤਾ॥ਤਹ;ਅਨਹਦ ਸਬਦ ਬਜੰਤਾ॥ਅਨੁਸਾਰ ਸਤਿਗੁਰਾਂ ਦੇ ਰੋਮ ੨ ਚ ਅਨਹਦ ਝੁਨਕਾਰ ਵਾਲਾ ਵਿਸਮਾਦ ਅਨੰਦੀ ਅਜਪਾ ਜਾਪ ਹੋ ਰਿਹਾ ਸੀ।ਸਤਿਗੁਰੂ ਸਾਹਿਬ ਜੀ(ਝਿਲਿਮਿਲਿਕਾਰੁ)ਇੱਕ ਰਸ ਬਝਵੇਂ ਵਿਸਮਾਦ ਸੱਚੇ ਪ੍ਰਕਾਸ਼ ਚ ਲੀਣ,ਨੀਲੇ ਘੋੜੇ ’ਤੇ ਅਸਵਾਰ,ਸਮੂੰਹ ਸ਼ਸਤ੍ਰਾਂ ਨਾਲ ਸਜੇ ਫੱਬੇ ਭਾਰੀ ਬੀਰਰਸੀ ਦਰਸ਼ਨ ਬਖ਼ਸ਼ ਰਹੇ ਸਨ।

ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਜੀ ਵਾਲੇ ਅਸਥਾਨ ’ਤੇ ਉਸ ਸਮੇਂ ਦੇ ਢਾਈ ਲੱਖ ਰੁਪੈ ਦੇ ਸੁੰਦਰ ਤੰਬੂ ਵਿੱਚ, ਅਤਿਅੰਤ ਸੁੰਦਰ ਕੀਮਤੀ ਚੰਦੋਆ ਲਾ ਕੇ, ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਕੀਤੇ।

ਤੰਬੂ ਤੋਂ ਬਾਹਰ ਉੱਚੇ ਤਖ਼ਤ ’ਤੇ ਸਤਿਗਰਾਂ ਦੇ ਬੈਠਣ ਲਈ ਸੁਨਹਿਰੀ ਛਤ੍ਰ ਸਜ ਰਿਹਾ ਸੀ, ਜਿਸ ਦੇ ਉੱਪਰ ਸੁੰਦਰ ਚੰਦੋਆ ਤਾਣਿਆ ਹੋਇਆ ਸੀ। ਲੱਖਾਂ ਦੀ ਗਿਣਤੀ ਚ ਸਜੀ ਗੁਰਸੰਗਤ ਜੀ ਸ੍ਰੀ ਆਸਾ ਜੀ ਦੀ ਵਾਰ ਦਾ ਅੰਮ੍ਰਿਤ ਰੂਪ ਕੀਰਤਨ ਸੁਣ ਰਹੀ ਸੀ। ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਦੇ ਜਾਣ ਤੋਂ ਸਤਿਸੰਗਤ ਜੀ ਉੱਠ ਕੇ ਖੜ੍ਹੇ ਹੋ ਗਏ।

ਗ੍ਰੀਬ ਨਿਵਾਜ ਸਤਿਗੁਰੂ ਸਾਹਿਬ ਜੀ ਨੇ ਸਤਿਸੰਗਤ ਜੀ ਨੂੰ ਬੈਠਣ ਲਈ ਇਸ਼ਾਰਾ ਕੀਤਾ। ਤੰਬੂ ਦੇ ਅੰਦਰ ਜਾ ਕੇ ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ ਨਮਸਕਾਰ ਕਰਕੇ ਬਾਹਰ ਆਏ। ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਸੁੰਦਰ ਤਖ਼ਤ ਨੂੰ ਨਮਸਕਾਰ ਕਰਕੇ ਅਤਿਅੰਤ ਸੋਭਾ ਸਹਿਤ ਸ੍ਰੀ ਤਖ਼ਤ ਸਾਹਿਬ ਜੀ 'ਤੇ ਸਜ ਗਏ। ਕੋਟਾਨ ਕੋਟਿ ਸੂਰਜਾਂ ਦੇ ਪ੍ਰਕਾਸ਼ਕ ਗੁਰੂ ਪ੍ਰਮੇਸਰ ਜੀ ਦੇ ਭਾਰੀ ਬੀਰ-ਰਸੀ ਚੇਹਰੇ ਵੱਲ ਤੱਕਿਆ ਨਹੀਂ ਸੀ ਜਾਂਦਾ, ਪ੍ਰੇਮੀ ਕੰਨਾਂ ਨਾਲ ਕੀਰਤਨ ਸੁਣਦਿਆਂ, ਨੇਤ੍ਰਾਂ ਨਾਲ ਸਤਿਗੁਰਾਂ ਦੇ ਵਿਸਮਾਦ ਦਰਸ਼ਨ ਕਰਦਿਆਂ, ਰੋਮ ੨ ਕਰਕੇ ਵਾਹਿਗੁਰੂ ੨ ਜਪ ਰਹੇ ਸਨ। ਮਹਾਂ-ਕਾਲ, ਦੁਸ਼ਟਦਮਨ, ਪਾਰਬ੍ਰਹਮ ਪੁਰਖ ਦਾਤਾਰਹ;ਅਗਮ ਅਗੋਚਰ ਸ੍ਰੀ ਸਤਿਗੁਰੂ ਸਾਹਿਬ ਜੀ ਨੇ ਸ੍ਰੀ ਆਸਾ ਜੀ ਦੀ ਵਾਰ ਦੇ ਭੋਗ 'ਤੇ ਮੱਥਾ ਟੇਕਿਆ, ਐਸੇ ਭਾਗਾਂ ਭਰੇ ਸਮੇਂ ਸਭ ਦੇ ਮੱਥੇ ਧਰਤੀ 'ਤੇ ਲੱਗ ਗਏ, ਸਮੂੰਹ ਸਤਿਸੰਗਤ ਜੀ ਵਿਸਮਾਦ ਹੋ ਗਏ। ਦੀਵਾਨ ਸੰਪੂਰਨਤਾ ਦੀ ਅਰਦਾਸ ਤੋਂ ਉਪ੍ਰੰਤ, ਸਾਵਧਾਨ ਏਕਾਗਰ ਚੀਤ॥) ਨਾਨਕ ਨਿਰਭਉ ਨਿਰੰਕਾਰੁ; ਸਤਿਗੁਰੂ ਸਾਹਿਬ ਜੀ ਨੇ ਸ੍ਰੀ ਤਖ਼ਤ ਸਾਹਿਬ ਜੀ 'ਤੇ ਭਾਰੀ ਬੀਰਤਾ ਸਹਿਤ ਖੜ੍ਹੇ ਹੋ ਗਏ। ਮਿਆਨ ਚੋਂ ਸ੍ਰੀ ਸਾਹਿਬ ਜੀ ਕੱਢੇ। ਜਿਨ੍ਹਾਂ ਚੋਂ ਵਿਸਮਾਦ ਬੀਰ-ਰਸੀ ਚਮਕ ਨਿਕਲੀ, ਜਿਸ ਨੂੰ ਵੇਖ ਕੇ ਜ਼ਾਲਮ, ਮਸੰਦ ਤੇ ਅੰਬਰ ਭੀ ਕੰਬ ਉੱਠੇ। {ਸਿਰਲੱਥ ਯੋਧੇ ਬਾਬਾ ਦੀਪ ਸਿੰਘ ਜੀ ਨੇ, ਸ੍ਰੀ ਦਸਮ ਗ੍ਰੰਥ ਸਾ: ਜੀ ਦੇ ਸਰੂਪ ਦਾ ਜੋ ਉਤਾਰਾ ਲਿਖਿਆ ਹੈ, ਉਸ ਵਿੱਚ ਸ੍ਰੀ ਸਾਹਿਬ ਜੀ ਦੀ ਇਹ ਮਹਿਮਾ ਲਿਖੀ ਹੈ:- ਨਮੋ ਸ੍ਰੀ ਭਗਉਤੀ ਬਢੈਲੀ ਸਰੋਹੀ॥ ਕਰੇ ਏਕ ਤੇ ਦੋ;[1]ਸੁਭਟ ਹਾਥ ਹੋਹੀ॥([1]ਸੂਰਮਾ)}

ਤੇਰਾਂ ਮਹੀਨੇ ਇਕਾਂਤ, ਭਜਨ ਸਿਮਰਨ ਬੰਦਗੀ ਤੋਂ ਮਗਰੋਂ, ਪਰਮਪੂਜਨੀਕ ਵਾਹਿਗੁਰੂ ਸੱਚੇ ਪਾਤਿਸਾਹ ਜੀ ਨੇ ਵਿਸਮਾਦ ਕੌਤਕ ਰਚਿਆ।ਜਉ ਤਉ; ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ; ਗਲੀ ਮੇਰੀ ਆਉ॥ ਇਤੁ ਮਾਰਗਿ; ਪੈਰੁ ਧਰੀਜੈ॥ ਸਿਰੁ ਦੀਜੈ; ਕਾਣਿ ਨ ਕੀਜੈ॥)ਪਹਿਲਾ ਮਰਣੁ ਕਬੂਲਿ;ਜੀਵਣ ਕੀ ਛਡਿ ਆਸ॥ ਹੋਹੁ ਸਭਨਾ ਕੀ ਰੇਣੁਕਾ; ਤਉ ਆਉ ਹਮਾਰੈ ਪਾਸਿ॥ਅਨੁਸਾਰ ਸਤਿਗੁਰਾਂ ਨੇ ਬੀਰ ਰਸ ਨਾਲ ਤੱਕਦਿਆਂ ਕਿਹਾ, "ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਦੇ ਘਰ ਵਿੱਚ ਇੱਕ ਸਿਰ ਦੀ ਲੋੜ ਹੈ, ਆਉ ਜਿਸ ਨੇ ਆਪਣੀ ਧੌਣ ਦਾਸਨਦਾਸ ਦੇ ਸ੍ਰੀ ਸਾਹਿਬ ਤੋਂ ਵਢਾਉਣੀ ਹੈ। ਕੋਈ ਪਰਉਪਕਾਰੀ ਉੱਠੇ, ਸਿਰ ਦੇ ਕੇ ਅਮਰ ਹੋਵੇ।

੨੨੨.ਭਾਈ ਦਇਆ ਸਿੰਘ ਭਾਈ ਹਿੰਮਤ ਸਿੰਘ ਭਾਈ ਧਰਮ ਸਿੰਘ ਭਾਈ ਮੋਹਕਮ ਸਿੰਘ ਭਾਈ ਸਾਹਿਬ ਸਿੰਘ ਜੀ ਪੰਜਾਂ ਸਿੰਘਾਂ ਨੇ ਸੀਸ ਦਿਤੇ।

ਪੰਜ ਮੁਕਤੇ:-ਭਾਈ ਦੇਵਾ ਸਿੰਘ ਸਾਹਿਬ ਜੀ, ਭਾਈ ਰਾਮ ਸਿੰਘ ਸਾਹਿਬ ਜੀ, ਭਾਈ ਟਹਿਲ ਸਿੰਘ ਸਾਹਿਬ ਜੀ, ਭਾਈ ਈਸ਼ਰ ਸਿੰਘ ਸਾਹਿਬ ਜੀ, ਭਾਈ ਫਤੇ ਸਿੰਘ ਸਾਹਿਬ ਜੀ ਪੰਜਾਂ ਮੁਕਤਿਆਂ ਨੇ ਪੰਜਾਂ ਪਿਆਰਿਆਂ ਦੇ ਸੀਸ ਦੇਣ ਮਗਰੋਂ, ਸੱਚੇ ਸਤਿਗੁਰੂ ਸਾਹਿਬ ਜੀ ਨੂੰ ਆਪਣੇ ਸੀਸ ਅਰਪੇ। ਸੱਚੇ ਪਾਤਿਸਾਹ ਜੀ ਨੇ ਪ੍ਰਸੰਨ ਹੋ ਕੇ ਇਨ੍ਹਾਂ ਨੂੰ ਮੁਕਤੇ ਪਦਵੀ ਬਖ਼ਸ਼ੀ ਅਤੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਉਣ ਤੋਂ ਮਗਰੋਂ ਪੰਜਾਂ ਮੁਕਤਿਆਂ ਨੂੰ ਅੰਮ੍ਰਿਤ ਛਕਾਇਆ।

੨੨੩. ਦੋਵੇਂ ਹੱਥ ਜੋੜ ਸਿਰ ਝੁਕਾ ਕੇ, ਪੰਜਾਂ ਪਿਆਰਿਆਂ ਅੱਗੇ ਖੜੋ ਕੇ ਕਿਹਾ,"ਹੇ ਪਰਮ ਵੀਰ ਬਹਾਦਰ ਗੁਰੂ ਰੂਪ ਖ਼ਾਲਸਾ ਜੀ! ਦਾਸਨ ਦਾਸ ਨੂੰ ਅੰਮ੍ਰਿਤ ਦੀ ਦਾਤਿ ਬਖ਼ਸ਼ੋ ਜੀ:-ਮੇਰਾ ਅੰਤਰਜਾਮੀ ਹਰਿ ਰਾਇਆ॥ਸਰੂਪ ਸਤਿਗੁਰੂ ਸਾਹਿਬ ਜੀ ਨੇ ਅੰਮ੍ਰਿਤ ਛਕਾਉਣ ਤੋਂ ਮਗਰੋਂ, ਦੋਵੇਂ ਹੱਥ ਜੋੜ ਸਿਰ ਝੁਕਾ ਕੇ, ਪੰਜਾਂ ਪਿਆਰਿਆਂ ਦੇ ਅੱਗੇ ਖੜੇ ਹੋ ਕੇ ਕਿਹਾ, "ਹੇ ਪਰਮ ਵੀਰ ਬਹਾਦਰ ਗੁਰੂ ਰੂਪ ਖ਼ਾਲਸਾ ਜੀ! ਦਾਸਨ ਦਾਸ ਨੂੰ ਅੰਮ੍ਰਿਤ ਬਖ਼ਸ਼ ਕੇ, ਗੁਰੂ ਗੋਬਿੰਦ ਰਾਏ ਤੋਂ ਗੁਰੂ ਗੋਬਿੰਦ ਸਿੰਘ ਖ਼ਾਲਸਾ ਬਣਨ ਦਾ ਮਾਣ ਬਖ਼ਸ਼ੋ ਜੀ।" ਕੋਟਾਨ ਕੋਟਿ ਬ੍ਰਹਮੰਡਾਂ ਨੂੰ ਰਚਨ ਅਤੇ ਪ੍ਰਤਿਪਾਲਣ ਵਾਲੇ ਦਾਤੇ ਨੇ ਨਿਮ੍ਰਤਾ ਦਿਖਾਈ ਹੈ। ਜਿਹੜੇ ਸੱਚੇ ਸਤਿਗੁਰਾਂ ਜੀ ਦੀ ਨਿੰਦਾ ਕਰਦਿਆਂ ਕਹਿੰਦੇ ਹਨ ਕਿ ਸੱਚੇ ਸਤਿਗੁਰਾਂ ਜੀ ਨੇ ਕੇਵਲ ਜੰਗ ਯੁੱਧ ਹੀ ਕੀਤੇ ਹਨ, ਉਹ ਸਮਝ ਲੈਣ ਕਿ ਸੱਚੇ ਸਤਿਗੁਰੂ ਸਾਹਿਬ ਜੀ ਭਾਉ ਭਗਤੀ ਦੇ ਦਾਤੇ ਹਨ। ਜਿਵੇਂ ਸ੍ਰੀ ਜਾਪੁ ਸਾਹਿਬ ਜੀ ਚ, ਵਾਹਿਗੁਰੂ ਜੀ ਨੂੰ ਨਮਸਕਾਰਾਂ ਹੀ ਨਮਸਕਾਰਾਂ ਹਨ, ਸੱਚੇ ਸਤਿਗੁਰਾਂ ਜੀ ਦਾ ਰੋਮ ੨ ਹਿਰਦਾ, ਕਰਤਾਰ ਵਾਹਿਗੁਰੂ ਜੀ ਨੂੰ ਨਿਮਖ ੨ ਸੁਆਸ ੨ ਸਦਾ ੨ ਨਮਸਕਾਰਦਾ ਹੈ।

ਵਾਹਿਗੁਰੂ॥ ਇਹ ਨਿਮ੍ਰਤਾ ਪ੍ਰੇਮ ਇਕਾਗ੍ਰਤਾ ਗ੍ਰੀਬੀ ਦੇ ਬਚਨ ਸੁਣ ਕੇ, ਪੰਜਾਂ ਪਿਆਰਿਆਂ ਦੇ ਪੈਰਾਂ ਦੀ ਮਿੱਟੀ ਨਿੱਕਲ ਗਈ, ਲੂੰ ਕੰਡੇ ਖੜ੍ਹੇ ਹੋ ਗਏ। ਪਿਆਰੇ ਦਇਆ ਸਿੰਘ ਸਾਹਿਬ ਜੀ ਨੇ ਦੋਵੇਂ ਹੱਥ ਜੋੜ ਸਿਰ ਝੁਕਾ ਕੇ, ਮਿਸਟ ਬਚਨ ਬੇਨਤੀ ਕਰਉ; ਦੀਨ ਕੀ ਨਿਆਈ॥ਅਨੁਸਾਰ ਕਿਹਾ, "ਹੇ ਗ੍ਰੀਬ ਨਿਵਾਜ ਵਾਹਿਗੁਰੂ ਜੀਉ! ਕਬਹੂ ਕੀਟ ਹਸਤਿ; ਪਤੰਗ ਹੋਇ ਜੀਆ॥ ਅਨੁਸਾਰ ਅਸੀਂ ਕੀੜੇ ਕ੍ਰਿਮ ਕੋਟਾਨ ਕੋਟਿ ਜੂਨਾਂ ਚ ਭ੍ਰਮਣ ਵਾਲੇ ਨੀਚ ਕੀਟ ਜੀਵ ਹਾਂ, ਆਪ ਜੀ ਦਾਤੇ ਹੋ ਕੇ, ਦਾਸਨਦਾਸਾਂ ਕੀੜੇ ਕ੍ਰਿਮਾਂ ਤੋਂ ਅੰਮ੍ਰਿਤ ਕਿਉਂ ਮੰਗਦੇ ਹੋਂ?" ਤਾਂ ਸੱਚੇ ਸਤਿਗੁਰਾਂ ਕਿਹਾ, "ਹੇ ਪਿਆਰਿਓ! ਅਕਾਲ ਪੁਰਖੁ ਜੀ ਦੇ ਹੁਕਮ ਅਨੁਸਾਰ ਮੰਗ ਰਿਹਾ ਹਾਂ।" "ਹੇ ਮਹਾਰਾਜ ਸਾਹਿਬ ਜੀ! ਆਪ ਜੀ ਨੇ ਦਾਸਾਂ ਦੇ ਸਿਰ ਲੈ ਕੇ ਇਹ ਅੰਮ੍ਰਿਤ ਦੀ ਦਾਤਿ ਬਖ਼ਸ਼ੀ ਹੈ, ਆਪ ਜੀ ਕੀ ਭੇਟਾ ਕਰੋਂਗੇ?" ਸੱਚੇ ਸਤਿਗੁਰਾਂ ਕਿਹਾ, "ਹੇ ਪਰਮ ਪਿਆਰੇ ਗੁਰੂ ਸਰੂਪ ਖ਼ਾਲਸਾ ਜੀ! ਦਾਸਨ ਦਾਸ ਸਰਬੰਸ ਕੁਰਬਾਨ ਕਰੇਗਾ।" ਸੱਚੇ ਸਤਿਗੁਰਾਂ ਜੀ ਦੀ ਆਗਿਆ ਮੰਨ ਕੇ, ਪੰਜਾਂ ਪਿਆਰਿਆਂ ਨੇ ਜਿਵੇਂ ਆਪ ਛਕਿਆ ਸੀ, ਤਿਵੇਂ ਸੰਪੂਰਨ ਮਰਯਾਦਾ ਕਰਕੇ ਵਿਸਮਾਦ ਹੋ ਕੇ ਸੱਚੇ ਸਤਿਗੁਰਾਂ ਨੂੰ ਅੰਮ੍ਰਿਤ ਛਕਾ ਕੇ ਮੂਲ ਮੰਤ੍ਰ ਵਾਹਿਗੁਰੂ ਮੰਤ੍ਰ ਦ੍ਰਿੜ ਕਰਾਏ, ਸੰਪੂਰਨ ਸਿੱਖਿਆ ਦਿਤੀ।

ਜਿਵੇਂ ਸਤਿਗੁਰੂ ਪਹਿਲੇ ਪਾਤਿਸਾਹ ਜੀ ਨੇ ਸਤਿਗੁਰੂ ਅੰਗਦ ਦੇਵ ਸਾਹਿਬ ਜੀ ਨੂੰ ਗੁਰਤਾ ਦੇਣ ਸਮੇਂ ਮੱਥਾ ਟੇਕਿਆ, ਇਸੇ ਤਰ੍ਹਾਂ ਸਤਿਗੁਰੂ ਨੌਵੇਂ ਪਾਤਿਸਾਹ ਜੀ ਤੱਕ ਟੇਕਦੇ ਰਹੇ,ਤਿਵੇਂ ਜੋਤੀ ਸਰੂਪ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ ਗੁਰੂ ਗੋਬਿੰਦ ਸਿੰਘ ਸਰੂਪ ਚ,ਪੰਜਾਂ ਪਿਆਰਿਆਂ ਨੂੰ ਮੱਥਾ ਟੇਕਿਆ। ਯਥਾ:- ਹਰਿ ਗੁਰੁ ਗੋਬਿੰਦ ਧਿਆਈਐ; ਸਦ ਅੰਮ੍ਰਿਤ ਵੇਲਾ। ਵਾਹੁ ਵਾਹੁ ਗੋਬਿੰਦ ਸਿੰਘ; ਆਪੇ ਗੁਰੁ ਚੇਲਾ॥੨॥)ਵਿਚਿ ਸੰਗਤਿ ਸਚ ਵਰਤਦਾ; ਨਿਤ ਨੇਹੁ ਨਵੇਲਾ। ਵਾਹ ਵਾਹ ਗੋਬਿੰਦ ਸਿੰਘ; ਆਪੇ ਗੁਰੁ ਚੇਲਾ॥੬॥(ਵਾਰ ੪੧)ਅਨੁਸਾਰ ਆਪ ਸਤਿਗੁਰੂ ਹੁੰਦਿਆਂ ਆਪਣੇ ਚੇਲਿਆਂ ਦੇ ਚੇਲੇ ਬਣੇ। ਨਮਸਕਾਰ।

੨੨੪.ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ, ਆਪਣੇ ਖ਼ਾਸ ਪ੍ਰੇਮੀਆਂ 'ਤੇ ਪ੍ਰਸੰਨ ਹੋ ਕੇ ਇਹ ਉਪਦੇਸ਼ ਬਖ਼ਸ਼ਿਆ:- ੧ ਸਤਿਗੁਰਾਂ ਦਾ ਫ਼ੁਰਮਾਣ ਹੈ:- ਮਿਥਿਆ ਤਨ; ਨਹੀ ਪਰਉਪਕਾਰਾ॥ ਅਨੁਸਾਰ (ਪਰਉਪਕਾਰਾ) ਪਰਉਪਕਾਰ ਤੋਂ ਬਿਨਾ ਤਨ (ਮਿਥਿਆ) ਅਣਹੋਇਆ ਮੁਰਦੇ ਸਮਾਨ ਹੈ, ਇਸ ਕਰਕੇ ਤਨ ਮਨ ਧਨ ਕਰਕੇ ਪਰਉਪਕਾਰ ਕਰੋ। ੨. ਬਚਨ ਤੋਂ ਨਹੀਂ ਹਾਰਨਾ। ਯਥਾ:- ਬਚਨੁ ਕਰੇ ਤੈ ਖਿਸਕਿ ਜਾਇ; ਬੋਲੇ ਸਭੁ ਕਚਾ॥੩. ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰ ਪ੍ਰਮੇਸਰ ਨਿਸਚਾ ਕਰਨਾ। ੪ ਖਿਮਾ ਕਰਨੀ, ਜਿਉਂ ੨ ਵੱਡੇ ਹੋਣਾ ਨਿਮ੍ਰਤਾ ਧਾਰਨੀ, ਨਿਰਧਨ ਨੂੰ ਆਦਰ ਦੇਣਾ, ਜਿਸ ਦਾ ਕੋਈ ਰੱਖਿਅਕ ਨਹੀਂ, ਉਸ ਦੀ ਸਹਾਇਤਾ ਕਰਨੀ, ਉੱਚੇ ਮਰਾਤਬੇ ਨੂੰ ਪਾ ਕੇ ਗਰਬ ਹੰਕਾਰ ਨਹੀਂ ਕਰਨਾ। ਮੋਰ ਬਚਨ ਸੋ ਕਰਹੁ ਪਯਾਰਾ। ਖੜਗਕੇਤ ਹੈ ਰਛਕ ਥਾਰਾ। ਝੂਠੇ ਸਰਬ ਉਪਾਵ ਤਿਆਗਹੁ। ਸ੍ਰੀ ਅਸਧੁਜ ਕੀ ਚਰਨੀ ਲਾਗਹੁ॥੪੯॥ ਗੁਰੂ ਗ੍ਰੰਥ ਮਹਲ ਦਸ ਬਾਨੀ। ਸੋਧ ਲਹੋ ਪਦ ਜੋ ਨਿਰਬਾਨੀ। ਸ਼ਸਤ੍ਰ ਅਸਤ੍ਰ ਸਿਮਰਹੁ ਬਰ ਬੁੱਧਾ। ਖਲ ਦਲ ਸਾਧ ਕਰਹੁ ਨਿਤ ਜੁੱਧਾ॥੫੦॥ ਦਸ (ਮਹਲ) ਸਰੂਪਾਂ, (ਨਿਰਬਾਨੀ) ਦੁੱਖਾਂ ਤੋਂ ਰਹਿਤ (ਪਦ) ਪਦਵੀ। (ਬਰ) ਸ੍ਰੇਸ਼ਟ (ਬੁੱਧਾ) ਬੁਧੀ ਨਾਲ ਸਿਮਰਨ ਕਰੋ, ਹੱਥ ਚ ਫੜ ਕੇ ਚਲਾਉਣ ਵਾਲੇ ਸ਼ਸਤ੍ਰ ਤੇ ਚਲਾ ਕੇ ਮਾਰਨ ਵਾਲੇ ਅਸਤ੍ਰ ਨਾਲ (ਖਲ) ਮੂਰਖਾਂ ਦੇ ਦਲ ਨਾਲ ਨਿੱਤ ਯੁੱਧ ਕਰੋ। ਰਾਜ ਜੋਗ ਤੁਮ ਕਹ ਮੈ ਦੀਨਾ। ਪਰਮ ਜੋਤਿ ਸੰਗ ਪਰਚੋ ਕੀਨਾ। ਸੰਤ ਸਮੂਹਨ ਕੋ ਸੁਖ ਦੀਜੈ। ਅਚੱਲ ਰਾਜ ਧਰਨੀ ਮਹਿ ਕੀਜੈ।੫੧॥ ਰਾਜ ਭਾਗ ਨੂੰ ਪਾ ਕੇ ਨਿਰਲੇਪ ਰਹਿਣਾ। (ਪਰਮ) ਵੱਡੇ ਜੋਤੀ ਸਰੂਪ ਬ੍ਰਹਮ ਜੀ ਨਾਲ ਤੁਹਾਡਾ ਪ੍ਰੇਮ ਪ੍ਰਚਾਵਾ ਪਾਉਣਾ ਕੀਤਾ ਹੈ। ਖ਼ਾਲਸ ਕੀ ਚਰਨੀ ਸਭ ਲਾਗੋ। ਪਰਮ ਜੋਤਿ ਕੇ ਰਸ ਮਹਿ ਪਾਗੋ। ਖੜਗ ਗੋਦ ਤੁਮ ਕਹ ਮੈ ਪਾਯੋ। ਭਿੰਨ ਭਿੰਨ ਕਰ ਪੰਥ ਬਤਾਯੋ॥੫੨॥ (ਪਾਗੋ) ਰੰਗੇ ਜਾਉ। ਦੇਗ ਤੇਗ ਹੈ ਜੀਤ ਤਿਹਾਰੀ। ਅਸਧੁਜ ਰਹਤ ਲੇਹੁ ਉਰ ਧਾਰੀ। ਮਹਾਂ ਕਾਲ ਕਾ ਕਰਯੋ ਧਯਾਨਾ। ਘਟ ਮੈ ਨਿਰਖੋ ਹਰਿ ਭਗਵਾਨਾ॥੫੩॥ ਅਕਾਲ ਪੁਰਖ ਜੀ ਨੂੰ (ਘਟ) ਹਿਰਦੇ ਚ (ਨਿਰਖੋ) ਦੇਖੋ। "ਪਰਮਪੂਜਨੀਕ ਸੱਚੇ ਸਤਿਗੁਰਾਂ ਦੇ ਅਤੀ ਪਿਆਰੇ ਸਪੁੱਤ੍ਰ ਹੋਣੇ ਕਰਕੇ, ਆਪ ਸਭ ਗੁਰ ਭਾਈ ਹੋਂ। ਜਿਵੇਂ ਸ੍ਰੀ ਕ੍ਰਿਸ਼ਨ ਜੀ ਨੇ ਆਪਣੇ ਪ੍ਰੇਮੀ ਬਾਲਸਖਾਈ ਮਿੱਤ੍ਰ ਸੁਦਾਮੇ ਜੀ ਨਾਲ ਗੁਰ ਭਾਈਆਂ ਵਾਲਾ ਪੂਰਨ ਪਿਆਰ ਕੀਤਾ। ਇਸ ਤਰ੍ਹਾਂ ਇੱਕ ਦੂਜੇ ਦਾ ਪੂਰਨ ਪਿਆਰ ਸਤਿਕਾਰ ਕਰਨਾ, ਸਭ ਦੀ ਚਰਨ ਧੂੜ ਬਣਨਾ, ਸਭ ਗੁਰ ਭਾਈਆਂ ਨੂੰ ਆਪਣੇ ਨਾਲੋਂ ਵੱਡਾ ਸਮਝਣਾ, ਸਿੰਘ, ਸਿੰਘ 'ਤੇ ਵਾਰ ਨਾ ਕਰੇ, ਸਿੰਘ, ਸਿੰਘ ਦੀ ਨਿੰਦਾ ਨਾ ਕਰੇ। ਸਿੰਘ, ਸਿੰਘ ਨਾਲ ਸੱਚਾ ਬਿਉਹਾਰ ਕਰੇ। ਪਰਮਪੂਜਨੀਕ ਖ਼ਾਲਸਾ ਜੀ ਨੂੰ ਸਤਿਗੁਰਾਂ ਦਾ ਸਰੂਪ ਜਾਨਣਾ।

ਗੁਰਪ੍ਰਸਾਦਿ ਵਾਹਿਗੁਰੂ॥ ਗੁਰੂ ਪੰਥ ਜੀ ਦੇ ਉਲਟ ਹੋ ਕੇ ਆਪਣੇ ੨ ਜੱਥੇ ਪੰਥ ਨਹੀਂ ਬਨਾਉਣੇ।ਗੁਰਪ੍ਰਸਾਦਿ ਵਾਹਿਗੁਰੂ॥ ਲੋਹ ਲੰਗਰ ਗੁਰਦੁਆਰੇ ਸਾਹਿਬ ਜੀ ਦੀ ਜ਼ਮੀਨ ਨਹੀਂ ਵੇਚਣੀ। ਗੁਰੂ ਘਰ ਦਾ ਧਨ ਪਦਾਰਥ ਨਹੀਂ ਦਬਾਉਣਾ। ਵਾਹਿਗੁਰੂ॥ ਆਪਣੇ ਘਰ ਚ ਪਰਮਪੂਜਨੀਕ ਅੰਮ੍ਰਿਤ

ਪਾਠ ਕੀਰਤਨ ਦੀਵਾਨ ਸਜਾਉਂਦੇ ਤੇ ਗੁਰੂ ਸੰਗਤ ਜੀ ਨੂੰ ਲੰਗਰ ਛਕਾਉਂਦੇ ਰਹਿਣਾ।ਵਾਹਿਗੁਰੂ॥ ਵੱਢੀ ਨਹੀਂ ਲੈਣੀ, ਸੱਚਾ ਨਿਆਂ ਕਰਨਾ।ਵਾਹਿਗੁਰੂ॥ਆਪਣੇ ਪ੍ਰਵਾਰ ਸਮੇਤ ਘਰ ਇਕੱਠੇ ਬੈਠ ਕੇ ਪੂਰਨ ਪ੍ਰੇਮ ਸਹਿਤ ਹਮੇਸ਼ਾ ਸੱਚੇ ਵਾਹਿਗੁਰੂ ਜੀ ਦਾ ਸੱਚਾ ਜਾਪ ਕਰਦੇ ਰਹਿਣਾ।ਵਾਹਿਗੁਰੂ॥ ਗੁਰਮਤਿ ਦੇ ਪ੍ਰਚਾਰ ਦਾ ਪੂਰਾ ਯਤਨ ਰੱਖਣਾ। ਪਰਮਪੂਜਨੀਕ ਸੱਚੇ ਸਤਿਗੁਰਾਂ ਤੋਂ ਤਨ ਮਨ ਧਨ ਸਿਰ ਸਭ ਕੁੱਝ ਕੁਰਬਾਨ ਕਰਨਾ।ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰਾਂ ਦੇ ਸਾਰੇ ਗੁਰਪੁਰਬ ਮਨਾਉਣੇ, ਗੁਰਪੁਰਬਾਂ 'ਤੇ ਅੰਮ੍ਰਿਤ ਰੂਪ ਕਥਾ ਕੀਰਤਨ ਢਾਡੀ ਕਵੀਸ਼ਰੀ ਗੁਰੂ ਜਸ ਕਰਨਾ। ਭਜਨ ਸਿਮਰਨ ਸ੍ਰੀ ਅਖੰਡ ਪਾਠ ਸਾਹਿਬ ਜੀ ਤੇ ਅੰਮ੍ਰਿਤ ਛਕਾਉਣਾ। ਪੁੰਨ ਦਾਨ ਗੁਰੂ ਕੇ ਲੰਗਰ ਚਲਾਉਣੇ।ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦਾ ਨਿਮਕ ਖ਼ਾ ਕੇ ਹਰਾਮ ਨਹੀਂ ਕਰਨਾ ਜੀ, ਕਿਉਂ ਜੋ ਧਰਮ ਰਾਜਾ ਮਾਰਦਾ ਹੈ। ਯਥਾ:- ਲੂਣੁ ਖਾਇ. ਕਰਹਿ ਹਰਾਮਖੋਰੀ; ਪੇਖਤ ਨੈਨ ਬਿਦਾਰਿਓ॥)ਕਿਸੈ ਨ ਬਦੈ;ਆਪਿ ਅਹੰਕਾਰੀ॥ਧਰਮਰਾਇ;ਤਿਸੁ ਕਰੇ ਖੁਆਰੀ॥

ਵਾਹਿਗੁਰੂ॥ ਗੁਰੂ ਖ਼ਾਲਸਾ ਧਰਮ ਜੀ ਦੇ ਨਿਯਮਾਂ ਅਨੁਸਾਰ ਜੱਥੇਬੰਦੀ ਦੇ ਗੂੜ੍ਹ ਮੰਤਵਯ ਦੇ ਲਾਭ ਸਮਝ ਕੇ, ਇੱਕ ਸੂਤ ਚ ਪਰੋਏ ਰਹਿਣਾ, ਭਾਵ ਖ਼ਾਲਸਾ ਪੰਥ ਦੇ ਅਨੁਸਾਰੀ ਰਹਿਣਾ। ਆਪਣੇ ੨ ਪੰਥ ਨਹੀਂ ਬਨਾਉਣੇ।ਵਾਹਿਗੁਰੂ॥ ਆਪਣੀਆਂ ਸਪੁੱਤ੍ਰੀਆਂ ਨੂੰ ਸਪੁੱਤ੍ਰਾਂ ਸਮਾਨ ਸਮਝ ਕੇ ਆਦਰ ਕਰਨਾ, ਉਨ੍ਹਾਂ ਨੂੰ ਬ੍ਰਹਮਵਿੱਦਿਆ ਸੰਸਾਰੀ ਵਿੱਦਿਆ ਦੇਣੀ ਜੀ।ਵਾਹਿਗੁਰੂ॥ ਪਰਮਪੂਜਨੀਕ ਗੁਰਦੁਆਰਿਆਂ ਤੋਂ ਬਿਨਾ ਹੋਰ ਕੋਈ ਆਪਣਾ ਧਰਮ ਤੀਬਰ ਧਾਮ ਨਹੀਂ ਸਮਝਣਾ। ਵਾਹਿਗੁਰੂ॥ ਸਾਰੀ ਪਰਜਾ, ਅਕਾਲ ਪੁਰਖੁ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਸਮਝ ਕੇ, ਕਿਸੇ ਨੂੰ ਦੁੱਖ ਨਹੀਂ ਦੇਵਣਾ, ਸਭ ਨਾਲ ਸੱਚਾ ਪੂਰਨ ਤੇ ਦਿਲੀ ਪਿਆਰ ਕਰਨਾ।ਵਾਹਿਗੁਰੂ॥ ਕੰਨਿਆ ਦਾ ਧਨ ਅੰਗੀਕਾਰ ਨਹੀਂ ਕਰਨਾ। ਵਾਹਿਗੁਰੂ॥ ਨਾਮ ਸੇਵਾ ਪ੍ਰੇਮਾ-ਭਗਤੀ ਕੁਰਬਾਨੀ ਸ਼ੁਭ ਗੁਣਾਂ ਇਕਾਗ੍ਰਤਾ ਵਾਹਿਗੁਰੂ ਜੀ ਦੀ ਪ੍ਰਾਪਤੀ ਤੋਂ ਬਿਨਾ ਯਾਚਨਾ ਕਦੇ ਨਹੀਂ ਕਰਨੀ।ਵਾਹਿਗੁਰੂ॥ ਤਮਾਕੂ ਵਾਲੇ ਹੱਥਾਂ ਦਾ ਪਦਾਰਥ ਕਦੇ ਨਹੀਂ ਵਰਤਣਾ।

੨੨੫.ਵਾਹਿਗੁਰੂ॥ ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ ਅਨੂਪ ਕੌਰ ਨੇ ਆਪ ਜੀ ਨੂੰ ਇਖ਼ਲਾਕ ਤੋਂ ਗਿਰੇ ਹਾਵ ਭਾਵ ਕਰਕੇ ਦਿਖਾਏ, ਤਾਂ ਆਪ ਜੀ ਨੇ ਉੱਚ ਇਖ਼ਲਾਕ ਦਾ ਸ਼ੁਭ ਸੱਚਾ ਸੁੱਚਾ ਉੱਚਾ ਉਪਦੇਸ਼ ਬਖ਼ਸ਼ਿਆ:- ਛੰਦ॥ ਸੁਧਿ ਜਬ ਤੇ ਹਮ ਧਰੀ; ਬਚਨ ਗੁਰ ਦਏ ਹਮਾਰੇ॥ ਪੂਤ ਇਹੈ ਪ੍ਰਨ ਤੋਹਿ; ਪ੍ਰਾਨ ਜਬ ਲਗ ਘਟ ਥਾਰੇ॥ ਨਿਜ ਨਾਰੀ ਕੇ ਸਾਥ; ਨੇਹੁ ਤੁਮ ਨਿੱਤ ਬਢੈਯਹੁ॥ ਪਰ ਨਾਰੀ ਕੀ ਸੇਜ; ਭੂਲਿ ਸੁਪਨੇ ਹੂੰ ਨ ਜੈਯਹੁ॥੫੧॥ ਪਰ ਨਾਰੀ ਕੇ ਭਜੇ; ਸਹਸ ਬਾਸਵ ਭਗ ਪਾਏ॥ ਪਰ ਨਾਰੀ ਕੇ ਭਜੇ; ਚੰਦ੍ਰ ਕਾਲੰਕ ਲਗਾਏ॥ ਪਰ ਨਾਰੀ ਕੇ ਹੇਤ; ਸੀਸ ਦਸ ਸੀਸ ਗਵਾਯੋ॥ ਹੋ, ਪਰ ਨਾਰੀ ਕੇ ਹੇਤ; ਕਟਕ ਕਵਰਨ ਕੌ ਘਾਯੋ॥੫੨॥ ਪਰ ਨਾਰੀ ਸੌ ਨੇਹੁ; ਛੁਰੀ ਪੈਨੀ ਕਰਿ ਜਾਨਹੁ॥ ਪਰ ਨਾਰੀ ਕੇ ਭਜੇ; ਕਾਲ ਬਜਾਪਯੋ ਤਨ ਮਾਨਹੁ॥ ਅਧਿਕ ਹਰੀਫੀ ਜਾਨਿ; ਭੋਗ ਪਰ ਤ੍ਰਿਯ ਜੋ ਕਰਹੀ॥ ਹੋ, ਅੰਤ ਸ੍ਵਾਨ ਕੀ ਮ੍ਰਿਤੁ; ਹਾਥ ਲੇਂਡੀ ਕੇ ਮਰਹੀ॥੫੩॥

ਬਾਲ ਹਮਾਰੇ ਪਾਸ; ਦੇਸ ਦੇਸਨ ਤ੍ਰਿਯ ਆਵਹਿ॥ ਮਨ ਬਾਂਛਤ ਬਰ ਮਾਂਗਿ; ਜਾਨਿ ਗੁਰ ਸੀਸ ਝੁਕਾਵਹਿ॥ ਸਿੱਖਯ ਪੁੱਤ੍ਰ ਤ੍ਰਿਯ ਸੁਤਾ ਜਾਨਿ ਅਪਨੇ ਚਿਤ ਧਰਿਯੈ॥ ਹੋ, ਕਹੁ ਸੁੰਦਰਿ ਤਿਹ ਸਾਥ; ਗਵਨ ਕੈਸੇ ਕਰ ਕਰਿਯੈ॥੫੪॥(ਸ੍ਰੀ ਦਸਮ ੮੪੨)

੨੨੬.ਪਰਮਪੂਜਨੀਕ ਸਤਿਗੁਰੂ ਦਸਵੇਂ ਪਾਤਿਸਾਹ ਜੀ ਵੱਲੋਂ,ਸੋਨੇ ਦੇ ਤਿਆਗ ਦੇ ਮਹਾਂ ਅਸਚਰਜ ਵਿਸਮਾਦ ਕੌਤਕ:-ਪ੍ਰੇਮ ਭੇਟਾ ਆਏ ਦੋ ਸੁਨਹਿਰੀ ਸੁੰਦਰ ਕੰਙਣ, ਪਰਮਪੂਜਨੀਕ ਮਾਤਾ ਗੁਜਰੀ ਕੌਰ ਜੀ ਨੇ ਆਪਣੇ ਅਤੀ ਪਿਆਰੇ ਲਾਲ ਜੀ ਦੇ ਪਾ ਦਿਤੇ। ਅਸਚਰਜ ਵਿਸਮਾਦ ਕੌਤਕ ਕਰਨ ਵਾਲੇ, ਪਰਮਪੂਜਨੀਕ ਬਾਲਾ ਪ੍ਰੀਤਮ ਜੀ ਨੇ ਇੱਕ ਕੰਙਣ ਗੋਬਿੰਦ ਘਾਟ ਚ ਸੁੱਟ ਦਿਤਾ। ਮਾਤਾ ਜੀ ਨੇ ਪੁੱਛਿਆ, "ਲਾਲ ਜੀ! ਕੰਙਣ ਕਿੱਥੇ ਹੈ?" ਤਾਂ ਆਪ ਜੀ ਨੇ ਦੂਜਾ ਕੰਙਣ ਸੁੱਟਦਿਆਂ ਕਿਹਾ, "ਇੱਥੇ ਸੁੱਟਿਆ ਹੈ।" ਸੋਨੇ ਦਾ ਤਿਆਗ ਕੀਤਾ, ਆਪਣੇ ਪਿਆਰੇ ਸਿੱਖਾਂ ਨੂੰ ਸਰਬ ਲੋਹ ਦੀ ਮਹਾਨ ਬਖ਼ਸ਼ਿਸ਼ ਕੀਤੀ।

ਬਾਲਾ ਪ੍ਰੀਤਮ ਸੱਚੇ ਸਤਿਗੁਰੂ ਸਾਹਿਬ ਜੀ ਨੇ ਕਿਹਾ, "ਦਾਸਨ ਦਾਸ ਨੇ ਛੇਤੀਂ ਤੋਂ ਛੇਤੀਂ ਪੰਜਾਬ ਜਾਣਾ ਹੈ।" ਮਾਤਾ ਜੀ ਨੇ ਸੱਚੇ ਸਤਿਗੁਰਾਂ ਦਾ ਚਿੱਤ ਲੁਆਉਣ ਲਈ,ਬੁਲਾਕੀ ਦਾਸ ਮਸੰਦ ਤੋਂ ਸੱਤ ਸੌ ਤੋਲ਼ੇ ਸੋਨੇ ਦੀ ਸੁੰਦਰ ਸੁਨਹਿਰੀ ਪਾਲਕੀ ਬਣਵਾਈ। ਆਪ ਜੀ ਵਿੱਚ ਨਹੀਂ ਬੈਠੇ। ਪਾਲਕੀ ਲੱਕੜਾਂ 'ਤੇ ਰਖਵਾ ਕੇ ਅੱਗ ਲੁਆ ਦਿਤੀ। ਸਿਰਫ਼ ਸੱਤ੍ਰ ਤੋਲ਼ੇ ਹੀ ਨਿਕਲੇ। ਅੰਤਰਜਾਮੀ ਗੁਰੂ ਪ੍ਰੀਤਮ ਜੀ ਨੇ ਛਲ਼ ਫੜ ਲਿਆ। ਸੱਚੇ ਪਾਤਿਸਾਹ ਨਾਲ ਛਲ਼ ਕਰਨ ਵਾਲਾ ਹੋਰ ਕਿਸੇ ਦਾ ਕੀ ਭਲਾ ਕਰੇਗਾ? ਇਸ ਕਰਕੇ ਪੂਰਨ ਸਤਿਗੁਰੂ ਸਾਹਿਬ ਜੀ ਨੇ ਸੋਨਾ ਪਹਿਨਣਾ ਮਨ੍ਹਾ ਕੀਤਾ ਹੈ।

੨੨੭.ਗੁਰਸਿੱਖ ਜੀ ਦੇ ਚਢਾਈ ਮਗਰੋਂ,ਪਰਮਪੂਜਨੀਕ ਸਤਿਗੁਰੂ ਦਸਵੇਂ ਪਾਤਿਸਾਹ ਜੀ ਵੱਲੋਂ ਗੁਰਮਤਿ ਸ਼ੁਭ ਸੱਚਾ ਉਪਦੇਸ਼:- ਵਾਹਿਗੁਰੂ॥ ਗ੍ਰੰਥ ਭਗਤ ਰਤਨਾਵਲੀ ਚ ਇਹ ਜਿਕਰ ਆਉਂਦਾ ਹੈ ਕਿ ਪਰਮਪੂਜਨੀਕ ਸਤਿਗੁਰੂ ਦਸਵੇਂ ਪਾਤਿਸਾਹ ਜੀ ਤੋਂ, ਸਿੱਖਾਂ ਇਹ ਬਚਨ ਪੁੱਛੇ:- "ਹੇ ਸੱਚੇ ਪਾਤਿਸਾਹ ਜੀ! ਅੱਗੇ ਜੇ ਕੋਈ ਹੁਕਮ ਸਤਿ ਹੁੰਦਾ ਸੀ, ਤਾਂ ਅਸੀ ਪੰਡਿਤਾਂ ਨੂੰ ਬੁਲਾ ਕੇ ਗਰੁੜ ਪੁਰਾਣ ਵਚਾਂਵਦੇ ਸਾਂ ਤੇ ਦਸਗਾਤ੍ਰ ਕਰਾਂਵਦੇ ਸਾਂ, ਹੁਣ ਪੰਡਿਤ ਨਹੀਂ ਆਂਵਦੇ। ਕਹਿੰਦੇ ਹੈਨ, ਜੇ ਧਾਗਾ ਤੇ ਲੰਗੋਟ ਰੱਖੋ ਤੇ ਦਸਤਾਗ੍ਰ ਕਰੋ ਤਾਂ ਅਸੀਂ ਆਵਨੇ ਹਾਂ, ਜਿਵੇਂ ਹੁਕਮ ਹੋਵੇ ਤਿਵੇਂ ਕੀਚੈ।" ਬਚਨ 'ਤੇ ਸਤਿਗੁਰਾਂ ਨੇ ਦਸਖਤ ਕੀਤੇ, "ਤੁਸਾਂ ਸਿਦਕ 'ਤੇ ਤਕੜੇ ਰਹਿਣਾ। ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪੂਰਨ ਪਾਠ ਕਰਕੇ ਭੋਗ ਪਾਵਣਾ, ੧੩੫੩ ਅੰਗ ਸਲੋਕ ਸਹਸਕ੍ਰਿਤੀ ਮਹਲਾ ੫ ਅਤੇ ਅੰਗ ੭੦੫ ਜੈਤਸਰੀ ਦੀ ਵਾਰ ਦੀ ਅੰਮ੍ਰਿਤ ਕਥਾ ਸਿੱਖਾਂ ਤੋਂ ਸੁਣ ਕੇ ਸਿੱਖ ਦੇ ਦੁਸੈਹਰੇ 'ਤੇ ਭੋਗ ਪਾਵਣਾ। ਪ੍ਰਾਣੀ ਦਾ ਸਚਖੰਡ ਚ ਵਾਸਾ ਹੋਵੇਗਾ ਤੇ ਤੁਸਾਂ ਨੂੰ ਭੀ ਪ੍ਰੇਮ ਗਿਆਨ ਪ੍ਰਾਪਤ ਹੋਵੇਗਾ, ਸਿਦਕ ਤੇ ਨਾਮ ਜੇਹਾ ਕੋਈ ਭੀ ਪਦਾਰਥ ਨਹੀਂ।"

੨੨੮.ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥)ਦੇਵੀਆ ਨਹੀ ਜਾਨੈ ਮਰਮ॥ ਸਭ ਊਪਰਿ;ਅਲਖ ਪਾਰਬ੍ਰਹਮ॥)ਸਰੂਪ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ,ਚੰਡੀ ਦੇਵੀ

ਦੁਰਗਾ ਦੇਵੀ ਆਦਿ ਕੋਈ ਭੀ ਦੇਵੀ ਨਹੀਂ ਸਿਮਰੀ ਜੀ। ਸ੍ਰੀ ਦਸਮ ਅੰਗ ੧੧੯ 'ਤੇ ਸ੍ਰੀ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਪਹਿਲੀ ਪਉੜੀ ਚ,ਨੌਆਂ ਸਤਿਗੁਰੂ ਸਾਹਿਬਾਨ ਜੀ ਨੂੰ ਪੂਰਨ ਬ੍ਰਹਮ ਸਰੂਪ ਨਿਸ਼ਚਾ ਕਰਕੇ ਮੰਨਿਆ ਪੂਜਿਆ ਜਪਿਆ ਮਨਾਇਆ ਵਡਿਆਇਆ ਹੈ, ਉਨ੍ਹਾਂ ਦੇ ਸਨਮੁਖ ਅਰਦਾਸ ਕੀਤੀ ਹੈ। ਸਤਿਗੁਰਾਂ ਦੇ ਪਰਮਪਵਿੱਤ੍ਰ ਸੱਚੇ ਦਰਸ਼ਨ ਕਰਕੇ, ਸਭ ਦੁੱਖਾਂ ਦੀ ਨਿਵਿਰਤੀ ਅਤੇ ਨਉਨਿਧੀਆਂ ਦੀ ਪ੍ਰਾਪਤੀ ਹੁੰਦੀ ਹੈ। ਸੱਚੇ ਸਤਿਗੁਰੂ ਸਾਹਿਬ ਜੀ ਸਭ ਥਾਂ ਸਹਾਇਤਾ ਕਰਦੇ ਹਨ। ਦੂਜੀ ਪਉੜੀ 'ਚ ਕਿਹਾ ਹੈ, "ਹੇ ਸਤਿਗੁਰੂ ਨੌਵੇਂ ਪਾਤਿਸਾਹ ਅਕਾਲ ਪੁਰਖੁ ਜੀ! ਆਪ ਜੀ ਨੇ ਹੀ ਸਾਰੀ ਰਚਨਾ ਰਚੀ ਹੈ। ਸ੍ਰੀ ਰਾਮਚੰਦ੍ਰ ਜੀ ਅਤੇ ਸ੍ਰੀ ਕ੍ਰਿਸ਼ਨ ਜੀ ਨੇ ਆਪ ਜੀ ਤੋਂ ਹੀ ਬਲ ਲਿਆ ਹੈ। ਆਪ ਜੀ ਨੇ ਹੀ ਦੁਰਗਾ ਦੇਵੀ ਨੂੰ ਸਾਜ ਕੇ ਦੈਂਤਾਂ ਦਾ ਨਾਸ ਕਰਾਇਆ ਹੈ ਜੀ" ਆਦਿ। ਸ੍ਰੀ ਚੰਡੀ ਜੀ ਦੀ ਵਾਰ ਦੇ ਅਰੰਭ ਚ ਨੌਆਂ ਪਾਤਿਸ਼ਾਹਾਂ ਜੀ ਨੂੰ ਪਾਰਬ੍ਰਹਮ ਕਰਕੇ ਮੰਨਣਾ ਅਸੰਖ ਨੂਰ ਪ੍ਰਕਾਸ਼ ਚਾਨਣ ਹੀ ਚਾਨਣ ਹੈ। ਦੇਵੀ ਜੀ ਨੂੰ ਨਹੀਂ ਸਿਮਰਿਆ। ਪ੍ਰਿਥਮ ਭਗੌਤੀ ਸਿਮਰ ਕੈ;ਗੁਰ ਨਾਨਕ ਲਈਂ ਧਿਆਇ॥(ਸ੍ਰੀ ਦਸਮ ੧੧੯)ਸਤਿਗੁਰੂ ਦਸਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:-(ਪ੍ਰਿਥਮ)ਸਭ ਤੋਂ ਪਹਿਲਾਂ,ਵਾ(ਪ੍ਰਿਥਮ)ਪਹਿਲੇ ਸਤਿਗੁਰੂ ਨਾਨਕ ਦੇਵ(ਭਗੌਤੀ)ਅਕਾਲ ਪੁਰਖੁ ਜੀ ਨੂੰ(ਸਿਮਰ)ਯਾਦ ਕਰਕੇ ਧਿਆ(ਲਈਂ)ਲੈਂਦਾ ਹਾਂ।

੨੨੯.ਗੁਰਪ੍ਰਸਾਦਿ ਵਾਹਿਗੁਰੂ ਜੀ ਨੇ ਪਹਿਲਾ ਧਰਮ-ਯੁੱਧ ਜਿੱਤਣਾ ਤੇ ਗੁਰੂ ਹਿਤ ਸੂਵੰਸ ਕੁਰਬਾਨ ਕਰਨ ਵਾਲੇ ਪੀਰ ਬੁੱਧੂਸ਼ਾਹ ਜੀ ਦੀ ਕੁਰਬਾਨੀ:-ਰਾਜੇ ਮੇਦਨੀ ਪ੍ਰਕਾਸ਼ ਦੇ ਪ੍ਰੇਮ ਨਾਲ ਬੁਲਾਉਣ ਤੋਂ,ਸੱਚੇ ਸਤਿਗੁਰੂ ਸਾਹਿਬ ਜੀ ਸ੍ਰੀ ਪਾਉਂਟੇ ਸਾਹਿਬ ਜੀ ਪਹੁੰਚੇ। ਰਾਜ ਨਾਹਨ (ਸਿਰਮੌਰ) ਤਹਿਸੀਲ ਪਾਂਵਟਾ ਤੋਂ ਸੱਤ ਮੀਲ ਪੂਰਬ ਭੰਗਾਣੀ ਵਿਖੇ, ੧੮ ਵੈਸਾਖ ੧੭੪੬ ਬਿ: ਨੂੰ ੨੩ ਵੇਂ ਸਾਲ ਦੀ ਚੜ੍ਹਦੀ ਆਯੂ ਚ ਸੱਚੇ ਸਤਿਗੁਰੂ ਸਾਹਿਬ ਜੀ ਨੇ ਇਹ ਜੰਗ ਜਿੱਤਿਆ। ਤੱਕੜੀ ਤੋਲਣ ਵਾਲੇ ਹਲਵਾਈ ਲਾਲਚੰਦ ਜੀ ਨੇ ਸੱਚੇ ਸਤਿਗੁਰੂ ਸਾਹਿਬ ਜੀ ਦਾ ਬਲ ਪਾ ਕੇ,ਮੱਚਦੇ ਜੰਗ ਚ ਕ੍ਰਿਪਾਨ ਨਾਲ ਮੀਰ ਖ਼ਾਂ ਦੇ ਦੋ ਟੁਕੜੇ ਕਰ ਦਿਤੇ। ਹੰਕਾਰੀ ਭੀਮਚੰਦ, ਫਤੇਹਸ਼ਾਹ ਗੜ੍ਹਵਾਲੀਆ, ਹਰੀਚੰਦ ਹੰਡੂਰੀਆ ਆਦਿ ਬਾਈਧਾਰ ਦੇ ਸਮੂੰਹ ਰਾਜੇ, ਅਕਾਰਣ ਸੱਚੇ ਸਤਿਗੁਰੂ ਸਾਹਿਬ ਜੀ'ਤੇ ਚੜ੍ਹ ਕੇ ਆਏ। ਕੰਜਪੁਰੇ (ਜ਼ਿਲਾ ਕਰਨਾਲ) ਵਿਖੇ ਪਾਪੀ ਔਰੰਗੇ ਦੇ ਆਪਣੀ ਫ਼ੌਜ ਚੋਂ ਕੱਢੇ ੫੦੦ ਪਠਾਣ, ਪੀਰ ਬੁੱਧੂਸ਼ਾਹ ਜੀ ਦੀ ਸਿਫਾਰਸ਼ ਲੈ ਕੇ, ਸਤਿਗੁਰੂ ਸਾਹਿਬ ਜੀ ਪਾਸ ਨੌਕਰ ਰਹੇ। ਇਨ੍ਹਾਂ ਚੋਂ ੪੦੦ ਨਿਮਕ ਹਰਾਮੀ ਬਣ ਕੇ, ਪਹਾੜੀਆਂ ਨਾਲ ਜਾ ਰਲੇ, ੧੦੦ ਪਠਾਣਾਂ ਸਮੇਤ ਕਾਲੇ ਖ਼ਾਂ, ਸੱਚੇ ਸਤਿਗੁਰੂ ਸਾਹਿਬ ਜੀ ਦੇ ਪੱਖ ਚ ਬਹਾਦਰੀ ਨਾਲ ਲੜਿਆ। ਸੱਚੇ ਸਤਿਗੁਰੂ ਸਾਹਿਬ ਜੀ ਦੀ ਭੂਆ ਜੀ ਦੇ ਸਪੁੱਤ੍ਰ ਜੀਤਮੱਲ ਜੀ ਅਨੇਕ ਵੈਰੀਆਂ ਨੂੰ ਮਾਰ ਕੇ, ਰਾਜੇ ਹਰੀਚੰਦ ਦਾ ਤੀਰ ਲੱਗਣ ਤੋਂ ਸ਼ਹੀਦ ਹੋ ਗਏ। ਨਜਾਵਤ ਖ਼ਾਂ ਨੂੰ ਮਾਰ ਕੇ ਸੰਗੋਸ਼ਾਹ ਜੀ ਸ਼ਹੀਦ ਹੋਏ। ਇਨ੍ਹਾਂ ਦੀ ਬਹਾਦਰੀ 'ਤੇ ਪ੍ਰਸੰਨ ਹੋ ਕੇ ਸੱਚੇ ਸਤਿਗੁਰੂ ਸਾਹਿਬ ਜੀ ਨੇ ਇਨ੍ਹਾਂ ਨੂੰ (ਸ਼ਾਹ ਸੰਗਰਾਮ) ਜੰਗ ਦਾ ਬਾਦਸ਼ਾਹ ਖ਼ਿਤਾਬ ਦਿਤਾ। ਯਥਾ:- ਮਾਰਿ ਨਜਾਬਤ ਖਾਨ ਕੌ; ਸੰਗੋ ਜੁਝੈ ਜੁਝਾਰ॥ ਹਾ ਹਾ ਇਹ ਲੋਕੈ ਭਇਓ; ਸੁਰਗ

ਲੋਕ ਜੈਕਾਰ॥੨੩॥(ਸ੍ਰੀ ਦਸਮ ੬੧)

ਮਹਾਨ ਸੂਰਵੀਰ ਬਹਾਦਰ, ਸਤਿਗੁਰੂ ਸਾਹਿਬ ਜੀ ਤੋਂ ਅੰਗ ੨ ਕਟਾਉਣ ਵਾਲੇ,ਖ਼ਾਸ ਪ੍ਰੇਮੀ ਪੀਰ ਬੁੱਧੂਸ਼ਾਹ ਜੀ (ਸੈਯਦਸ਼ਾਹ ਬਦਰੁੱਦੀਨ) ਨੂੰ ਇਹ ਖਬਰ ਸਢੌਰੇ (ਅੰਬਾਲੇ) ਮਿਲੀ। ਆਪਣੇ ਦੋ ਭਰਾ, ੪ ਸਪੁੱਤ੍ਰਾਂ ਤੇ ੭੦੦ ਮੁਰੀਦਾਂ ਸਮੇਤ ਭੰਗਾਣੀ ਪਹੁੰਚੇ, ਮੱਚਦੇ ਜੰਗ ਚ ਸੱਚੇ ਸਤਿਗੁਰੂ ਸਾਹਿਬ ਜੀ ਦੇ ਪੱਖ ਚ ਪੂਰਨ ਬਹਾਦਰੀ ਨਾਲ ਲੜੇ। ਪੀਰ ਜੀ ਦੇ ਦੋ ਸਪੁੱਤ੍ਰ, ਇੱਕ ਭਾਈ ਅਤੇ ਕੁੱਝ ਮੁਰੀਦ ਸ਼ਹੀਦ ਹੋਏ, ਪੀਰ ਜੀ ਨੇ ਕੇਸਾਂ ਸਮੇਤ ਕੰਘਾ ਮੰਗਿਆ, ਗੁਰੂ ਜੀ ਨੇ ਕੇਸਾਂ ਸਮੇਤ ਕੰਘਾ, ਇੱਕ ਪੁਸ਼ਾਕਾ, ਕਟਾਰ, ਦਸਤਾਰ ਤੇ ਆਪਣਾ ਪਰਮਪਵਿੱਤ੍ਰ ਹੁਕਮਨਾਮਾ ਲਿਖ ਕੇ ਬਖ਼ਸ਼ਿਆ। ਜੋ ਹੁਣ ਨਾਭੇ ਗੁਰਦੁਆਰਾ ਸਿਰੋਪਾਉ ਸਾਹਿਬ ਜੀ ਵਿਖੇ ਸਤਿਕਾਰ ਸਹਿਤ ਸੰਭਾਲੇ ਹਨ। ਸਢੌਰੇ ਦੇ ਜ਼ਾਲਮ ਹਾਕਮ ਅਸਮਾਨ ਖ਼ਾਂ ਨੇ ਪੀਰ ਜੀ ਦਾ ਸਾਰਾ ਪ੍ਰਵਾਰ ਸ਼ਹੀਦ ਕਰ ਦਿਤਾ। ਇਸ ਖਬਰ ਦਾ ਗੁਰੂ ਜੀ ਨੂੰ ਪਤਾ ਲੱਗਾ, ਤਾਂ ਆਪ ਜੀ ਗੁਪਤ ਭੇਸ ਚ ਸਢੌਰੇ ਪਹੁੰਚੇ, ਪੀਰ ਜੀ ਨੂੰ ਆਪਣੀ ਛਾਤੀ ਨਾਲ ਲਾ ਕੇ ਨਿਹਾਲ ਕੀਤਾ। ਸੱਚੇ ਸਤਿਗੁਰੂ ਸਾਹਿਬ ਜੀ, ਪੀਰ ਜੀ ਨੂੰ ਨਿਹਾਲ ਕਰਕੇ ਵਾਪਿਸ ਆ ਗਏ, ਸਢੌਰੇ ਦੇ ਹਾਕਮ ਨੂੰ ਪਤਾ ਲੱਗ ਗਿਆ। ਉਸ ਨੇ ਪੀਰ ਜੀ ਨੂੰ ਕਿਹਾ, "ਸਤਿਗੁਰੂ ਸਾਹਿਬ ਜੀ ਨੂੰ ਪਕੜਾ ਦੇਵੋ।" ਪੀਰ ਜੀ ਨੇ ਨਾਂਹ ਕਹੀ। ਇਸ ਦੁਸ਼ਟ ਅਪ੍ਰਾਧੀ ਹਾਕਮ ਨੇ ਪੀਰ ਜੀ ਨੂੰ ਭੀ ਸ਼ਹੀਦ ਕਰ ਦਿਤਾ। ਪਰਮ ਸੂਰਵੀਰ ਬੰਦਾ ਸਿੰਘ ਜੀ ਬਹਾਦਰ ਨੇ ੧੭੬੬ ਬਿ: ਨੂੰ ਸਢੌਰਾ ਫਤੇਹ ਕਰਕੇ ਅਸਮਾਨ ਖ਼ਾਂ ਨੂੰ ਫਾਂਸੀ ਲਟਕਾਇਆ।

ਮਹੰਤ ਕ੍ਰਿਪਾਲ ਜੀ ਨੇ ਮੱਚਦੇ ਜੰਗ ਚ ਹਯਾਤ ਖ਼ਾਂ ਦੇ ਸਿਰ ਚ ਕੁਤਕਾ ਮਾਰ ਕੇ ਮਾਰਿਆ। ਸੱਚੇ ਸਤਿਗੁਰੂ ਸਾਹਿਬ ਜੀ ਦੇ ਭੂਆ ਜੀ ਦੇ ਬਹਾਦਰ ਸਪੁੱਤ੍ਰ ਸੰਗੋਸ਼ਾਹ ਜੀ ਦੇ ਸ਼ਹੀਦ ਹੋਣ ਤੋਂ ਸਤਿਗੁਰੂ ਸਾਹਿਬ ਜੀ ਨੇ ਤੀਰ ਚਲਾਏ। ਪਾਪੀ ਹਰੀਚੰਦ ਨੇ ਸਤਿਗੁਰੂ ਸਾਹਿਬ ਜੀ ਦੇ ਤੀਰ ਮਾਰਿਆ, ਸਤਿਗੁਰੂ ਸਾਹਿਬ ਜੀ ਦੀ ਪੇਟੀ ਚ ਲੱਗਾ। ਥੋੜ੍ਹੀ ਜਿਹੀ ਚੁੰਝ ਖੁੱਭੀ, ਜਬੈ ਬਾਣ ਲਾਗ੍ਯੋ॥ ਤਬੈ ਰੋਸ ਜਾਗ੍ਯੋ॥(ਸ੍ਰੀ ਦਸਮ ੬੨) ਅਨੁਸਾਰ ਸੱਚੇ ਸਤਿਗੁਰੂ ਸਾਹਿਬ ਜੀ ਨੇ ਤੀਰ ਚਲਾਏ, ਹਰੀਚੰਦ ਤੇ ਹੋਰ ਦੁਸ਼ਟਾਂ ਨੂੰ ਮਾਰਿਆ, ਬਾਕੀ ਸਾਰੇ ਹੀ ਭੱਜ ਗਏ। ਹਜ਼ੂਰ ਸੱਚੇ ਪਾਤਿਸਾਹ ਜੀ ਫ਼ੁਰਮਾਉਂਦੇ ਹਨ:- ਭਈ ਜੀਤ ਮੇਰੀ॥ ਕ੍ਰਿਪਾ ਕਾਲ ਕੇਰੀ॥

੨੩੦.ਨਦੌਣ ਦਾ ਧਰਮ-ਜੰਗ ਜਿੱਤਣਾ:-ਕਾਂਗੜ ਦੇ ਜ਼ਿਲੇ ਹਮੀਰਪੁਰ ਦੀ ਤਹਿਸੀਲ,ਥਾਣਾ ਜੁਆਲਾ ਜੀ ਚ ਕਟੋਚ ਰਾਜਪੂਤਾਂ ਦੀ ਪੁਰਾਣੀ ਰਾਜਧਾਨੀ ਨਦੌਣ ਹੈ। ਪਾਪੀ ਔਰੰਗੇ ਦੇ ਹੁਕਮ ਨਾਲ,ਅਲਫ ਖ਼ਾਂ ਚੜ੍ਹ ਕੇ ਆਇਆ,ਕ੍ਰਿਪਾਲ ਕਟੋਚੀਆ ਤੇ ਬਿੱਝੜਵਾਲੀਆ ਦਿਆਲ ਇਸ ਨਾਲ ਮਿਲ ਗਏ। ਭੀਮਚੰਦ,ਰਾਮ ਸਿੰਘ ਜਸਵਾਰੀਆ,ਪ੍ਰਿਥੀਚੰਦ ਡਢਵਾਰੀਆ,ਸੁਖਦੇਵ ਜਸਰੋਟੀਆ ਆਦਿ ਦੀ ਸਹਾਇਤਾ ਲਈ,ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਸਿੰਘਾਂ ਸਮੇਤ ਮੱਚਦੇ ਜੰਗ ਚ ਅੱਗੇ ਵਧੇ,ਸੱਚੇ ਸਤਿਗੁਰੂ ਸਾਹਿਬ ਜੀ ਨੇ ਬਿੱਝੜਵਾਲੀਏ ਦਿਆਲ ਦੇ ਗੋਲੀ ਮਾਰ ਕੇ ਮਾਰ ਦਿਤਾ,ਵੈਰੀ ਭੱਜ ਗਏ।

ਯਥਾ:-ਤਵੰ ਕੀਟ ਤੋਂ ਲੌਂ;ਤੁਫੰਗੰ ਸੰਭਾਰੋ॥ਹ੍ਰਿਦੇ ਏਕ ਰਾਵੰਤ ਕੇ;ਤੱਕਿ ਮਾਰੋ॥(ਸ੍ਰੀ ਦਸਮ ੬੩)

੨੩੧.ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਜੀ ਦੀ ਪੂਰਨ ਕ੍ਰਿਪਾ ਦਾ ਸਦਕਾ, ਸਤਿਗੁਰੂ ਸਾਹਿਬ ਜੀ ਦਾ ਬਲ ਪਾ ਕੇ,ਸੱਚੇ ਸਤਿਗੁਰੂ ਸਾਹਿਬ ਜੀ ਦਾ ਇੱਕ ੨ ਯੋਧਾ ਧਰਮ ਯੁੱਧ ਚ,ਸਵਾ ੨ ਲੱਖ ਵੈਰੀ ਤੋਂ ਅਜਿੱਤ ਰਿਹਾ।ਜਿੱਥੇ ਸ੍ਰੀਰ ਕਰਕੇ ਇਤਨਾ ਮਹਾਨ ਬਲਵਾਨ ਹੋਇਆ,ਉੱਥੇ ;ਫਤਿਹ ਭਈ.ਮਨਿ ਜੀਤ॥);ਮਨਿ ਜੀਤੈ ਜਗੁ ਜੀਤੁ॥ਅਨੁਸਾਰ ਗੁਰੂ ਦੇ ਜੋਧਿਆਂ ਨੇ ਪੰਜਾਂ ਵਿਕਾਰਾਂ ਇੰਦ੍ਰਿਆਂ ਮਨ ਨੂੰ ਇਉਂ ਜਿੱਤਿਆ ਜੀ:-ਹੰਕਾਰ:-ਜਿਨ੍ਹਾਂ ਯੋਧਿਆਂ ਦਾ ਸੱਚੇ ਸਤਿਗੁਰੂ ਸਾਹਿਬ ਜੀ ਹਿਤ ਅੰਗ ੨ ਕਟਾਉਣ ਦਾ ਦੀਰਘ ਆਸ਼ਾ ਸੀ,ਸੱਚੇ ਸਤਿਗੁਰੂ ਸਾਹਿਬ ਜੀ ਉਨ੍ਹਾਂ ਦੇ ਲੂੰ ੨ ਚ ਵਸ ਗਏ।ਐਸੇ ਪ੍ਰੇਮੀ ਪੂਰਨ ਸੱਚੇ ਸਤਿਗੁਰੂ ਸਾਹਿਬ ਜੀ ਦੇ ਮੁੱਲ ਖਰੀਦੇ ਲਾਲੇ ਗੋਲੇ ਗੁਲਮ ਗੁਲਾਮ ਬਣ ਕੇ,ਆਪਾ ਤਿਆਗ ਕੇ,ਸੱਚੇ ਸਤਿਗੁਰੂ ਸਾਹਿਬ ਜੀ ਦੀ ਸੱਚੀ ਮਿੱਠੀ ਪਿਆਰੀ ਸ਼ਰਨ ਪੈ ਕੇ ਨਿਮ੍ਰਤਾ ਧਾਰ ਕੇ ਹੰਕਾਰ ਨੂੰ ਜਿੱਤਣ ਵਾਲੇ ਸੂਰਮੇ ਬਣੇ।ਯਥਾ:-ਕਹੁ ਨਾਨਕ;[੧]ਆਪੁ ਮਿਟਾਇਆ॥ਸਭੁ ਪਾਰਬ੍ਰਹਮੁ;ਨਦਰੀ ਆਇਆ॥([੧]ਹੰਕਾਰ)ਐਸੇ ਗੁਰਮੁਖਾਂ ਨੇ ਆਪਣੇ ਅੰਗ ੨ ਕਟਾਉਂਦਿਆਂ ਤੇ ਸਿਰ ਕੁਰਬਾਨ ਕਰਨ ਲੱਗਿਆਂ ਹਾਏ ਸੀ ਤੱਕ ਭੀ ਨਹੀਂ ਉਚਾਰੀ।ਕਬੀਰ. ਮੇਰਾ ਮੁਝ ਮਹਿ ਕਿਛੁ ਨਹੀ;ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ; ਕਿਆ ਲਾਗੈ ਮੇਰਾ॥ਇਨ੍ਹਾਂ ਬਚਨਾਂ ਨੂੰ ਗੁਰੂ ਪਿਆਰ ਨਾਲ ਗਾਉਂਦਿਆਂ ਕਮਾਉਂਦਿਆਂ ਸਿਰ ਵਾਰ ਦਿੰਦੇ, ਫੇਰ ਆਪ ਕੁੱਝ ਭੀ ਨਾ ਬਣਦੇ, ਇਉਂ ਸਭ ਕੁੱਝ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਅਰਪ ਕੇ ਹੰਕਾਰ ਤਿਆਗ ਦਿੰਦੇ। ਗੁਰੂ ਪ੍ਰਮੇਸਰ ਜੀ ਐਸੇ ਪਿਆਰਿਆਂ ਨੂੰ ਨਿਮ੍ਰਤਾ ਗ੍ਰੀਬੀ ਸ਼ਹਿਨਸ਼ੀਲਤਾ ਸ਼ਾਂਤੀ ਬਖ਼ਸ਼ ਕੇ ਨਿਹਾਲ ਕਰ ਦਿੰਦੇ।

ਕਾਮ:-ਸੱਚੇ ਸਤਿਗੁਰੂ ਸਾਹਿਬ ਜੀ ਦੀ ਪ੍ਰੇਮਾ-ਭਗਤੀ ਸੱਚੀ ਸੇਵਾ ਕਰਦਿਆਂ, ਸੱਚੇ ਸਤਿਗੁਰੂ ਸਾਹਿਬ ਜੀ ਦੇ ਸੁੰਦਰ ਮਨੋਹਰ ਪਰਮਪਵਿੱਤ੍ਰ ਨੂਰੀ ਦਰਸ਼ਨ ਕਰਕੇ, ਗੁਰ ਕੀ ਮੂਰਤਿ;ਮਨ ਮਹਿ ਧਿਆਨੁ॥ਅਨੁਸਾਰ ਸੱਚੇ ਸਤਿਗੁਰੂ ਸਾਹਿਬ ਜੀ ਦਾ ਧਿਆਨ ਧਾਰ ਕੇ, ਗੁਰੂ ਜੀ ਦੇ ਯੋਧੇ ਸੁਆਸ ੨ ਗੁਰੂ ੨ ਜਪ ੨ ਕੇ, ਸੱਚੇ ਸਤਿਗੁਰੂ ਸਾਹਿਬ ਜੀ ਦੀ ਚਰਨ ਧੂੜ ਬਣੇ ਰਹਿੰਦੇ, ਸੱਚੇ ਸਤਿਗੁਰੂ ਸਾਹਿਬ ਜੀ ਆਪਣੇ ਯੋਧਿਆਂ ਦੇ ਹਿਰਦੇ ਚ ਵਸ ਕੇ ਉਨ੍ਹਾਂ ਦਾ ਕਾਮ ਮੇਟ ਕੇ ਬ੍ਰਹਮ ਵੀਚਾਰ ਬਖ਼ਸ਼ ਦਿੰਦੇ।ਮੋਹ:- ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ; ਅਨਦਿਨੋ ਮੋਹਿ ਆਹੀ ਪਿਆਸਾ॥) ਅਬ ਮਨ; ਏਕਸ ਸਿਉ ਮੋਹੁ ਕੀਨਾ॥ ਅਨੁਸਾਰ ਸੱਚੇ ਸਤਿਗੁਰੂ ਸਾਹਿਬ ਜੀ ਦੇ ਪਿਆਰੇ ਯੋਧਿਆਂ ਦੇ ਰੋਮ ੨ ਵਿੱਚ ਸੱਚੇ ਸਤਿਗੁਰੂ ਸਾਹਿਬ ਜੀ ਦਾ ਮੋਹ ਹੇਤ ਪਿਆਰ ਵਸ ਜਾਂਦਾ, ਜਿਸ ਕਰਕੇ ਸੰਸਾਰੀ ਮੋਹ ਟੁੱਟ ਜਾਂਦਾ, ਸੱਚੇ ਸਤਿਗੁਰੂ ਸਾਹਿਬ ਜੀ ਤੋਂ ਪੂਰਨ ਬਿਬੇਕ ਪ੍ਰਾਪਤ ਕਰਕੇ ਨਿਹਾਲ ਹੋ ਜਾਂਦੇ, ਸੱਚੇ ਸਤਿਗੁਰੂ ਸਾਹਿਬ ਜੀ ਆਪਣੇ ਪਿਆਰੇ ਯੋਧਿਆਂ ਅੰਦਰ ਵਸ ਕੇ ਮੋਹ ਮੇਟ ਕੇ ਬਿਬੇਕ ਬਖ਼ਸ਼ ਦਿੰਦੇ।ਕ੍ਰੋਧ:- ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ ਆਪਣੀ ਨਦਰ ਦੁਆਰਾ ਆਪਣੇ ਪਿਆਰੇ ਯੋਧਿਆਂ ਨੂੰ ਕਥਾ ਕੀਰਤਨ ਦਰਸ਼ਨ ਉਪਦੇਸ਼ ਖਿਮਾ ਧੀਰਜ ਸ਼ਾਂਤੀ ਬਖ਼ਸ਼ ਕੇ, ਕ੍ਰੋਧ ਮੇਟ ਕੇ ਬੀਰਰਸ ਬਖ਼ਸ਼ ਦਿਤਾ।

ਲੋਭ:- ਸੱਚੇ ਸਤਿਗੁਰੂ ਸਾਹਿਬ ਜੀ ਨੇ ਆਪਣੇ ਪਿਆਰੇ ਯੋਧਿਆਂ ਅੰਦਰ ਵਸ ਕੇ, ਉਨ੍ਹਾਂ ਦਾ ਲੋਭ ਮੇਟ ਕੇ, ਸੰਤੋਖ ਬਖ਼ਸ਼ ਦਿਤਾ। ਐਸੇ ਗੁਰੂ ਪਿਆਰੇ, ਸੰਸਾਰੀ ਲੋਭ ਤਿਆਗ ਕੇ ਵੱਧ ਤੋਂ ਵੱਧ ਸੇਵਾ ਸਿਮਰਨ ਕੁਰਬਾਨੀ ਦਾ ਲੋਭ ਲਾਲਚ ਕਰਦੇ, ਗੁਰੂ ਚਰਨ ਕਮਲਾਂ ਚ ਲਿਵ ਲਾਉਂਦੇ। ਯਥਾ:- ਓਨਿ ਛਡੇ ਲਾਲਚ ਦੁਨੀ ਕੇ; ਅੰਤਰਿ ਲਿਵ ਲਾਈ॥

੨੩੨.ਸ੍ਰੀ ਅਨੰਦਪੁਰ ਸਾਹਿਬ ਜੀ ਸਦਾ ਲਈ ਛੱਡਣੇ:-ਸੰਮਤ ੧੭੬੧ ਚ ਤੁਰਕਾਂ ਅਤੇ ਪਹਾੜੀਆਂ ਨੇ ਝੂਠੀਆਂ ਕਸਮਾਂ ਖ਼ਾ ਕੇ, ਸ੍ਰਵੰਸਦਾਨੀ ਦਸ਼ਮੇਸ਼ ਪਿਤਾ ਜੀ ਤੋਂ ਸ੍ਰੀ ਅਨੰਦਪੁਰ ਸਾਹਿਬ ਜੀ ਖਾਲੀ ਕਰਾ ਕੇ ਹੱਲਾ ਕਰ ਦਿਤਾ।ਸਰਸਾ ਨਦੀ ਦੇ ਨੇੜੇ ਘਮਸਾਨ ਦਾ ਜੰਗ ਹੋਇਆ।ਬੇਅੰਤ ਸਿੰਘ ਸਿੰਘਣੀਆਂ ਬੱਚੇ ਸ਼ਹੀਦੀਆਂ ਪਾ ਗਏ ਤੇ ਸਿੰਘਾਂ ਨੇ ਅਣਗਿਣਤ ਦੁਸ਼ਟ ਮਾਰੇ। ਇੱਥੇ ਸੱਚੇ ਸਤਿਗੁਰੂ ਸਾਹਿਬ ਜੀ ਦਾ ਪ੍ਰਵਾਰ ਵਿੱਛੁੜ ਗਿਆ।ਛੋਟੇ ਸਾਹਿਬਜ਼ਾਦੇ ਤੇ ਮਾਤਾ ਗੁਜਰੀ ਕੌਰ ਜੀ ਨੂੰ ਗੰਗੂ ਬ੍ਰਾਹਮਣ ਆਪਣੇ ਪਿੰਡ ਖੇੜੀ ਲੈ ਗਿਆ ਤੇ ਮਾਤਾ ਸੁੰਦਰ ਕੌਰ ਜੀ ਅਤੇ ਮਾਤਾ ਸਾਹਿਬਦੇਵ ਕੌਰ ਜੀ ਨੂੰ ਭਾਈ ਮਨੀ ਸਿੰਘ ਜੀ ਨਾਲ ਦਿੱਲੀ ਭੇਜ ਦਿਤਾ।ਆਪ ਜੀ ਸਿੰਘਾਂ ਤੇ ਵੱਡੇ ਸਾਹਿਬਜ਼ਾਦਿਆਂ ਜੀ ਸਮੇਤ,ਸ੍ਰੀ ਚਮਕੌਰ ਸਾਹਿਬ ਜੀ ਆ ਗਏ।ਅਮਰ ਸ਼ਹੀਦ ਗੁਰਮੁਖਿ ਪਿਆਰੇ ਭਾਈ ਸਾਹਿਬ ਭਾਈ ਬਚਿੱਤ੍ਰਸਿੰਘ ਸਾਹਿਬ ਖ਼ਾਲਸਾ ਜੀ,ਉਨ੍ਹਾਂ ਦੇ ਭਰਾਤਾ ਸੂਰਬੀਰ ਬਲਵਾਨ ਜਤੀ ਸਤੀ ਨਿਰਮਲੇ,ਗੁਰੂਜੀ ਦੇ ਅਨੰਨਿ ਭਗਤ ਪਿਆਰੇ ਭਾਈ ਉਦੇਸਿੰਘ ਸਾਹਿਬਜੀ ਦੀ ਸ਼ਹੀਦੀ ਦਾ ਪ੍ਰਸੰਗ ਸ੍ਰੀ ਸੁਖਮਨੀ ਸਾਹਿਬ ਜੀ ਦੇ ਅਰਥਾਂ 'ਚ ਪੜ੍ਹੋ।

੨੩੩.ਵਾਹਿਗੁਰੂ॥ਸ੍ਰੀ ਚਮਕੌਰ ਗੜੀ ਦਾ ਧਰਮ ਜੰਗ ਜਿੱਤਣਾ:-ਆਪ ਜੀ ਨੇ ਪੋਹ ੧੭੬੧ ਬਿ:ਨੂੰ ੩੯ ਵਰ੍ਹੇ 'ਚੋਂ ਕੁਝ ਦਿਨ ਘੱਟ ਉਮਰ 'ਚ,ਪਰਮਪੂਜਨੀਕ ਵੱਡੇ ਸਾਹਿਬਜ਼ਾਦਿਆਂ ਤੇ ਸਿੰਘਾਂ ਸਮੇਤ ਗੜ੍ਹੀ ਚ ਪ੍ਰਵੇਸ਼ ਹੋ ਕੇ,ਚੜ੍ਹ ਕੇ ਆਏ ਜ਼ਾਲਮਾਂ ਨੂੰ ਨਾਸ ਕੀਤਾ। ਪਰਮਪੂਜਨੀਕ ਪਿਆਰੇ ਦਇਆ ਸਿੰਘ ਸਾਹਿਬ ਜੀ,ਪਿਆਰੇ ਧਰਮ ਸਿੰਘ ਸਾਹਿਬ ਜੀ,ਬਾਬਾ ਮਾਨ ਸਿੰਘ ਸਾਹਿਬ ਜੀ ਬਿਨਾ,ਬਾਕੀ ਸਾਰੇ ਸਿੰਘ ਇੱਥੇ ਹੀ ਸ਼ਹੀਦੀ ਪਾ ਗਏ।ਯਥਾ:-ਜਉ ਤਉ;ਪ੍ਰੇਮ ਖੇਲਣ ਕਾ ਚਾਉ॥ਸਿਰੁ ਧਰਿ ਤਲੀ;ਗਲੀ ਮੇਰੀ ਆਉ॥ਇਤੁ ਮਾਰਗਿ;ਪੈਰੁ ਧਰੀਜੈ॥ਸਿਰੁ ਦੀਜੈ;ਕਾਣਿ ਨ ਕੀਜੈ॥)ਪਹਿਲਾ ਮਰਣੁ ਕਬੂਲਿ;ਜੀਵਣ ਕੀ ਛਡਿ ਆਸ॥ਹੋਹੁ ਸਭਨਾ ਕੀ ਰੇਣੁਕਾ;ਤਉ ਆਉ ਹਮਾਰੈ ਪਾਸਿ॥)ਗਗਨ ਦਮਾਮਾ ਬਾਜਿਓ;ਪਰਿਓ ਨੀਸਾਨੈ ਘਾਉ॥ਖੇਤੁ ਜੁ ਮਾਂਡਿਓ ਸੂਰਮਾ;ਅਬ ਜੂਝਨ ਕੋ ਦਾਉ॥੧॥ਸੂਰਾ ਸੋ ਪਹਿਚਾਨੀਐ;ਜੁ ਲਰੈ ਦੀਨ ਕੇ ਹੇਤ॥ਪੁਰਜਾ ਪੁਰਜਾ ਕਟਿ ਮਰੈ;ਕਬਹੂ ਨ ਛਾਡੈ ਖੇਤੁ॥)ਕਬੀਰ.ਮੁਹਿ ਮਰਨੇ ਕਾ ਚਾਉ ਹੈ;ਮਰਉ ਤ ਹਰਿ ਕੈ ਦੁਆਰ॥ਮਤ. ਹਰਿ ਪੂਛੈ ਕਉਨੁ ਹੈ;ਪਰਾ ਹਮਾਰੈ ਬਾਰ॥)ਗੁਰ ਕਉ;ਕੁਰਬਾਨੁ ਜਾਉ ਹਾਂ॥)ਗੁਰ ਅਪੁਨੇ ਊਪਰਿ;ਬਲਿ ਜਾਈਐ॥)ਤੂ ਚਉ ਸਜਣ ਮੈਡਿਆ;ਡੇਈ ਸਿਸੁ ਉਤਾਰਿ॥ਨੈਣ ਮਹਿੰਜੇ ਤਰਸਦੇ;ਕਦਿ ਪਸੀ ਦੀਦਾਰੁ॥

੨੩੪.ਵਾਹਿਗੁਰੂ॥ਸ੍ਰੀ ਚਮਕੌਰ ਸਾਹਿਬ ਜੀ ਦੇ ਸ਼ਹੀਦ:-ਸਾਹਿਬਜ਼ਾਦਾ ਅਜੀਤ ਸਿੰਘ ਜੀ।ਸਾਹਿਬਜ਼ਾਦਾ ਜੁਝਾਰ ਸਿੰਘ ਜੀ। ਸਹਜ ਸਿੰਘ ਜੀ,ਸਰਦੂਲ ਸਿੰਘ ਜੀ,ਸਰੂਪ ਸਿੰਘ

ਜੀ,ਪਰਮਪੂਜਨੀਕ ਪਿਆਰੇ ਸਾਹਿਬ ਸਿੰਘ ਜੀ,ਪਰਮਪੂਜਨੀਕ ਪਿਆਰੇ ਹਿੰਮਤ ਸਿੰਘ ਜੀ,ਪਰਮਪੂਜਨੀਕ ਪਿਆਰੇ ਮੁਹਕਮ ਸਿੰਘ ਜੀ,ਸੁਜਾਨ ਸਿੰਘ ਜੀ,ਸ਼ੇਰ ਸਿੰਘ ਜੀ,ਸੇਵਾ ਸਿੰਘ ਜੀ,ਸੰਗੋ ਸਿੰਘ ਜੀ,ਸੰਤ ਸਿੰਘ ਜੀ,ਹਰਦਾਸ ਸਿੰਘ ਜੀ,ਕਰਮ ਸਿੰਘ ਜੀ,ਕ੍ਰਿਪਾਲ ਸਿੰਘ ਜੀ,ਖੜਗ ਸਿੰਘ ਜੀ,ਗੁਰਦਾਸ ਸਿੰਘ ਜੀ,ਗੁਰਦਿੱਤ ਸਿੰਘ ਜੀ,ਗੁਲਾਬ ਸਿੰਘ ਜੀ,ਗੰਗਾ ਸਿੰਘ ਜੀ,ਗੰਡਾ ਸਿੰਘ ਜੀ,ਚੜ੍ਹਤ ਸਿੰਘ ਜੀ,ਜਵਾਹਰ ਸਿੰਘ ਜੀ,ਜੈਮਲ ਸਿੰਘ ਜੀ,ਜੁਆਲਾ ਸਿੰਘ ਜੀ,ਝੰਡਾ ਸਿੰਘ ਜੀ,ਟੇਕ ਸਿੰਘ ਜੀ,ਠਾਕੁਰ ਸਿੰਘ ਜੀ,ਤ੍ਰਿਲੋਕ ਸਿੰਘ ਜੀ,ਦਯਾਲ ਸਿੰਘ ਜੀ, ਦਾਮੋਦਰ ਸਿੰਘ ਜੀ,ਨਾਰਾਯਣ ਸਿੰਘ ਜੀ,ਨਿਹਾਲ ਸਿੰਘ ਜੀ,ਪੰਜਾਬ ਸਿੰਘ ਜੀ,ਪ੍ਰੇਮ ਸਿੰਘ ਜੀ,ਵਸਾਵਾ ਸਿੰਘ ਜੀ,ਬਿਸ਼ਨ ਸਿੰਘ ਜੀ,ਭਗਵਾਨ ਸਿੰਘ ਜੀ,ਮਤਾਬ ਸਿੰਘ ਜੀ,ਰਣਜੀਤ ਸਿੰਘ ਜੀ,ਰਤਨ ਸਿੰਘ ਜੀ,ਕੋਠਾ ਸਿੰਘ ਜੀ।

ਵਾਹਿਗੁਰੂ॥ਸ੍ਰੀ ਚਮਕੌਰ ਸਾਹਿਬ ਜੀ ਦੇ ਸਮੂੰਹ ਪਰਮਪੂਜਨੀਕ ਸ਼ਹੀਦਾਂ ਦਾ ਸਸਕਾਰ,ਪਰਮਪੂਜਨੀਕ ਬੀਬੀ ਸ਼ਰਨ ਕੌਰ ਜੀ ਨੇ, ਪਠਾਣੀ ਬਾਣੇ ਚ ਅਤਿਅੰਤ ਸੂਰਬੀਰਤਾ ਸਤਿਕਾਰ ਨਾਲ ਕੀਤਾ। ਦੋ ਤੁਰਕਾਂ ਨੇ ਬੀਬੀ ਜੀ ਨੂੰ ਚੁੱਕ ਕੇ, ਗੁਰੂ ਪਿਆਰੇ ਸ਼ਹੀਦਾਂ ਦੀ ਮੱਚਦੀ ਚਿਖ਼ਾ ਚ ਸੁੱਟ ਦਿਤਾ, ਪਰਮਪੂਜਨੀਕ ਬੀਬੀ ਜੀ ਭੀ ਗੁਰੂ ਹਿਤ ਸ਼ਹੀਦੀ ਪਾ ਗਏ।

੨੩੫.ਸਤਿਗੁਰੂ ਦਸਵੇਂ ਪਾਤਿਸਾਹ ਜੀ ਜਦੋਂ ਉੱਚ ਦੇ ਪੀਰਾਨ ਪੀਰ ਬਣ ਕੇ ਮਾਛੀਵਾੜਿਓਂ ਤੁਰੇ, ਤਾਂ ਪਿਆਰੇ ਦਇਆ ਸਿੰਘ ਸਾਹਿਬ ਜੀ ਚੌਰ ਕਰਦੇ ਆਏ। ਪਲੰਘ ਦੀ ਸੇਵਾ ਕਰਨ ਵਾਲੇ ਪਿਆਰੇ ਧਰਮ ਸਿੰਘ ਸਾਹਿਬ ਜੀ, ਭਾਈ ਮਾਨ ਸਿੰਘ ਸਾਹਿਬ ਜੀ, ਭਾਈ ਨਵੀ ਖਾਂ ਜੀ, ਭਾਈ ਗਨੀ ਖਾਂ ਜੀ, ਪੰਜਾਂ ਪ੍ਰੇਮੀਆਂ ਦੇ ਕੋਲ਼ੇ ਭੀ ਚੌਰ ਸਨ। ਭਾਰੀ ਕਸ਼ਟਾਂ ਦੁਸ਼ਮਨ ਦੇ ਘੇਰਿਆਂ ਚ ਭੀ ਗੁਰੂ ਸਾਹਿਬ ਜੀ 'ਤੇ ਚੌਰ ਕਰਦੇ ਰਹੇ। ਇਸ ਨੂੰ ਸੱਚੀ ਆਸ਼ਕੀ ਕਹੀਦਾ ਹੈ। ਯਥਾ:-ਗੁਰਮੁਖਿ ਸਚੀ ਆਸਕੀ;ਜਿਤੁ ਪ੍ਰੀਤਮੁ ਸਚਾ ਪਾਈਐ॥

੨੩੬.ਵਾਹਿਗੁਰੂ॥ ਸ੍ਰੀ ਮੁਕਤਸਰ ਸਾਹਿਬ ਜੀ ਦਾ ਧਰਮਜੰਗ ਜਿੱਤਣਾ:- ੧੭੬੨ ਬਿ: ਚ, ਪਾਪੀ ਔਰੰਗੇ ਦੇ ਹੁਕਮ ਨਾਲ ਜਬਰਦਸਤ ਖ਼ਾਂ ਤੇ ਸਰਹੰਦੀ ਸੂਬਾ ਵਜ਼ੀਰ ਖ਼ਾਂ, ਸੱਚੇ ਸਤਿਗੁਰੂ ਸਾਹਿਬ ਜੀ 'ਤੇ ਚੜ੍ਹ ਕੇ ਆਏ, ਹਾਰ ਕੇ ਭੱਜੇ। ਇੱਥੇ ਬਾਬੇ ਮਹਾਂ ਸਿੰਘ ਸਾਹਿਬ ਜੀ ਨੇ ਬੇਦਾਵਾ ਪੜਵਾਇਆ।

੨੩੭.ਪਰਮਪੂਜਨੀਕ ਪੂਰਨ ਧਰਮੀ ਸੂਰਬੀਰ ਨਿਰਭੈ ਯੋਧੇ ਸਿੰਘਾਂ ਦੀ ਬਹੁਤ ਵੱਡੀ ਘਾਲਣਾ ਕੁਰਬਾਨੀ ਹੀ ਕੁਰਬਾਨੀ ਅਤੇ ਬਾਬੇ ਮਹਾਂ ਸਿੰਘ ਸਾਹਿਬ ਜੀ ਨੇ ਬਿਦਾਵਾ ਪੜਵਾਉਣਾ:- ੧੭੬੧ ਬਿ: ਨੂੰ ਸ੍ਰੀ ਅਨੰਦਪੁਰ ਸਾਹਿਬ ਜੀ ਧਰਮ ਯੁੱਧ ਸਮੇਂ, ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਲੰਗਰ ਚ ਚਰਨ ਪਾਏ। ਲਾਂਗਰੀ ਜੱਥੇਦਾਰ ਜੀ ਨੇ ਪੂਰਨ ਅਦਬ ਪ੍ਰੇਮ ਸਹਿਤ ਪ੍ਰੇਮ ਬੇਨਤੀ ਕੀਤੀ, "ਹੇ ਸੱਚੇ ਪਾਤਿਸਾਹ ਜੀ! ਲੰਗਰ ਮਸਤਾਨੇ ਹਨ, ਆਹ ਵੇਖੋ ਜੀ! ਭੁੱਖ ਦੇ ਸਤਾਏ ਸਿੰਘ ਬ੍ਰਿਛਾਂ ਦੀਆਂ ਛਿੱਲਾਂ ਰਗੜ ਕੇ ਪੀਂਦੇ ਹਨ।" ਸੱਚੇ ਸਤਿਗੁਰਾਂ ਕਿਹਾ, "ਭਾਈ! ਸਿੰਘਾਂ ਨੂੰ ਸੰਤੋਖ ਰੱਖਣਾ ਚਾਹੀਦਾ ਹੈ, ਇਸ ਕੌੜੀ ਛਿੱਲ ਦੇ ਪੀਣੇ ਕਰਕੇ ਰੋਗ ਲੱਗਦਾ ਹੈ।"

ਫੇਰ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ ਤਬੇਲੇ ਚ ਚਰਨ ਪਾਏ, ਭੁੱਖ ਕਰਕੇ ਬਹੁਤ ਡੰਗਰ ਚੜ੍ਹਾਈ ਕਰ ਗਏ, ਬਚੇ ਹੱਡੀਆਂ ਦੀ ਮੁੱਠ ਭੁੱਖੇ ਰੋ ਰਹੇ ਸਨ। ਸੱਚੇ ਪਾਤਿਸਾਹ ਜੀ ਦੇ ਜਾਣ ਤੋਂ ਘੋੜੇ ਪੌੜ ਧਰਤੀ 'ਤੇ ਮਾਰ ਕੇ ਹਿਣਕੇ ਖ਼ੁਰਾਕ ਮੰਗੀ। ਮੁਖੀ ਸੇਵਾਦਾਰ ਜੀ ਨੇ ਦੋਵੇਂ ਹੱਥ ਜੋੜ ਕੇ ਪ੍ਰੇਮ ਬੇਨਤੀ ਕੀਤੀ, "ਹੇ ਗ੍ਰੀਬ ਨਿਵਾਜ ਸੱਚੇ ਪਾਤਿਸਾਹ ਜੀਓ! ਜਾਂ ਤਾਂ ਇਨ੍ਹਾਂ ਦੀ ਮੁਕਤੀ ਕਰੋ, ਜਾਂ ਇਨ੍ਹਾਂ ਨੂੰ ਖੁਲ੍ਹਾ ਚਾਰਾ ਬਖ਼ਸ਼ੋ ਜੀ।" ਸੱਚੇ ਸਤਿਗੁਰਾਂ ਕਿਹਾ, "ਪ੍ਰੇਮੀਆਂ, ਤੇਰਾ ਕੀਆ; ਮੀਠਾ ਲਾਗੈ॥ ਦਾ ਅਭਿਆਸ ਕਰੋ, ਭਾਣਾ ਮੰਨੋ, ਵਾਹਿਗੁਰੂ ਅਕਾਲ ਪੁਰਖੁ ਜੀ ਇਨ੍ਹਾਂ ਸਾਰਿਆਂ ਦੀ ਕਲਿਆਣ ਕਰਨਗੇ। ਭੁੱਖ ਕਰਕੇ ਸਾਰਿਆਂ ਨੂੰ ਅਤੀ ਦੁਖੀ ਦੇਖ ਕੇ, ਫੇਰ ਮਾਤਾ ਗੁਜਰੀ ਕੌਰ ਜੀ ਨੇ ਆਪਣੇ ਲਾਡਲੇ ਲਾਲ ਜੀ ਨੂੰ ਕਿਹਾ, "ਅਸੀਂ ਹੁਣ ਕਿਲੇ ਚ ਨਹੀਂ ਰਹਿਣਾ, ਤੂੰ ਮੇਰਾ ਪੁੱਤ ਨਹੀਂ, ਮੈਂ ਤੇਰੀ ਮਾਂ ਨਹੀਂ, ਜੇ ਤੂੰ ਸਿੰਘਾਂ ਨੂੰ ਲੜਾਉਂਦਾ ਮਰਵਾਉਂਦਾ ਹੈਂ, ਤਾਂ ਇਨ੍ਹਾਂ ਨੂੰ ਰੱਜਵਾਂ ਪਦਾਰਥ ਭੀ ਦੇ।" ਪਰਮਪੂਜਨੀਕ ਸੱਚੇ ਗੁਰਾਂ ਕਿਹਾ, "ਮਾਤਾ ਜੀ! ਕੀ ਤੁਸੀਂ ਮੈਨੂੰ ਜ਼ਹਿਰ ਦੇਵੋਂਗੇ? ਭਾਵ ਪੂਜਾ ਦਾ ਧਾਨ ਜ਼ਹਿਰ ਹੈ, ਇਨ੍ਹਾਂ ਨੂੰ ਕਸੌਟੀ 'ਤੇ ਲਾ ਕੇ ਪਰਖਦਾ ਹਾਂ, ਕ੍ਰੋੜਾਂ ਜੁੱਗ ਤਪ ਕਰਨ ਨਾਲ ਜਿਹੜੀ ਇਕਾਗ੍ਰਤਾ ਮੁਕਤੀ ਨਹੀਂ ਸੀ ਮਿਲਦੀ, ਉਹ ਇਨ੍ਹਾਂ ਨੂੰ ਪ੍ਰਾਪਤ ਹੈ।" ਸਾਢੇ ਸੱਤ ਮਹੀਨੇ ਭੁੱਖੇ ਰਹਿ ਕੇ ਵੈਰੀ ਨਾਲ ਲੜਨਾ, ਸ੍ਰੀਰ 'ਤੇ ਫੱਟ ਸਹਾਰਨੇ, ਐਸੇ ਕਸ਼ਟਾਂ ਦੇ ਸਮੇਂ, ਮਾਝੇ ਦੇ ਸਿੰਘਾਂ ਨੇ ਸੱਚੇ ਸਤਿਗੁਰਾਂ ਨੂੰ ਬਿਦਾਵਾ ਲਿਖ ਦਿਤਾ, "ਅਸੀਂ ਤੁਹਾਡੇ ਸਿੱਖ ਨਹੀਂ ਹਾਂ।" ਸ੍ਰੀ ਗੁਰੂ ਸਾਹਿਬ ਜੀ, ਸਿੱਖਾਂ ਦੇ ਸ਼ਹੀਦ ਹੋਣ ਤੋਂ ਉਦਾਸ ਨਹੀਂ ਹੁੰਦੇ ਸਨ, ਪਰ ਬਿਦਾਵਾ ਦੇਣ ਤੋਂ ਉਦਾਸ ਹੋ ਗਏ। ਜਿਵੇਂ ਪੁੱਤ ਨਲਾਇਕ ਹੋਵੇ, ਤਾਂ ਮਾਤਾ ਪਿਤਾ ਜੀ ਉਦਾਸ ਹੋ ਜਾਂਦੇ ਹਨ। ੧੭੬੧ ਚ ਵੱਡੇ ਜੰਗ ਸਮੇਂ, ਬਿਦਾਵਾ ਦੇਣ ਵਾਲਿਆਂ ਚ ਬਾਬਾ ਮਹਾਂ ਸਿੰਘ ਜੀ ਨਹੀਂ ਸਨ। ਸੱਚੇ ਸਤਿਗੁਰੂ ਸਾਹਿਬ ਜੀ ਦੀ ਜਿੰਦ ਜਾਨ, ਪੂਰਨ ਪ੍ਰੇਮੀ ਲਾਡਲੇ ਗੁਰਮੁਖਿ ਪੰਜ ਪਿਆਰੇ ਪੰਜ ਮੁਕਤੇ ਚਾਰ ਸਾਹਿਬਜ਼ਾਦੇ, ਬਾਬਾ ਆਲਮ ਸਿੰਘ ਜੀ ਭਾਈ ਉਦੇ ਸਿੰਘ ਜੀ ਭਾਈ ਬਚਿੱਤ੍ਰ ਸਿੰਘ ਜੀ ਭਾਈ ਸੰਤ ਸਿੰਘ ਜੀ ਭਾਈ ਸੰਗਤ ਸਿੰਘ ਜੀ ਬਾਬਾ ਮਦਨ ਸਿੰਘ ਜੀ ਭਾਈ ਕੋਠਾ ਸਿੰਘ ਸਾਹਿਬ ਜੀ ਆਦਿ ਚਾਲ਼ੀ ਸਿੰਘ ਬੇਅੰਤ ਦੁੱਖ ਭੁੱਖ ਮਾਰ ਕਸ਼ਟ ਸ੍ਰੀਰਕ ਫੱਟ ਸਹਾਰ ਕੇ ਭੀ ਸੱਚੇ ਪਾਤਿਸਾਹ ਜੀ ਦੇ ਸਨਮੁੱਖ ਰਹੇ। ਐਨੀ ਕਰੜੀ ਕਸ਼ਟਾਂ ਦੁੱਖਾਂ ਭਰੀ ਕਹਾਣੀ ਸੀ, ਭੁੱਖੇ ਰਹਿ ਕੇ ਦੁਸ਼ਮਣ ਨਾਲ ਲੜਨਾ,ਸਾਬਰੁ ਸਿਦਕਿ ਸਹੀਦੁ;ਭਰਮ ਭਉ ਖੋਵਣਾ।(ਵਾਰ ੩)ਵਾਲੀ ਉੱਚ ਕਰਣੀ ਕੀਤੀ। ਇਨ੍ਹਾਂ ਗੁਰਮੁਖਾਂ ਪਰਉਪਕਾਰੀ ਸ਼ਹੀਦਾਂ ਨੇ ਸੱਚੇ ਸਤਿਗੁਰਾਂ ਜੀ ਨਾਲ ਅਥਾਹ ਪ੍ਰੇਮ ਕੀਤਾ ਤੇ ਹਿੱਕ ਥਾਪੜ ਕੇ ਕਿਹਾ, "ਸੱਚੇ ਸਤਿਗੁਰੂ ਸਾਹਿਬ ਜੀ ਜੇ ਕਹਿਣਗੇ ਕਿਲੇ ਚ ਰਹਿ ਕੇ ਹੀ ਸ਼ਹੀਦੀ ਦੇਣੀ ਹੈ, ਤਾਂ ਇੱਥੇ ਹੀ ਦੇਵਾਂਗੇ,ਜੇ ਹੁਕਮ ਕਰਨਗੇ ਕਿਲੇ ਚੋਂ ਬਾਹਰ ਜਾ ਕੇ ਸ਼ਹੀਦ ਹੋ ਜਾਵੋ, ਤਾਂ ਭੀ ਸ਼ਹੀਦੀ ਪਾਵਾਂਗੇ।" ਧੰਨ ਸੱਚੇ ਪਾਤਿਸਾਹ ਜੀ, ਧੰਨ ਹੈ ਆਪ ਜੀ ਦੀ ਕਮਾਈ,ਧੰਨ ਸਿੱਖ ਸਿੱਖਣੀਆਂ,ਸਖ਼ਤ ਕਸੌਟੀ ਸਹਾਰੀ,ਭੁੱਖੇ ਰਹਿ ਕੇ ਅੰਗ ੨ ਕਟਵਾਏ।ਇਨ੍ਹਾਂ ਸ਼ਹੀਦਾਂ ਨੇ ਬੜੀ ਕਰੜੀ ਕਸੌਟੀ ਸਹਾਰ ਕੇ ਸਿੱਖੀ ਦਾ ਬੀਜ ਰੱਖ ਲਿਆ।ਸੋ ਇਨ੍ਹਾਂ ਗੁਰਮੁਖਾਂ ਮਹਾਂਪੁਰਸ਼ਾਂ ਨੇ,

ਸ੍ਰੀ ਅਨੰਦਗੜ੍ਹ ਸਾਹਿਬ ਕਿਲੇ ਚ ਪੂਰਨ ਸਿਦਕ ਭਰੋਸੇ ਗੁਰੂ ਪ੍ਰੇਮ ਚ ਲੀਨ, ਸੱਚੇ ਸਤਿਗੁਰੂ ਸਾਹਿਬ ਜੀ ਤੋਂ ਦ੍ਰਿੜਤਾ ਸਹਿਤ ਕੁਰਬਾਨ ਹੋਣ ਦੇ ਜੋ ਬੀਰਤਾ ਭਰੇ ਬਚਨ ਕਹੇ, ਉਹ ਸਹੀ ੨ ਸ੍ਰੀ ਚਮਕੌਰ ਸਾਹਿਬ ਜੀ ਵਿਖੇ, ਵੈਰੀ ਦਾ ਪੁਰਜਾ ੨ ਕੱਟ ਕੇ, ਸ਼ਹੀਦ ਹੋ ਕੇ ਕਮਾਏ।

ਖ਼ਾਲਸਾ ਪੰਥ ਜੀ ਨੂੰ ਸ਼ੁੱਧ ਰੱਖਣ, ਖ਼ਰਾ ਉੱਚਾ ਲਿਜਾਣ ਲਈ, ਗੁਰੂ ਜੀ ਤੋਂ ਅੰਗ ੨ ਕਟਾਉਣ ਦਾ ਜਜ਼ਬਾ ਭਰਨ ਲਈ,ਪੂਜਾ ਦੇ ਧਾਨ ਚ ਗ਼ਲਦਿਆਂ ਨੂੰ ਉਬਾਰਨ ਲਈ,ਪਰਮਪੂਜਨੀਕ ਸੱਚੇ ਸਤਿਗੁਰਾਂ ਅਤੇ ਸਤਿਗੁਰਾਂ ਦੇ ਪਿਆਰਿਆਂ ਦੇ ਇਹ ਉੱਚੇ ਸੁੱਚੇ ਕਾਰਨਾਮੇ ਹਨ ਜੀ।

ਦੁਨੀਚੰਦ ਆਪਣੇ ਸੇਵਕ ਮਸੰਦਾਂ ਨੂੰ ਨਾਲ ਲੈ ਕੇ, ਪਹਾੜੀਆਂ ਨਾਲ ਹੋਏ ਵੱਡੇ ਜੰਗ ਤੋਂ ਪਹਿਲੇ ਜੰਗ ਚੋਂ ਨੱਠਿਆ ਸੀ, ਪਹਿਲੇ ਜੰਗ ਚ ਹੀ ਭਾਈ ਬਚਿੱਤ੍ਰ ਸਿੰਘ ਸਾਹਿਬ ਜੀ ਨੇ ਮਸਤ ਹਾਥੀ ਦੀਆਂ ਤਵੀਆਂ ਵਿੰਨ੍ਹੀਆਂ ਸਨ, ਸ਼ਹੀਦ ਬਾਬਾ ਉਦੇ ਸਿੰਘ ਸਾਹਿਬ ਜੀ ਨੇ ਹੰਕਾਰੀ ਕੇਸਰੀਚੰਦ ਦਾ ਸਿਰ ਵੱਢਿਆ ਸੀ। ਸੱਚੇ ਸਤਿਗੁਰੂ ਸਾਹਿਬ ਜੀ ਨੇ ੧੭੬੨ ਬਿ: ੨੪ ਜੇਠ ਨੂੰ ਸ੍ਰੀ ਮੁਕਤਸਰ ਸਾਹਿਬ ਜੀ ਦਾ ਧਰਮਯੁੱਧ ਜਿੱਤਿਆ, ਇਸ ਧਰਮਯੁੱਧ ਤੋਂ ਪਹਿਲਾਂ ਮਾਝੇ ਦੀਆਂ ਪੰਚਾਇਤਾਂ, ਸੱਚੇ ਸਤਿਗੁਰਾਂ ਜੀ ਨੂੰ ਰਾਮੇਆਣੇ ਮਿਲੀਆਂ ਤੇ ਲਿੱਸੇ ਬਚਨ ਕਹੇ, "ਸਾਥੋਂ ਨਿੱਤ ਨਹੀਂ ਲੜਿਆ ਜਾਂਦਾ, ਅਸੀਂ ਵਿੱਚ ਪੈ ਕੇ ਪਾਪੀ ਔਰੰਗੇ ਨਾਲ ਮੇਲ ਕਰਵਾ ਦਿੰਦੇ ਹਾਂ।" ਇਹ ਸੁਣਦਿਆਂ ਹੀ ਸੱਚੇ ਪਾਤਿਸਾਹ ਜੀ ਦਾ ਨਿਰੰਕਾਰੀ ਚਿਹਰਾ ਲਾਲੋ ਲਾਲ ਹੋ ਗਿਆ, ਭਾਰੀ ਬੀਰ-ਰਸ ਧਾਰ ਕੇ ਬੱਦਲ ਵਾਂਗ ਗਰਜ ਕੇ ਬੋਲੇ, "ਜਦੋਂ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਅਤੇ ਨੌਵੇਂ ਪਾਤਿਸਾਹ ਜੀ ਨੇ ਸ਼ਹੀਦੀ ਦਿਤੀ ਸੀ, ਤਦੋਂ ਤੁਹਾਡੇ ਵਡੇਰੇ ਕਿੱਥੇ ਸਨ? ਸ਼ਹੀਦੀਆਂ ਤੋਂ ਪਹਿਲਾਂ ਮੇਲ ਕਰਾਉਂਦੇ। ਸਾਢੇ ਸੱਤ ਮਹੀਨੇ ਅਨੰਦਗੜ੍ਹ ਕਿਲੇ ਨੂੰ ਘੇਰਾ ਰਿਹਾ, ਚਮਕੌਰ ਗੜ੍ਹੀ ਦਾ ਧਰਮ ਯੁੱਧ ਹੋਇਆ, ਅਣਗਿਣਤ ਸੂਰਵੀਰ ਸਿੰਘ ਸਿੰਘਣੀਆਂ, ਮਾਤਾ ਜੀ, ਚਾਰੇ ਸਾਹਿਬਜ਼ਾਦੇ ਸ਼ਹੀਦ ਹੋਏ, ਤਦੋਂ ਤੁਸੀਂ ਕਿੱਥੇ ਗਏ ਸੀ? ਤੁਹਾਡੇ ਜੈਸੇ ਕਾਇਰ ਖ਼ੁਦਗਰਜਾਂ ਦੀ ਲੋੜ ਨਹੀਂ, ਤੁਸੀਂ ਉਲਟ ਕੇ ਉਪਦੇਸ਼ ਦਿੰਦੇ ਹੋਂ, ਪਹਿਲਾਂ ਅਨੰਦਪੁਰ ਸਾਹਿਬ ਜੀ ਤੋਂ ਬਿਦਾਵਾ ਦੇ ਕੇ ਭੱਜ ਆਏ ਹੋਂ।" ਹਮ ਕੋ ਚਾਹ ਨਹੀਂ ਤੁਮ ਕੇਰੀ॥ ਪੂਰਬ ਭਾਜ ਗਏ [1]ਬਿਨ [2]ਹੇਰੀ॥ ਗਏ ਸੁ ਗਏ ਰਹੋ ਸਭਿ ਭਾਗੇ॥ ਅਬਿ ਕੋ ਤੁਮੈਂ ਬੁਲਾਵਨ ਲਾਗੇ॥੪੨॥(ਸ੍ਰੀ ਗੁ:ਪ੍ਰ:ਸੂ:੬੦੨੭ਬਿਨ(ਹੇਰੀ)ਦੇਖੇ ਭਾਵ [2]ਚੋਰੀ।ਸੋ ਗੁਰੂ ਪ੍ਰਮੇਸਰ ਜੀ ਦੀ ਕਸੌਟੀ ਨ ਸਹਾਰਦਿਆਂ,ਮਾਝੇ ਦੀਆਂ ਪੰਚਾਇਤਾਂ ਨੇ ਪਿੰਡ ਰਾਮੇਆਣੇ ਵਿਖੇ,ਦੁਬਾਰਾ ਬਿਦਾਵਾ ਲਿਖ ਦਿਤਾ।

ਪਰਮਪੂਜਨੀਕ ਸੱਚੇ ਸਤਿਗੁਰਾਂ ਜੀ ਦੇ ਦੁਆਰ 'ਤੇ ਮਰਨ ਵਾਲੇ,ਟੁੱਟੀ ਗੰਢਾਉਣ ਵਾਲੇ,ਗੁਰੂ ਲਈ ਸਿਰ ਧੜ ਦੀ ਬਾਜ਼ੀ ਲਾਉਣ ਵਾਲੇ,ਦੇਸ਼ ਦੀ ਸੁੱਤੀ ਅਣਖ ਨੂੰ ਜਗਾਉਣ ਵਾਲੇ,ਗੁਰੂ ੨ ਜਪਣ ਤੇ ਜਪਾਉਣ ਵਾਲੇ,ਗੁਰ ਕਉ;ਕੁਰਬਾਨੁ ਜਾਉ ਹਾਂ॥ਅਨੁਸਾਰ ਸੱਚੇ ਸਤਿਗੁਰੂ ਸਾਹਿਬ ਜੀ ਤੋਂ ਅੰਗ ੨ ਕਟਾਉਣ ਵਾਲੇ,ਸਿਰ ਲੱਥ ਯੋਧੇ ਬਾਬੇ ਮਹਾਂ ਸਿੰਘ ਸਾਹਿਬ ਜੀ ਪਰਮ-ਵੀਰ ਵੱਡੇ-ਧੀਰ ਪਰਮ-ਸ਼ਹੀਦ ਅਤੇ ਪਰਮ ਪੂਜਨੀਕ ਮਾਤਾ ਭਾਗ ਕੌਰ ਜੀ ਆਦਿਕਾਂ ਨੂੰ ਪਤਾ ਲੱਗਾ,ਤਾਂ ਇਨ੍ਹਾਂ ਨੇ ਤਰਕਾਂ ਮਾਰੀਆਂ,ਲਾਹਨਤਾਂ ਦਿਤੀਆਂ,"ਤੁਸੀਂ ਸਾਰੇ ਦੇਸ਼ ਨੂੰ ਲਹੂ ਪਾਕ ਦੀ ਨਦੀ ਚ ਡੁਬੋ ਆਏ ਹੋਂ।"

ਇਹ ਗੁਰਮੁਖਿ,ਸਤਿਗੁਰੂ ਸਾਹਿਬ ਜੀ ਤੋਂ ਆਪਣੇ ਲਹੂ ਦਾ ਕਤਰਾ ੨ ਕੁਰਬਾਨ ਕਰਨ ਵਾਲੇ ਸਨ।ਹਮੇਸ਼ਾ ਦੋ ਪੱਖ ਹੁੰਦੇ ਹਨ,ਇੱਕ ਸ਼ੇਰ,ਕੇਵਲ ਕੁਰਬਾਨੀ ਵਾਲਾ,ਦੂਜਾ ਕੁਰਸੀ ਦਾ ਲਾਲਚੀ ਗਿੱਦੜ ਭੱਜਣ ਵਾਲਾ,ਇੱਕ ਫੱਟ ਲੱਗਣ ਤੋਂ ਸ੍ਰੀਰ ਡਿੱਗ ਪੈਂਦਾ ਹੈ,ਪਰ ਬਾਬੇ ਜੀ ਦੇ ਬੇਅੰਤ ਫੱਟ ਲੱਗੇ ਤਾਂ ਭੀ ਲੜਦੇ ਰਹੇ,ਜਿਨ੍ਹਾਂ ਫੱਟਾਂ ਨੂੰ ਵੇਖ ਕੇ ਸਤਿਗੁਰੂ ਸਾਹਿਬ ਜੀ ਨੇ ਅਤਿ ਵੈਰਾਗ ਕਰਦਿਆਂ,ਹਰਿ ਅੰਮ੍ਰਿਤ ਭਿੰਨੇ ਲੋਇਣਾ;ਚੋਂ ਅਮੋਲਕ ਮੋਤੀਆਂ ਨਾਲੋਂ ਕੀਮਤੀ ਹੰਝੂ ਸੁੱਟੇ।ਸੋ ਨਿਮ੍ਰਤਾ ਪ੍ਰੇਮ ਸਹਿਤ ਪ੍ਰੇਮ ਬੇਨਤੀ ਹੈ ਕਿ ਬਾਬੇ ਮਹਾਂ ਸਿੰਘ ਸਾਹਿਬ ਜੀ ਨੇ ਬਿਦਾਵਾ ਨਹੀਂ ਦਿਤਾ,ਸਗੋਂ ਬਿਦਾਵਾ ਪੜਵਾ ਕੇ ਦੇਸ਼ ਨੂੰ ਬਖ਼ਸ਼ਾ ਕੇ,ਟੁੱਟੀ ਗੰਢਾ ਕੇ ਬੜਾ ਭਾਰੀ ਪਰਉਪਕਾਰ ਕੀਤਾ।

੨੩੮.ਵਾਹਿਗੁਰੂ॥ਪਰਮਪੂਜਨੀਕ ਸੂਰਵੀਰ ਮਾਤਾ ਭਾਗ ਕੌਰ ਜੀ, ਝਬਾਲ (ਸ੍ਰੀ ਅੰਮ੍ਰਿਤਸਰ ਸਾਹਿਬ ਜੀ) ਤੋਂ ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਦੇ ਅਨਿੰਨ ਸਿੱਖ ਭਾਈ ਲੰਗਾਹਾ ਜੀ ਦੇ ਭਾਈ, ਬਾਬਾ ਪੇਰੋਸ਼ਾਹ ਜੀ ਦੀ ਔਲਾਦ ਚੋਂ ਸਨ। ਸ੍ਰੀ ਅਨੰਦਪੁਰ ਸਾਹਿਬ ਜੀ ਤੋਂ ਬੇਦਾਵਾ ਲਿਖ ਕੇ ਜਦੋਂ ਘਰੀਂ ਆਏ, ਤਦੋਂ ਮਾਈਆਂ ਨੇ ਬਹੁਤ ਲਾਹਨਤਾਂ ਪਾਈਆਂ, "ਤੁਹਾਨੂੰ ਧਿੱਕਾਰ ਹੈ, ਕਿ ਮਰਦ ਹੁੰਦੇ ਹੋਏ ਭੀ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਪਿੱਠ ਦੇ ਆਏ ਹੋਂ, ਘੱਗਰੇ ਪਾ ਕੇ ਘਰੀਂ ਬੈਠੋ, ਅਸੀਂ ਮੈਦਾਨੇ ਜੰਗ ਚ ਜਾਂਦੀਆਂ ਹਾਂ। ਬਾਬੇ ਮਹਾਂ ਸਿੰਘ ਜੀ ਨੇ ਭਾਵੇਂ ਬਿਦਾਵਾ ਨਹੀਂ ਦਿਤਾ ਸੀ, ਪਰ ਫੇਰ ਭੀ ਬਿਦਾਵਾ ਦੇਣ ਵਾਲਿਆਂ ਨੂੰ ਪ੍ਰਚਾਰ ਪ੍ਰੇਰ ਕੇ ਸੱਚੇ ਸਤਿਗੁਰੂ ਸਾਹਿਬ ਜੀ ਤੋਂ ਕੁਰਬਾਨ ਹੋਣ ਲਈ ਲਿਆਏ। ਬਹਾਦਰ ਸਿੰਘਣੀ ਮਾਤਾ ਜੀ ਭੀ ਮਰਦਾਵਾਂ ਬਾਣਾ ਪਹਿਨ ਕੇ, ਘੋੜੇ 'ਤੇ ਅਸਵਾਰ ਹੋ ਕੇ, ਇਨ੍ਹਾਂ ਸਿੰਘਾਂ ਨਾਲ ਸ੍ਰੀ ਮੁਕਤਸਰ ਸਾਹਿਬ ਜੀ ਦੇ ਜੰਗ ਚ ਬੜੀ ਬਹਾਦਰੀ ਨਾਲ ਜੂਝੇ ਅਤੇ ਭਾਰੀ ਘਾਉ ਲੱਗੇ। ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਮਾਤਾ ਜੀ ਦੀ ਬੀਰਤਾ ਦੀ ਭਾਰੀ ਪ੍ਰਸੰਸਾ ਕੀਤੀ। ਮਰਦਾਵੇਂ ਬਾਣੇ ਚ ਸੱਚੇ ਸਤਿਗੁਰੂ ਸਾਹਿਬ ਜੀ ਦੇ ਨਾਲ ਹੀ ਨਾਦੇੜ ਪੁੱਜੇ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਪਿੱਛੋਂ, ਬਿਦਰ ਦੇ ਇਲਾਕੇ ਚ ਸਿੱਖੀ ਦਾ ਪ੍ਰਚਾਰ ਕਰਦੇ ਰਹੇ। ਜਨਵਾੜੇ ਪਿੰਡ ਆਪ ਜੀ ਦਾ ਅੰਤਿਮ ਅਸਥਾਨ ਸ਼ਸ਼ੋਭਤ ਹੈ। ਤਖ਼ਤ ਸ੍ਰੀ ਹਜ਼ੂਰ ਸਾਹਿਬ ਜੀ ਦੇ ਪਾਸ ਮਾਤਾ ਜੀ ਦਾ ਬੁੰਗਾ, ਸ਼ਸਤ੍ਰਾਂ ਸਹਿਤ ਸ਼ਸ਼ੋਭਤ ਹੋ ਰਿਹਾ ਹੈ।

੨੩੯.ਵਾਹਿਗੁਰੂ॥ਸ੍ਰੀ ਮੁਕਤਸਰ ਸਾਹਿਬ ਜੀ ਦੇ ਪਰਮਪੂਜਨੀਕ ਚਾਲ਼ੀ ਮੁਕਤੇ:-[੧]ਸ਼ਹੀਦ ਧੰਨ ਬਾਬਾ ਮਹਾਂ ਸਿੰਘ ਜੀ,[੨]ਸ਼ਮੀਰ ਸਿੰਘ ਜੀ,[੩]ਸਰਜਾ ਸਿੰਘ ਜੀ, [੪]ਸਾਧੂ ਸਿੰਘ ਜੀ,[੫]ਸੁਹੇਲ ਸਿੰਘ ਜੀ,[੬]ਸੁਲਤਾਨ ਸਿੰਘ ਜੀ,[੭]ਸੋਭਾ ਸਿੰਘ ਜੀ,[੮]ਸੰਤ ਸਿੰਘ ਜੀ,[੯]ਹਰਸਾ ਸਿੰਘ ਜੀ,[੧੦]ਹਰੀ ਸਿੰਘ ਜੀ,[੧੧]ਕਰਨ ਸਿੰਘ ਜੀ,[੧੨]ਕਰਮ ਸਿੰਘ ਜੀ,[੧੩]ਕਾਲ੍ਹਾ ਸਿੰਘ ਜੀ,[੧੪]ਕੀਰਤ ਸਿੰਘ ਜੀ,[੧੫]ਕ੍ਰਿਪਾਲ ਸਿੰਘ ਜੀ,[੧੬]ਖੁਸ਼ਾਲ ਸਿੰਘ ਜੀ,[੧੭]ਗੁਲਾਬ ਸਿੰਘ ਜੀ,[੧੮]ਗੰਗਾ ਸਿੰਘ ਜੀ,[੧੯]ਗੰਡਾ ਸਿੰਘ ਜੀ, [੨੦]ਘਰਬਾਰਾ ਸਿੰਘ ਜੀ,[੨੧]ਚੰਬਾ ਸਿੰਘ ਜੀ,[੨੨]ਜਾਦੋ ਸਿੰਘ ਜੀ,[੨੩]ਜੋਗਾ ਸਿੰਘ ਜੀ,[੨੪]ਜੰਗ ਸਿੰਘ ਜੀ,[੨੫]ਦਯਾਲ ਸਿੰਘ ਜੀ,

[26]ਦਰਬਾਰਾ ਸਿੰਘ ਜੀ,[27]ਦਿਲਬਾਗ ਸਿੰਘ ਜੀ,[28]ਧਰਮ ਸਿੰਘ ਜੀ,[29]ਧੰਨਾ ਸਿੰਘ ਜੀ,[30]ਨਿਹਾਲ ਸਿੰਘ ਜੀ,[31]ਨਿਧਾਨ ਸਿੰਘ ਜੀ,[32]ਬੂੜ ਸਿੰਘ ਜੀ,[33]ਭਾਗ ਸਿੰਘ ਜੀ,[34]ਭੋਲਾ ਸਿੰਘ ਜੀ,[35]ਭੰਗਾ ਸਿੰਘ ਜੀ, [36]ਮੱਜਾ ਸਿੰਘ ਜੀ,[37]ਮਾਨ ਸਿੰਘ ਜੀ,[38]ਮੈਯਾ ਸਿੰਘ ਜੀ,[39]ਰਾਇ ਸਿੰਘ ਜੀ,[40]ਲਛਮਣ ਸਿੰਘ ਜੀ।

੨੪੦.ਪੂਰਨ ਗੁਰੂ ਜੀ ਦੇ ਘੋੜੇ ਦੀਆਂ ਵਾਗਾਂ ਫੜ ਕੇ,ਬੈਰਾੜਾਂ ਨੇ ਤਨਖਾਹਾਂ ਮੰਗੀਆਂ, ਪ੍ਰੇਮੀ ਬਾਬਾ ਦਾਨ ਸਿੰਘ ਜੀ ਅਡੋਲ ਨੂੰ ਵਰ ਤੇ ਅਮੋਲਕ ਬਚਨ:-ਸ੍ਰੀ ਮੁਕਤਸਰ ਸਾਹਿਬ ਜੀ ਤੋਂ ਤਕਰੀਬਨ ਤੇਰਾਂ ਮੀਲ 'ਤੇ,ਗੁਰਦੁਆਰਾ ਸ੍ਰੀ ਗੁਪਤਸਰ ਸਾਹਿਬ ਜੀ ਵਿਖੇ ਬੈਰਾੜਾਂ ਨੇ,ਪੂਰਨ ਗੁਰੂ ਜੀ ਦੇ ਘੋੜੇ ਦੀਆਂ ਵਾਗਾਂ ਫੜ ਕੇ,ਤਨਖਾਹਾਂ ਮੰਗੀਆਂ,ਪਰਮਪੂਜਨੀਕ ਜੱਥੇਦਾਰ ਦਾਨ ਸਿੰਘ ਜੀ ਨੇ ਪੂਰਨ ਸੰਤੋਖ ਰੱਖਿਆ,ਸੁਮੇਰ ਪਰਬਤ ਵਾਂਗ ਅਡੋਲ ਰਹੇ।ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਨੇ ਪਰਮ ਪ੍ਰਸੰਨ ਹੋ ਕੇ ਇਹ ਵਰ ਬਖ਼ਸ਼ਿਆ,"ਜਿਮ ਸਭ ਮਾਝੇ ਕੀ ਵਡਿਆਈ।ਮਹਾਂ ਸਿੰਘ ਨੇ ਰਾਖਿ ਦਿਖਾਈ।ਦੇਸ ਮਾਲਵੇ ਕੀ ਤੂੰ ਰਾਖੀ।ਉਪਜਹਿਂ ਸਿੱਖੀ ਕੇ ਅਭਿਲਾਖੀ। "ਵਾਹਿਗੁਰੂ ਸੱਚੇ ਸਤਿਗੁਰੂ ਦਸ਼ਮੇਸ਼ ਪਿਤਾ ਜੀ ਨੇ ਚਾਰ ਵੱਡੇ ਤੇ ਕੁੱਲ ੧੪ ਧਰਮ ਜੰਗ ਕਰਕੇ ਜਿੱਤ ਪ੍ਰਾਪਤ ਕੀਤੀ।ਯਥਾ:-ਭਈ ਜੀਤ ਮੇਰੀ॥ਕ੍ਰਿਪਾ ਕਾਲ ਕੇਰੀ॥ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਜੀ ਦੇ ਹਰੇਕ ਤੀਰ ਨਾਲ,ਸਵਾ ਤੋਲ਼ਾ ਸੋਨਾ ਲੱਗਿਆ ਹੁੰਦਾ ਸੀ,ਜਿਸ ਦਾ ਬੜਾ ਹੀ ਡੂੰਘਾ ਭਾਵ ਸੀ,ਕਿ ਮੁਕਾਬਲੇ ਜੰਗ ਚ ਲੜਨ ਆਏ ਦੁਸ਼ਮਣ ਦੇ ਸਸਕਾਰ ਜਾਂ ਮੱਲ੍ਹਮ ਪੱਟੀ ਦਾ ਪ੍ਰਬੰਧ ਹੋ ਸਕੇ।ਸ੍ਰਵੰਸਦਾਨੀ ਸੱਚੇ ਸਤਿਗੁਰੂ ਸਾਹਿਬ ਜੀ ਦੀ,ਦੁਸ਼ਮਣ ਪ੍ਰਤੀ ਦਇਅਲਤਾ ਤੋਂ ਪ੍ਰਭਾਵਿਤ ਹੋ ਕੇ,ਯੋਗੀ ਅੱਲਾਯਾਰ ਖ਼ਾਂ ਨੇ ਇਹ ਪਰਮਪਵਿੱਤ੍ਰ ਜਸ ਕੀਤਾ ਹੈ:-ਅਗਰ ਇਨਸਾਫ਼ ਕਰੇ ਜ਼ਮਾਨਾ ਤੋ ਯਕੀ ਹੈ,ਕਹ ਦੇ,ਗੁਰੂ ਗੋਵਿੰਦ ਸਿੰਘ ਜੀ ਕਾ ਕੋਈ ਸਾਨੀ ਹੀ ਨਹੀਂ ਹੈ।

੨੪੧.ਵਾਹਿਗੁਰੂ॥ਸ੍ਰੀ ਦੀਨੇ ਸਾਹਿਬ ਜੀ ਤੋਂ ਜ਼ਫ਼ਰਨਾਮਾ ਫ਼ਤੇਹ ਦੀ ਚਿੱਠੀ ਭੇਜ ਕੇ ਪਾਪੀ ਔਰੰਗੇ ਨੂੰ ਮਾਰਿਆ,ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਸੱਚੇ ਸੁੱਚੇ ਬਚਨਾਂ ਨੇ ਇਸ ਪਾਪੀ ਦੀ ਜ਼ਮੀਰ ਵਿੰਨ੍ਹ ਦਿਤੀ, ਆਪਣੇ ਸਮੇਂ ਦਾ ਸਭ ਤੋਂ ਹੰਕਾਰੀ ਤੇ ਤਕੱਬਰੀ ਮੂਰਖਾਂ ਸਿਰ ਮੂਰਖ ਔਰੰਗਾ,ਦੱਖਣੀ ਭਾਰਤ ਦੇ ਅਹਿਮਦ ਨਗਰ ਚ,ਸੱਚੇ ਸਤਿਗੁਰੂ ਸਾਹਿਬ ਜੀ ਦੇ ਸ਼ਬਦ ਰੂਪੀ ਤੀਰਾਂ ਨਾਲ ਘਾਇਲ ਹੋ ਕੇ,ਆਪਣੇ ਆਪ ਨੂੰ ਫ਼ਿਟਕਾਰਾਂ ਪਾਉਂਦਾ ਹੋਇਆ,ਪਾਪਾਂ ਦੀ ਪੰਡ ਬੰਨ੍ਹ ਕੇ ਸੰਸਾਰ ਤੋਂ ਚਲਦਾ ਬਣਿਆਂ।

ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗੋਬਿੰਦਸਿੰਘ ਸਾਹਿਬਜੀ ਨੇ ਤਖ਼ਤ ਸ੍ਰੀ ਦਮਦਮੇ ਸਾਹਿਬਜੀ ਵਿਖੇ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬਜੀ ਕੰਠੋਂ ਉਚਾਰਣੇ,ਅਰਥ ਪੜ੍ਹਾਉਣੇ,ਪੋਥੀ ਗੁਰੂ ਗ੍ਰੰਥ ਸਾਹਿਬਜੀ ਇਤਿਹਾਸ 'ਚ ਪੜ੍ਹੋਜੀ।ਗੁਰਮੁਖੀ ਮਹਿਮਾ,ਪੋਥੀ ਸ੍ਰੀ ਸੁਖਮਨੀ ਸਾਹਿਬਜੀ 'ਚ ਪੜ੍ਹੋ ਜੀ, ਪੂਰਨ ਗੁਰੂਜੀ ਨੇ ਕ੍ਰਿਪਾ ਕਰਕੇ ਦਾਸਾਂ ਤੋਂ ਸ਼ੁਭ ਸੇਵਾ ਲਈ ਹੈਜੀ,ਪੂਰਨ ਬ੍ਰਹਮ ਸਰੂਪ ਪੂਰਨ ਸੰਤ ਬਾਬਾ ਗੁਰਬਚਨਸਿੰਘ ਜੀ ਖ਼ਾਲਸਾਜੀ ਦਾ ਪ੍ਰਮਾਰਥ ਹੈ ਜੀ।

੨੪੨. ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਜੀ ਦੇ ਸ਼ਹੀਦਾਂ ਦੀ ਬੜੀ ਭਾਰੀ ਮਹਾਂ ਵਿਸਮਾਦ ਮਹਿਮਾ:-ਪੂਰਨ ਗੁਰੂ ਜੀ ਦੇ ਪਿਆਰੇ ਸੇਵਕ,ਜਿਉਂਦੇ ਹੀ ਰੋਮ ੨ ਕਰਕੇ ਸਿਮਰਨ ਕਰਦਿਆਂ,ਉੱਚੇ ੨ ਵਿਸਮਾਦ ਬਹਾਦਰ ਕਾਰਨਾਮੇ ਕਰਦੇ ਹਨ,ਜਿਵੇਂ ਭਾਈ ਬਚਿੱਤ੍ਰ ਸਿੰਘ ਸਾਹਿਬ ਜੀ,ਭਾਈ ਲੱਖੀਸ਼ਾਹ ਵਣਜਾਰਾ ਸਾਹਿਬ ਜੀ,ਭਾਈ ਜੀਵਣ ਸਿੰਘ ਸਾਹਿਬ ਜੀ,ਪੀਰ ਬੁੱਧੂਸ਼ਾਹ ਸਾਹਿਬ ਜੀ,ਬਾਬਾ ਨਬੀ ਖ਼ਾਂ ਤੇ ਗਨੀ ਖ਼ਾਂ ਸਾਹਿਬ ਜੀ ਆਦਿ ਬੇਅੰਤ। ਜਿਉਂਦੇ ਹੀ ਰੋਮ ੨ ਕਰਕੇ ਸਿਮਰਨ ਕਰਦਿਆਂ ਉੱਚੇ ਕਾਰਨਾਮੇ ਮਹਾਨ ਪਰਉਕਾਰ ਕਰਕੇ,ਸਤਿਗੁਰੂ ਸਾਹਿਬ ਜੀ ਦੇ ਸਨਮੁਖ ਅੰਗ ੨ ਕਟਾ ਕੇ ਸ਼ਹੀਦੀ ਪਾ ਕੇ,ਸਦਾ ਅਮਰ ਹੋ ਜਾਂਦੇ ਹਨ। ਉਨ੍ਹਾਂ ਨੂੰ ਸਦਾ ਜ਼ਿੰਦਾ ਸ਼ਹੀਦ ਕਿਹਾ ਜਾਂਦਾ ਹੈ। ਉਹ ਬੇਹੱਦ ਸਤਿਕਾਰ ਪਾਉਂਦੇ ਹਨ। ਨਿਹਚਲੁ ਸਚੁ ਖੁਦਾਇ ਏਕੁ;ਖੁਦਾਇ ਬੰਦਾ ਅਬਿਨਾਸੀ॥)ਕਈ ਕੋਟਿ;ਕੀਏ ਚਿਰ ਜੀਵੇ॥)ਪਾਂਚ ਬਰਖ ਕੋ.ਅਨਾਥੁ ਧ੍ਰੂ ਬਾਰਿਕੁ;ਹਰਿ ਸਿਮਰਤ ਅਮਰ ਅਟਾਰੇ॥)ਬ੍ਰਹਮਗਿਆਨੀ ਸਦ ਜੀਵੈ;ਨਹੀ ਮਰਤਾ॥)ਕਈ ਕੋਟਿ;ਨਾਮ ਰਸੁ ਪੀਵਹਿ॥ਅਮਰ ਭਏ;ਸਦ ਸਦ ਹੀ ਜੀਵਹਿ॥)ਜਰਾ ਮਰਾ.ਨਹ ਵਿਆਪਈ;ਫਿਰਿ ਦੂਖੁ ਨ ਪਾਇਆ॥ਪੀ ਅੰਮ੍ਰਿਤੁ ਆਘਾਨਿਆ;ਗੁਰਿ.ਅਮਰ ਕਰਾਇਆ॥)ਅਮਰ ਭਏ,ਅਮਰਾਪਦੁ ਪਾਇਆ॥ਸਾਧਸੰਗਿ;ਨਾਨਕ ਹਰਿ ਧਿਆਇਆ॥)ਹਰਿ ਕੇ ਸੇਵਕ.ਜੋ ਹਰਿ ਭਾਏ;ਤਿਨ੍ ਕੀ ਕਥਾ.ਨਿਰਾਰੀ ਰੇ॥ਆਵਹਿ ਨ ਜਾਹਿ.ਨ ਕਬਹੂ ਮਰਤੇ;ਪਾਰਬ੍ਰਹਮ ਸੰਗਾਰੀ ਰੇ॥ਦਾਤਾ ਤੇ ਭਗਤ ਸੂਰਮਾ ਤਿੰਨੇ ਜੱਗ ਜਿਉਂਦੇ ਆ।

੨੪੩.ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਨੇ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਪਹੁੰਚਣਾ,ਮਾਧੋਦਾਸ ਵੈਰਾਗੀ ਜੀ ਨੂੰ ਅੰਮ੍ਰਿਤ ਬਖ਼ਸ਼ਣਾ ,ਸੰਤ ਦੋਖੀ ਵਜ਼ੀਦੇ ਆਦਿ ਜ਼ਾਲਮਾਂ ਨੂੰ ਸੋਧਣ ਲਈ,ਪੰਜਾਬ ਨੂੰ ਤੋਰਨਾ,ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ ਅਰਥ ਪੜ੍ਹਾਉਣੇ:- ਆਪ ਜੀ ਦੇ ਪਰਮਪੂਜਨੀਕ ਦਾਦੇ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਨੇ, ਆਪਣੇ ਪਿਆਰੇ ਸਾਹਿਬਜ਼ਾਦੇ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਨੂੰ, ਅਵਤਾਰ ਸਮੇਂ ਇਹ ਸ਼ੁਭ ਪਿਆਰੇ ਵਰ ਦਿਤੇ, “ਇਹ ਅਵਤਾਰੀ ਬਾਲਕ ਤੇਗ ਤੇ ਤਿਆਗ ਦੇ ਧਨੀ ਹੋਣਗੇ, ਸ਼ਹਾਦਤ ਦਾ ਜਾਮ ਪੀਣਗੇ ਤੇ ਇਨ੍ਹਾਂ ਦੇ ਗ੍ਰਹਿ ਐਸੇ ਨਿਰਭਉ ਸੂਰਬੀਰ ਬਹਾਦਰ ਯੋਧੇ ਪ੍ਰਗਟਣਗੇ, ਜੋ ਜ਼ੁਲਮ ਰਾਜ ਦੀ ਜੜ ਪੁੱਟਣਗੇ ਤੇ ਸਭ ਧਰਮਾਂ ਦਾ ਸਾਂਝਾ ਪਰਮਪੂਜਨੀਕ ਤੀਸਰਾ ਖ਼ਾਲਸਾ ਪੰਥ ਸਜਾਉਣਗੇ।” ਸੋ ਇਹ ਪਰਮਪਵਿੱਤ੍ਰ ਅਟੱਲ ਬਚਨ ਪੂਰੇ ਹੋਏ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਤਾਰਾਆਜ਼ਮ ਨੂੰ ਮਾਰ ਕੇ ਨੰਦੇੜ ਪਹੁੰਚੇ, ੧੭੬੫ ਬਿ: ਨੂੰ ਮਾਧੋਦਾਸ ਵੈਰਾਗੀ ਨੇ ਆਪ ਜੀ ਦੇ ਦਰਸ਼ਨ ਕੀਤੇ, ਐਸੇ ਭਾਗ ਜਾਗੇ ਕਿ ਸਤਿਗੁਰੂ ਸਾਹਿਬ ਜੀ ਦੇ ਚਰਨਕਮਲਾਂ ’ਤੇ ਪੈ ਗਏ, ਕਿਹਾ, “ਜੀ ਮੈਂ ਆਪ ਜੀ ਦਾ ਬੰਦਾ ਹਾਂ।” ਸੱਚੇ ਪਾਤਿਸਾਹ ਜੀ ਨੇ ਆਪ ਪੰਜਾਂ ਪਿਆਰਿਆਂ ਚ ਲੱਗ ਕੇ ਇਨ੍ਹਾਂ ਨੂੰ ਅੰਮ੍ਰਿਤ ਬਖ਼ਸ਼ ਕੇ ਨਾਂ ਗੁਰਬਖ਼ਸ਼ ਸਿੰਘ ਜੀ ਰੱਖਿਆ। ਜੈਕਾਰੁ ਕੀਓ ਧਰਮੀਆ ਕਾ;ਪਾਪੀ ਕਉ ਡੰਡੁ ਦੀਓਇ॥)ਦੁਸਟ ਦੋਖੀਯਨਿ;ਪਕਰਿ ਪਛਾਰੋ॥੪੨॥ਅਨੁਸਾਰ ਹੰਕਾਰੀਆਂ ਪਾਪੀਆਂ ਦੁਸ਼ਟਾਂ ਨੂੰ ਸੋਧਣ ਲਈ ਬਾਬਾ ਗੁਰਬਖ਼ਸ਼ ਸਿੰਘ ਜੀ ਨੂੰ ਪੰਜ ਤੀਰ ਬਖ਼ਸ਼ ਕੇ ਪੰਜਾਬ ਭੇਜਿਆ।

ਆਪਣੇ ਸਿੱਖਾਂ ਨੂੰ ਹੁਕਮਨਾਮੇ ਭੇਜੇ, "ਤੁਸੀਂ ਭਾਈ ਗੁਰਬਖ਼ਸ਼ ਸਿੰਘ ਜੀ ਦੀ ਸਹਾਇਤਾ ਕਰਨੀ।" ਇਨ੍ਹਾਂ ਦੀ ਸਹਾਇਤਾ ਰੱਖਿਆ ਲਈ ਇਹ ਪੰਜ ਸੂਰਬੀਰ ਬਹਾਦਰ ਯੋਧੇ ਬਾਬਾ ਬਿਨੋਦ ਸਿੰਘ ਜੀ, ਬਾਬਾ ਬਾਜ ਸਿੰਘ ਜੀ, ਬਾਬਾ ਕਾਨ੍ਹ ਸਿੰਘ ਜੀ, ਬਾਬਾ ਬਿਜੈ ਸਿੰਘ ਜੀ, ਬਾਬਾ ਰਾਮ ਸਿੰਘ ਜੀ ਨਾਲ ਭੇਜੇ ਤੇ ਇਹ ਉਪਦੇਸ਼ ਬਖ਼ਸ਼ਿਆ, "ਜਤ ਰੱਖਣਾ, ਪਿਆਰੇ ਖ਼ਾਲਸੇ ਜੀ ਦੇ ਅਨੁਸਾਰੀ ਹੋ ਕੇ ਵਰਤਣਾ, ਆਪ ਗੁਰੂ ਨਹੀਂ ਬਣਨਾ, ਵਰਤਾਅ ਕੇ ਛਕਣਾ, ਅਨਾਥਾਂ ਦੀ ਸਹਾਇਤਾ ਕਰਨੀ।" ਬੰਦੇ ਦਾ ਆਉਣਾ ਸੁਣ ਕੇ ਜ਼ਾਲਮਾਂ ਨੂੰ ਭਾਜੜ ਪੈ ਗਈ, ਸੰਤ ਦੋਖੀ ਵਜ਼ੀਦੇ ਨੇ ਸਭਾ ਬੁਲਾ ਕੇ ਕੁਮਤਾ ਪਾਸ ਕੀਤਾ, ਕਿ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਸ਼ਹੀਦ ਤੇ ਬੰਦੇ ਨੂੰ ਖ਼ਤਮ ਕੀਤਾ ਜਾਵੇ। ਇਸ ਮਹਾਨ ਖੋਟੇ ਕਰਮ ਲਈ ਵਜ਼ੀਦੇ ਨੇ ਜ਼ਿੰਮੇਵਾਰੀ ਲਈ। ਇਸ ਹੰਕਾਰੀ ਨੇ ਪੈਂਦੇ ਖ਼ਾਂ ਦਾ ਕਪੁੱਤ੍ਰ ਸੈਦਖ਼ਾਂ ਦੇ ਕਪੁੱਤ੍ਰ ਮਹਾਨ ਨੀਚ ਗੁਲ ਖ਼ਾਂ ਨੂੰ ਆਪਣੇ ਦਾਦੇ ਦਾ ਬਦਲਾ ਲੈਣ ਲਈ ਉਕਸਾਇਆ, ਇੱਕ ਸ੍ਰਕਾਰੀ ਅਹੁਦੇਦਾਰ ਮਹਾਂ ਚੰਡਾਲ ਅਤਾਉਲਾ ਖ਼ਾਂ ਨੂੰ ਨਾਲ ਜੋੜਿਆ। ਇਹ ਦੋਵੇਂ ਨੀਚ, ਗੁਰੂ ਜੀ ਦਾ ਪਿੱਛਾ ਕਰਦੇ ੨ ਨਦੇੜ ਪਹੁੰਚੇ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਲੰਗਰ ਦਰਬਾਰ ਚ ਕਿਸੇ ਭੀ ਜ਼ਾਤ ਨੂੰ ਆਉਣ ਦੀ ਮਨਾਹੀ ਨਹੀਂ ਸੀ। ਕਈ ਦਿਨ ਲੰਗਰ ਛਕਦੇ ਰਹੇ ਤੇ ਏਸੇ ਤਾੜ ਚ ਰਹੇ ਕਿ ਕਦੋਂ ਹਮਲਾ ਕਰੀਏ?੨ ਅੱਸੂ ੧੭੬੪ ਬਿ:ਨੂੰ ਸੁੰਦਰ ਦੀਵਾਨ ਚ ਆਪਣੇ ਜਿੰਦ ਜਾਨ,ਆਪਣੇ ਸਾਜੇ ਨਿਵਾਜੇ ਅਤਿਅੰਤ ਪਿਆਰੇ ਖ਼ਾਲਸੇ ਜੀ ਨੂੰ ਦਰਸ਼ਨ ਉਪਦੇਸ਼ ਦੇਣ ਉਪ੍ਰੰਤ,ਸ੍ਰੀ ਸਤਿਗੁਰੂ ਸਾਹਿਬ ਜੀ ਬਿਰਾਜ ਰਹੇ ਸਨ।ਪਾਪੀ ਗੁਲ ਖ਼ਾਂ ਨੇ ਧੋਖੇ ਨਾਲ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਪੇਟ ਚ ਖੰਜਰ ਮਾਰੀ,ਮਾਰ ਕੇ ਤੇਜ਼ੀ ਨਾਲ ਭੱਜਣ ਲੱਗਾ,ਸੱਚੇ ਸਤਿਗੁਰੂ ਸਾਹਿਬ ਜੀ ਨੇ ਇਸ ਦੀ ਬਾਂਹ ਫੜ ਲਈ,ਦੂਜੇ ਹੱਥ ਨਾਲ ਆਪਣੇ ਪੇਟ ਚੋਂ ਖੰਜਰ ਕੱਢ ਕੇ,ਇਸ ਮਹਾਂ ਨੀਚ ਪਾਪੀ ਦੇ ਪੇਟ ਚ ਗੱਡ ਦਿਤੀ। ਪਾਪੀ ਅਤਾਉਲਾ ਖ਼ਾਂ ਨੂੰ ਮਹਾਂਵੀਰ ਭਾਈ ਲੱਖਾ ਸਿੰਘ ਸਾਹਿਬ ਜੀ ਨੇ ਵੱਢ ਦਿਤਾ,ਜਿਰਾਹ ਨੇ ਜ਼ਖ਼ਮ ਸਿਉਂ ਦਿਤਾ ਤੇ ਮੱਲ੍ਹਮ ਪੱਟੀ ਕੀਤੀ,੧੩ ਦਿਨਾਂ ਚ ਜ਼ਖ਼ਮ ਠੀਕ ਹੋ ਗਿਆ। ਹਜ਼ੂਰ ਸੱਚੇ ਪਾਤਿਸ਼ਾਹ ਜੀ ਸੁੰਦਰ ਦੀਵਾਨ ਚ ਦੋ ਵੇਲੇ ਦਰਸ਼ਨ ਉਪਦੇਸ਼ ਬਖ਼ਸ਼ਣ ਲੱਗੇ।

ਵਾਹਿਗੁਰੂ॥ ਸ਼ਹੀਦ ਭਾਈ ਮਨੀ ਸਿੰਘ ਸਾਹਿਬ ਜੀ ਦੀ ਪ੍ਰੇਮ ਬੇਨਤੀ ਪ੍ਰਵਾਨ ਕਰਕੇ, ਸੱਚੇ ਸਤਿਗੁਰੂ ਸਾਹਿਬ ਜੀ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ ਅਰਥ ਪੜ੍ਹਾਉਣੇ ਆਰੰਭ ਕੀਤੇ। ਸ਼ਹੀਦ ਬਾਬਾ ਦੀਪ ਸਿੰਘ ਸਾਹਿਬ ਜੀ, ਪਰਮਪੂਜਨੀਕ ਪਿਆਰੇ ਧਰਮ ਸਿੰਘ ਸਾਹਿਬ ਜੀ ਆਦਿ ੨੫ ਸਿੰਘਾਂ ਨੇ ਪਰਮਪਵਿੱਤ੍ਰ ਪੋਥੀਆਂ ਪ੍ਰਕਾਸ਼ ਕਰਕੇ, ਅਰਥ ਪੜ੍ਹੇ। ਹੋਰ ਬੇਅੰਤ ਸਿੱਖ ਸੰਗਤਾਂ ਪੂਰਨ ਪ੍ਰੇਮ ਸਹਿਤ ਅੰਮ੍ਰਿਤ ਰੂਪ ਕਥਾ ਸੁਣ ਕੇ ਤੇ ਸੱਚੇ ਸਤਿਗੁਰੂ ਸਾਹਿਬ ਜੀ ਦੇ ਸੱਚੇ ਸੁੰਦਰ ਦਰਸ਼ਨ ਕਰਕੇ ਨਿਹਾਲ ਹੋਈਆਂ। ਪਰਮਪੂਜਨੀਕ ਪਿਆਰੇ ਦਯਾ ਸਿੰਘ ਸਾਹਿਬ ਜੀ ਨੇ ਇੱਥੇ ਹੀ ਭਾਈ ਨੰਦ ਲਾਲ ਸਿੰਘ ਜੀ ਦੀ ਪ੍ਰੇਮ ਮਈ ਬਾਣੀ ਦੇ ਅਰਥ ਆਪਣੇ ਪਿਆਰੇ ਸਿੰਘਾਂ ਨੂੰ ਪੜ੍ਹਾਏ।

੨੪੪.ਵਾਹਿਗੁਰੂ॥ਸਰਬ ਕਲਾ ਭਰਪੂਰ ਪ੍ਰਭ;ਜੀ ਦੇ ਅਵਤਾਰ ਅਨੰਤ ਕਲਾਵਾਨ ਸੱਚੇ ਸਤਿਗੁਰੂ ਸਾਹਿਬ ਮਹੱਲੇ ੧੦. ਜੀ ਨੇ ਜੋਤੀ ਜੋਤਿ ਸਮਾਉਣਾ:- ਵਾਹਿਗੁਰੂ॥ ਸਰਬ ਕਲਾ ਭਰਪੂਰ ਪ੍ਰਭ; ਜੀ ਦੇ ਅਵਤਾਰ ਅਨੰਤ ਕਲਾਵਾਨ ਸੱਚੇ ਸਤਿਗੁਰੂ ਸਾਹਿਬ ਜੀ ਸੁੰਦਰ ਦੀਵਾਨ 'ਚ ਸੁੰਦਰ ਦਰਸ਼ਨ ਬਖ਼ਸ਼ ਰਹੇ ਸਨ। ਬਹਾਦਰਸ਼ਾਹ ਮੁਸਾਹਿਬਾਂ ਸਮੇਤ ਪ੍ਰੇਮ ਭੇਟਾ ਹਾਜ਼ਰ ਕਰਕੇ ਮੱਥਾ ਟੇਕ ਕੇ ਬੈਠ ਗਿਆ। ਸੱਚੇ ਸਤਿਗੁਰੂ ਸਾਹਿਬ ਜੀ ਦੇ ਪਾਸ ਨੌਂ ਟੰਕਾਂ ਦਾ ਹਰੇ ਰੰਗ ਦਾ ਸੁੰਦਰ ਧਨੁਖ ਪਿਆ ਸੀ,ਜਿਸ 'ਤੇ ਨੌਂ ਮਣ ਭਾਰ ਪਵੇ ਤਾਂ ਚੜ੍ਹਦਾ ਸੀ।ਇੱਕ ਉਮਰਾਅ ਨੇ ਕਿਹਾ,"ਇਹ ਧਨੁਖ ਕੇਵਲ ਦਰਸ਼ਨ ਕਰਨ ਲਈ ਹੀ ਹੈ ਜਾਂ ਵਰਤਿਆ ਭੀ ਜਾਂਦਾ ਹੈ?"ਇਹ ਸੁਣ ਕੇ,ਨਮੋ ਸੂਰਜ ਸੂਰਜੇ;ਨਮੋ ਚੰਦ੍ਰ ਚੰਦ੍ਰੇ॥ਨਮੋ ਰਾਜ ਰਾਜੇ;ਨਮੋ ਇੰਦ੍ਰ ਇੰਦ੍ਰੇ॥ਨਮੋ ਅੰਧਕਾਰੇ;ਨਮੋ ਤੇਜ ਤੇਜੇ॥ਸੱਚੇ ਵਾਹਿਗੁਰੂ ਬ੍ਰਹਮ ਜੀ ਦੇ ਅਵਤਾਰ ਜੀ ਭਾਰੀ ਬੀਰ-ਰਸ ਚ ਆ ਗਏ।ਬੜੀ ਫ਼ੁਰਤੀ ਨਾਲ ਧਨੁਖ ਚੁੱਕ ਲਿਆ।ਪ੍ਰੇਮੀ ਸਿੱਖਾਂ ਨੇ ਪ੍ਰੇਮ ਬੇਨਤੀ ਕੀਤੀ,"ਜ਼ਖ਼ਮ ਅੱਲਾ ਹੈ। "ਪਰ ਸੱਚੇ ਸਤਿਗੁਰੂ ਸਾਹਿਬ ਜੀ ਨੇ ਪੂਰਨ ਬੀਰਰਸ ਸਹਿਤ ਤੀਰ ਚਲਾਏ,ਜਿਸ ਨੂੰ ਦੇਖ ਕੇ ਬਹਾਦਰਸ਼ਾਹ ਤੇ ਉਮਰਾਅ,ਧੰਨ ਸਤਿਗੁਰੂ ਸਾਹਿਬ ਜੀ ਬਾਰ ੨ ਕਹਿਣ ਲੱਗੇ।ਜ਼ਖ਼ਮ ਚੋਂ ਖ਼ੂਨ ਵਹਿ ਤੁਰਿਆ। ਪ੍ਰੇਮੀ ਸਿੱਖਾਂ ਨੇ ਬਹੁਤ ਸੋਗ ਕੀਤਾ। ਸੱਚੇ ਸਤਿਗੁਰੂ ਸਾਹਿਬ ਜੀ ਨੇ ਭਾਰੀ ਬੀਰ ਰਸ ਸਹਿਤ ਕਿਹਾ, "ਦਾਸਨ ਦਾਸ ਨੂੰ ਅਕਾਲ ਪੁਰਖੁ ਜੀ ਨੇ ਜਿਸ ਸ਼ੁਭ ਕਾਰਜ ਲਈ ਭੇਜਿਆ ਸੀ, ਉਹ ਸੰਪੂਰਨ ਹੋ ਗਿਆ ਹੈ। ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ; ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ॥ਅਨੁਸਾਰ ਦਾਸਨ ਦਾਸ ਨੇ ਹੁਣ ਅਕਾਲ ਬਾਣਾ ਪਹਿਨਣਾ ਹੈ।" ਹੁਕਮ ਕਰਕੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਪੰਜ ਸਿੰਘ ਖੜ੍ਹੇ ਕਰਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ੧੭੬੫ ਬਿ: ਕੱਤਕ ਸ਼ੁਦੀ ਦੂਜ ਨੂੰ ਗੁਰਤਾ ਗੱਦੀ ਬਖ਼ਸ਼ ਦਿਤੀ। "ਹੇ ਪਿਆਰੇ ਖ਼ਾਲਸਾ ਜੀ! ਗੁਰਬਾਣੀ ਤੇ ਗੁਰੂ ਇਤਿਹਾਸ ਦੀ ਕਥਾ ਕਰਦੇ ਸੁਣਦੇ ਰਹਿਣਾ। ਸੁਆਸ ੨ ਵਾਹਿਗੁਰੂ ੨ ਜਪਣਾ, ਗੁਰਬਾਣੀ ਦਾ ਅਭਿਆਸ ਪਿਆਰ ਨਾਲ ਕਰਦੇ ਰਹਿਣਾ, ਆਪ ਕੁੱਝ ਨਹੀਂ ਬਨਣਾ, ਗੁਰੂ ਪੰਥ ਜੀ ਦੇ ਅਨੁਸਾਰੀ ਰਹਿਣਾ।" ਆਦਿ ਬੇਅੰਤ ਉਪਦੇਸ਼ ਬਖ਼ਸ਼ਿਆ। ਭਾਈ ਸੰਤੋਖ ਸਿੰਘ ਸਾਹਿਬ ਜੀ ਨੂੰ ਹੁਕਮ ਕੀਤਾ, "ਗੁਰੂ ਕਾ ਲੰਗਰ ਚਲਾਵੋ, ਅਖੰਡ ਕੀਰਤਨ ਕਰੋ।" ਸੱਚੇ ਸਤਿਗੁਰੂ ਸਾਹਿਬ ਜੀ ਦੇ ਹੁਕਮ ਅਨੁਸਾਰ ਲੰਗਰ ਚਲਾਇਆ, ਪ੍ਰੇਮੀ ਲੰਗਰ ਛਕ ਕੇ ਪ੍ਰਸੰਨ ਹੋ ਕੇ, ਇਹ ਗੁਰੂ ਜਸ ਕਰਦਿਆਂ ਘਰਾਂ ਨੂੰ ਗਏ, "ਸੱਚੇ ਸਤਿਗੁਰੂ ਸਾਹਿਬ ਜੀ ਨੇ ਸ੍ਰਵੰਸ, ਸਿੰਘ ਸਿੰਘਣੀਆਂ ਕੁਰਬਾਨ ਕਰਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਬਖ਼ਸ਼ ਕੇ, ਗ੍ਰੀਬਾਂ ਨੂੰ ਪਾਤਿਸ਼ਾਹ ਬਣਾ ਦਿਤਾ ਹੈ।" ਯਥਾ:- ਗਰੀਬ ਨਿਵਾਜ; ਕਰੇ ਪ੍ਰਭੁ ਮੀਰੇ॥) ਕੀੜਾ ਥਾਪਿ. ਦੇਇ ਪਾਤਿਸਾਹੀ; ਲਸਕਰ. ਕਰੇ ਸੁਆਹ॥"ਹੁਣ ਪੰਚਮੀ ਨੂੰ ਸੱਚਖੰਡ ਜਾ ਰਹੇ ਹਨ।" ਪੰਚਮੀ ਵਾਲੇ ਦਿਨ ਸਤਿਗੁਰੂ ਸੱਚੇ ਪਾਤਿਸ਼ਾਹ ਜੀ ਸਨੱਧ ਬੱਧ ਪੂਰਨ ਤਿਆਰ ਬਰ ਤਿਆਰ ਦੀਵਾਨ ਚੋਂ ਉੱਠੇ। ਪਰਮਪਵਿੱਤ੍ਰ ਚਿਹਰੇ ਦਾ ਜਮਾਲ ਜਲਾਲ ਚੜ੍ਹਦੇ ਸੂਰਜ ਨੂੰ ਭੀ ਮਾਤ ਪਾ ਰਿਹਾ ਸੀ। ਸੱਚੇ ਸਤਿਗੁਰੂ ਸਾਹਿਬ ਜੀ ਨੇ ਗੁਰੂ ਸੰਗਤਿ ਪੰਗਤ ਚ ਬੈਠ ਕੇ ਪ੍ਰਸ਼ਾਦਿ ਛਕਿਆ।

ਵਾਹਿਗੁਰੂ॥ ਸੋਦਰ ਦੀ ਚੌਂਕੀ ਉਪ੍ਰੰਤ ਸ਼੍ਰੀ ਰਹਰਾਸਿ ਸਾਹਿਬ ਜੀ ਦੇ ਪਾਠ ਉਪ੍ਰੰਤ ਹੁਕਮ ਅਨੁਸਾਰ ਦੀਵਾਨ ਸਜਿਆ, ਅੰਮ੍ਰਿਤ ਰੂਪ ਅਖੰਡ ਕੀਰਤਨ ਹੋਇਆ। ਡੇਢ ਪਹਿਰ ਰਾਤ ਰਹਿੰਦੀ ਤੋਂ ਸੱਚੇ ਸਤਿਗੁਰੂ ਸਾਹਿਬ ਜੀ ਦਾ ਸੱਚਖੰਡ ਜਾਣ ਦਾ ਸਮਾਂ ਨੇੜੇ ਜਾਣ ਕੇ, ਸਤਿਸੰਗਤ ਜੀ ਦੇ ਨੇਤ੍ਰ ਫਰਨ ੨ ਜਲ ਵਹਾਉਣ ਲੱਗੇ। ਪ੍ਰੇਮੀਆਂ ਦਾ ਅਧਿਕ ਵੈਰਾਗ ਦੇਖ ਕੇ ਸੱਚੇ ਪਾਤਿਸਾਹ ਜੀ ਨੇ ਕ੍ਰਿਪਾ ਦ੍ਰਿਸ਼ਟੀ ਨਾਲ ਤੱਕਿਆ ਅਤੇ ਪਰਮਪਵਿੱਤ੍ਰ ਉਪਦੇਸ਼ ਬਖ਼ਸ਼ਿਆ, "ਹੇ ਪਿਆਰੇ ਖ਼ਾਲਸਾ ਜੀ! ਕਰਤਾਰ ਦੀ ਰਜ਼ਾ ਅਨੁਸਾਰ ਅਸਥੂਲ ਸ੍ਰੀਰ ਮਿਲਦੇ ਵਿੱਛੁੜਦੇ ਹਨ। ਤੇਰਾ ਕੀਆ ਮੀਠਾ ਲਾਗੈ॥ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥ਅਨੁਸਾਰ ਭਾਣਾ ਮੰਨਣਾ,ਰੋਣਾ ਨਹੀਂ,ਰਹਿਤ ਚ ਪ੍ਰਪੱਕ ਰਹਿਣਾ,ਨਾਮ ਦਾਨ ਇਸ਼ਨਾਨ ਦ੍ਰਿੜ ਕਰਨਾ,ਤਨ ਮਨ ਧਨ ਸਿਰ ਗੁਰੂ ਸਾਹਿਬ ਜੀ ਨੂੰ ਅਰਪਣਾ, ਖ਼ੂਬ ਸ਼ਬਦ ਅਭਿਆਸ ਕਰਨਾ,ਅਜਿਹੇ ਪ੍ਰੇਮੀਆਂ ਦੇ ਦਾਸਨਦਾਸ ਸਦਾ ਅੰਗ ਸੰਗ ਹੈ।ਦਾਸ ਦੀ ਯਾਦਗਾਰ ਨਹੀਂ ਬਨਾਉਣੀ,ਜਿਹੜਾ ਬਣਾਵੇਗਾ ਉਸ ਦੀ ਜੜ ਨਹੀਂ ਰਹੇਗੀ।ਸਤਿਸੰਗਤ ਜੀ ਵੱਲੋਂ ਆਈ ਪ੍ਰੇਮ ਭੇਟਾ ਸਾਰੀ ਦੀ ਸਾਰੀ ਗੁਰੂ ਕੇ ਲੰਗਰ ਧਰਮ ਪ੍ਰਚਾਰ ਸੇਵਾ ਚ ਹੀ ਖਰਚਣੀ।ਯਥਾ:- ਸਤਿਗੁਰ ਪ੍ਰੀਤਿ;ਗੁਰਸਿਖ ਮੁਖਿ ਪਾਇ॥)ਸਤਿਗੁਰੁ ਸਿਖ ਕੀ;ਕਰੈ ਪ੍ਰਤਿਪਾਲ॥)ਸ੍ਵੈਯਾ॥ ਸੇਵ ਕਰੀ ਇਨਹੀ ਕੀ ਭਾਵਤ;ਅਉਰ ਕੀ ਸੇਵ ਸੁਹਾਤ ਨ ਜੀ ਕੋ॥ਦਾਨ ਦਯੋ ਇਨਹੀ ਕੋ ਭਲੋ;ਅਰੁ ਆਨ ਕੋ ਦਾਨ ਨ ਲਾਗਤ ਨੀਕੋ॥ਆਗੈ ਫਲੈ ਇਨਹੀ ਕੋ ਦਯੋ;ਜਗ ਮੈ ਜਸੁ ਅਉਰ ਦਯੋ ਸਭ ਫੀਕੋ॥ਮੋ ਗ੍ਰਹ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ;ਸਭ ਹੀ ਇਨਹੀ ਕੋ॥੩॥(ਸ੍ਰੀ ਦਸਮ ੭੧੭){ਧੰਨ ਸਤਿਗੁਰੂ ਪ੍ਰਮੇਸਰ ਜੀ ਦਾ ਆਪਣੇ ਸਿੱਖ ਨਾਲ ਪਿਆਰ ਤੇ ਆਪਣੀ ਮੰਨਤਾ ਪੂਜਾ ਦਾ ਤਿਆਗ। ਧੰਨ ੨ ਪ੍ਰੇਮੀ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਨੇ ਰੋਮ ੨ ਕਰਕੇ ਸੱਚੇ ਸਤਿਗੁਰੂ ਸਾਹਿਬ ਦਾ ਪੂਰਨ ਪ੍ਰੇਮ ਨਿਭਾਉਂਦਿਆਂ ਵੀਚਾਰਿਆ,-ਬੰਸਾਂ ਕਿਹੜਾ ਜੱਗ 'ਤੇ ਸਦਾ ਰਹਿਣੀਆਂ ਹਨ?- ਇਸ ਕਰਕੇ ਸੱਚੇ ਸਤਿਗੁਰੂ ਸਾਹਿਬ ਦੇ ਸੱਚਖੰਡ ਦਰਬਾਰ ਸਾਹਿਬ ਜੀ ਦੀ ਸ਼ੁਭ ਸੱਚੀ ਪਰਮਪਵਿੱਤ੍ਰ ਸੇਵਾ ਕਰਾਈ।} ਇਤ ਆਦਿ ਬੇਅੰਤ ਉਪਦੇਸ਼ ਬਖ਼ਸ਼ ਕੇ, ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਸ੍ਰਬੱਤ ਗੁਰੂ ਖ਼ਾਲਸੇ ਜੀ ਨੂੰ ਪੂਰਨ ਪ੍ਰੇਮ ਸਹਿਤ ਦੋਵੇਂ ਹੱਥ ਜੋੜ ਕੇ ਨਮਸਕਾਰ ਕਰਕੇ ਗੁਰ ਫਤੇਹ ਗਜਾਈ। ਰਾਜਾਨ ਰਾਜ॥ ਕਰਤਾ ਪੁਰਖੁ, ਦੁੱਖ ਸੁਖ ਹਰਖ ਸੋਗ ਨੂੰ ਸਮ ਕਰ ਜਾਨਣ ਵਾਲੇ, ਗੁਰੂ ਪੰਥ ਦੇ ਵਾਲੀ ਉੱਚੀ ਕਲਗੀ ਚਿੱਟੇ ਬਾਜਾਂ ਵਾਲੇ, ਖ਼ਾਲਸਾ ਫ਼ੌਜਾਂ ਦੇ ਮਾਲਕ, ਨੀਲੇ ਦੇ ਪਾਤਿਸਾਹ ਅਸਵਾਰ, ਸੱਚੇ ਪਾਤਿਸ਼ਾਹ ਸ੍ਰਵੰਸਦਾਨੀ ਸ਼ਮਸ਼ੀਰ ਬਹਾਦਰ ਧਰਮ ਰੱਖਿਅਕ ਅੰਮ੍ਰਿਤ ਦੇ ਦਾਤੇ, ਸਜਣੁ ਸਚਾ ਪਾਤਿਸਾਹੁ;ਸਿਰਿ ਸਾਂਹਾਂ ਦੈ ਸਾਹੁ॥ਪਰਮ ਸੂਰਬੀਰ ਨਿਰਵਿਕਾਰ ਬ੍ਰਹਮ ਵਿੱਦਿਆ ਦੇ ਦਾਤਿਆਂ,ਸੰਤਾਂ ਭਗਤਾਂ ਬ੍ਰਹਮਗਿਆਨੀਆਂ ਗੁਰਮੁਖਾਂ ਗੁਰਸਿੱਖਾਂ ਤਪੀਸਰਾਂ ਰਖੀਸਰਾਂ ਦਾਨਿਆਂ ਦਾਨੀਆਂ ਦੇਗ ਤੇਗ ਦੇ ਧਨੀਆਂ, ਮਹਾਨ ਧੀਰਜਧਾਰੀ ਪਰਉਪਕਾਰੀਆਂ ਤੀਰ ਅੰਦਾਜਾਂ, ਮੁਨੀਸਰਾਂ ਮਹਾਨ ਕਵੀਆਂ ਲਿਖਾਰੀਆਂ ਭਗਤ ਗਿਆਨੀਆਂ ਪੂਰਨ ਧਰਮੀਆਂ ਪ੍ਰੇਮੀਆਂ ਨਿੱਤਨੇਮੀਆਂ ਜਤੀਆਂ ਸਤੀਆਂ ਨਿਰਮਲਿਆਂ ਵੰਡ ਕੇ ਛਕਣ ਵਾਲਿਆਂ, ਨਾਮ ਜਪਣ ਜਪਾਉਣ ਵਾਲਿਆਂ,

ਗੁਰੂ ਤੋਂ ਅੰਗ ੨ ਕਟਾਉਣ ਵਾਲਿਆਂ ਨੂੰ ਪੈਦਾ ਕਰਨ ਵਾਲੇ,ਜੱਗਦੀਸਰ ਪਰਮਈਸ਼ਰ ਸ਼ਹਿਨਸ਼ੀਲਤਾ ਤੇ ਨਿਮ੍ਰਤਾ ਦੇ ਦਾਤੇ ਰੂਹਾਨੀ ਆਗੂ ਮਾਇਆ 'ਚ ਉਦਾਸ, ਨਿਰਭਉ ਨਿਰਵੈਰੁ ਸਦਾ ਨਿਰਾਲੇ ਪੀ ਹਰਿ ਰਸ ਸਦਾ ਮਤਵਾਲੇ, ਸੱਚ ਜਪਣ ਜਪਾਉਣ ਵਾਲੇ,ਮਹਾਨ ਧੀਰਜਧਾਰੀ,ਖਿਮਾ ਦੇ ਸਮੁੰਦਰ ਸਦਾ ਸਦਾ ਸਦਾ ਦਇਆਲ॥)ਮਿਠ ਬੋਲੜਾ ਜੀ;ਹਰਿ ਸਜਣੁ ਸੁਆਮੀ ਮੋਰਾ॥ਆਦਿ ਬੇਅੰਤ ੨ ਗੁਣਾਂ ਦੇ ਧਨੀ ਦੁਕਾਲੰ ਪ੍ਰਣਾਸੀ ਦਇਆਲੰ ਸਰੂਪੇ॥ ਸਦਾ ਅੰਗ ਸੰਗੇ ਅਭੰਗੰ ਬਿਭੂਤੇ॥੧੯੯॥(ਸ੍ਰੀ ਦਸਮ ੧੦) ਮਾਤਾ ਗੁਜਰੀ ਕੌਰ ਜੀ ਦੇ ਪਰਮ ਪਿਆਰੇ ਲਾਲ,ਪਰਮਪੂਜਨੀਕ ਦਸ਼ਮੇਸ਼ ਪਿਤਾ,ਧੰਨ ੨ ਗੁਰੂ ਗੋਬਿੰਦ ਸਿੰਘ ਸਾਹਿਬ ਖ਼ਾਲਸਾ ਜੀ, ਮੈ ਹੋ;ਪਰਮ ਪੁਰਖ ਕੋ ਦਾਸਾ॥ਦੇਖਨਿ ਆਯੋ ਜਗਤ ਤਮਾਸਾ॥ਅਨੁਸਾਰ ਜਗਤ ਤਮਾਸ਼ਾ ਵੇਖਣ ਉਪ੍ਰੰਤ,ਬਚਿੱਤ੍ਰ ਨਾਟਕ ਖੇਡ ਕੇ,ਜਿਸ ਪਰਮਪਵਿੱਤ੍ਰ ਨਿਰਗੁਣ ਬ੍ਰਹਮ ਜੀ ਤੋਂ ਪਰਮਪਵਿੱਤ੍ਰ ਸਰਗੁਣ ਅਵਤਾਰ ਧਾਰਿਆ ਸੀ,ਉਸੇ ਚ ਹੀ,ਸੰਮਤ ੧੭੬੫ ਕੱਤਕ ਸ਼ੁਦੀ ਪੰਚਮੀ,੧੯ਨਵੰਬਰ੧੭੦੮ਈ;ਨੂੰ,ਲੀਨ ਅਭੇਦ ਹੋ ਗਏ।ਯਥਾ:- ਜਿਉ ਜਲ ਮਹਿ ਜਲੁ;ਆਇ ਖਟਾਨਾ॥ਤਿਉ ਜੋਤੀ ਸੰਗਿ;ਜੋਤਿ ਸਮਾਨਾ॥)ਸੂਰਜ ਕਿਰਣਿ ਮਿਲੇ;ਜਲ ਕਾ ਜਲੁ ਹੂਆ ਰਾਮ॥ਜੋਤੀ ਜੋਤਿ ਰਲੀ;ਸੰਪੂਰਨੁ ਥੀਆ ਰਾਮ॥

੨੪੫.ਪ੍ਰੇਮੀਆਂ ਵੱਲੋਂ,ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਜੀ ਦੀ ਅਗਮ ਅਪਾਰ ਸ੍ਰਬ ਵਿਆਪੀ ਮਹਾਂ ਵਿਸਮਾਦ ਮਹਿਮਾ:- ਛਾਏ ਜਾਤੀ [੧]ਏਕਤਾ ਅਨੇਕਤਾ [੨]ਬਿਲਾਇ ਜਾਤੀ, ਹੋਵਤੀ [੩]ਕੁਚੀਲਤਾ ਕਤੇਬਨ ਕੁਰਾਨ ਕੀ। ਪਾਪ ਹੀ ਪ੍ਰਪੱਕ ਜਾਤੇ, ਧਰਮ [੪]ਧਸੱਕ ਜਾਤੇ, ਬਰਨ ਗਰੱਕ ਜਾਤੇ, ਸਹਿਤ ਬਿਧਾਨ ਕੀ। ਦੇਵੀ ਦੇਵ ਦੇਹੁਰੇ, ਸੰਤੋਖ ਸਿੰਘਾ ਦੂਰ ਹੋਤੇ, ਰੀਤ ਮਿਟ ਜਾਤੀ ਕਥਾ ਬੇਦਨ ਪੁਰਾਨ ਕੀ। ਪਾਵਨ ਪਰਮ ਸੂਰ ਸ੍ਰੀ ਗੁਰੂ ਗੋਬਿੰਦ ਸਿੰਘ ਮੂਰਤੀ ਨ ਹੋਤੀ ਜੋਊ ਪੈ ਕਿਰਪਾ ਨਿਧਾਨ ਕੀ। [੧]ਭਾਵ ਸਾਰੇ ਮੁਸਲਮਾਨ ਧਰਮ ਹੋ ਜਾਂਦਾ। [੨]ਨ੍ਹਾਨ੍ਹਾ ਧਰਮਾਂ ਦੀ ਅਨੇਕਤਾ ਛੁਪ ਜਾਂਦੀ। [੩]ਅਪਵਿੱਤ੍ਰਤਾ। [੪]ਧਸ।

ਵਾਹਿਗੁਰੂ॥ਤੇਗ ਸਾਚੋ ਦੇਗ ਸਾਚੋ,ਸੂਰਮਾ ਸਰਨ ਸਾਚੋ,ਸਾਚੋ ਪਾਤਿਸ਼ਾਹ ਗੁਰੂ ਗੁਬਿੰਦ ਸਿੰਘ ਕਹਾਯੋ ਹੈ।ਔਰ ਪਾਤਿਸ਼ਾਹੀ ਸਭ ਲੋਗਨ ਕੀ ਪਾਤਿਸ਼ਾਹੀ, ਪਾਤਿਸ਼ਾਹੋ ਪਰ ਸਾਚੀ ਤੇਰੀ ਪਾਤਿਸ਼ਾਹੀ ਹੈ।

ਪੰਡਿਤ ਤਾਰਾ ਸਿੰਘ:-[੧]ਸੁਤੇ ਸਿੱਧ ਸੁੱਧ ਬੁੱਧ ਨਿਤਯ ਨਿਰਵਿਕਾਰ ਰੂਪ,[੨]ਨਿਰਜੁਰ [੩]ਨਿਰੀਹ [੪]ਨਿਰਦੋਖ ਨਿਰਾਕਾਰ ਹੈ,ਅਜ ਅਬਿਨਾਸੀ ਆਦਿ ਅੰਤ ਸੇ ਬਿਹੀਨ ਰੂਪ, ਅਲਖ ਅਪਾਰ ਪਾਰ [੫]ਨਿਖਲ ਪਸਾਰ ਹੈ, ਏਕ ਰੂਪ ਏਕ ਜੋਤਿ ਏਕ ਸੁਖ ਏਕ ਓਟ ਏਕ ਨਿਧੀ ਏਕ ਦੇਵ ਏਕਾ ਏਕੰਕਾਰ ਹੈ, ਵਹੀ ਨਿਜ ਮਯ ਮੈ ਪਸਾਰ ਜੋਤਿ ਤੀਨ ਰੂਪ ਧਾਰ ਕੇ ਕਹਾਯੋ ਗਿਰਾਸਾਰ ਓਅੰਕਾਰ ਹੈ, ਕਹਿ ਉਪਦੇਸ ਵਾਰੇ ਸਭੀ ਗੁਰ ਪਿਜਾਰੇ ਭਾਰੇ, ਕੋਮਲ ਚਿਤੈ ਸੇ ਪੇਖੇ ਗੁਰ ਵਰ ਜਗ ਮੈਂ, ਰਾਖੀ ਏ ਧਰਮ ਹਿੰਦ ਕਾਟੀ ਏ ਯਵਨ ਕੁਲ, ਜਾਪੀ ਏ ਪੁਰਾਨੋ ਜਾਪ, ਚਾਲ ਜਾਹ ਮਗ ਮੈ, ਭਾਖਯੋ ਹਮ ਚਿਰੀ ਮ੍ਰਿਗ ਵੇ ਤੋ ਸਮ ਬਾਜ ਸਿੰਘ, ਕੈਸੇ ਹਮ ਮਾਰ ਲੇਂ ਕੁਹਾਰੇ ਨਿਜ ਪਗ ਮੈ?

ਅੰਮ੍ਰਿਤ ਦੈ ਕੀਨੇ ਇਹ ਸਭੀ ਜਨ ਬਾਜ ਸਿੰਘ ਸ੍ਰੀ ਗੁਰੂ ਗੋਬਿੰਦ ਸਿੰਘ ਬੰਦੋ ਪਗ ਲਗ ਮੈ। [1]ਹੇ ਸਤਿਗੁਰੂ ਸੱਚੇ ਪਾਤਿਸਾਹ ਜੀ! ਆਪ ਜੀ ਸੁੱਤੇ ਸਿੱਧ ਸੁੱਧ ਬੁੱਧੀ ਸਹਿਤ [2]ਬੁਢਾਪੇ ਤੋਂ ਰਹਿਤ। [3]ਨਿਇੱਛਤ। [4]ਨਿਰਦੋਸ਼। [5]ਸਮੂੰਹ ਵਿੱਚ।

ਧੰਨ ਦੇਸ ਧੰਨ ਕਾਲ ਧੰਨ ਭੂਮਿ, ਧੰਨ ਨੱਗਰ ਧੰਨ ਗ੍ਰਿਹ ਤਥਾ ਧੰਨ ਵਹ ਮਾਤਾ ਹੈ, ਜਿਨ ਕੇ ਉਦਰ ਸੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਮਹਾਰਾਜ ਅਕਾਲ ਪੁਰਖ ਜੀ ਪ੍ਰਗਟ ਹੋਏ ਹਨ।

**੨੪੬.ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਜੀ ਤੋਂ ਕੁਰਬਾਨ ਹੋਣ ਵਾਲੇ ਖ਼ਾਸ ਪ੍ਰੇਮੀ ਸਿੱਖਾਂ ਬਾਰੇ ਪੜ੍ਹੋ:-**ਭੀਖਨਸ਼ਾਹ ਜੀ,ਸ਼ਿਵਦੱਤ ਪ੍ਰੇਮੀਂ,ਰਾਜਾ ਫ਼ਤੇਹ ਚੰਦ ਜੀ ਪ੍ਰੇਮੀ ਰਾਣੀ ਮੈਣੀ, ਕਾਜੀ ਪੀਰ ਮੁਹੰਮਦ ਜੀ ਮਾਛੀਵਾੜੇ ਤੋਂ ਸਨ, ਇਨ੍ਹਾਂ ਨੇ ਆਪ ਜੀ ਨੂੰ ਅੱਲਹ ਪਾਕ ਕਰਕੇ ਮੰਨਿਆ। ਪੀਰ ਆਰਫੁਲਦੀਨ ਆਪ ਜੀ ਨੂੰ ਸ੍ਰੀ ਅਨੰਦਪੁਰ ਸਾਹਿਬ ਜੀ ਮਿਲੇ। ਸਯਦ ਅਲੀਸ਼ਾਹ ਜੀ ਨੇ ਆਪ ਜੀ ਨੂੰ ਉੱਚ ਦੇ ਪੀਰ ਬਨਣ ਦੀ ਸਲਾਹ ਦਿਤੀ। ਸਯਦ ਹਸਨਅਲੀ ਜੀ ਨੇ ਮਾਛੀਵਾੜੇ ਆਪ ਜੀ ਦੀ ਪਰਮ ਪ੍ਰਸੰਨਤਾ ਲਈ। ਫ਼ੱਤੂ ਤੇ ਸੱਮੂ ਜੀ ਪਿੰਡ ਟਾਹਲੀਆਂ (ਮੁਕਤਸਰ) ਨੇ ਆਪ ਜੀ ਦੀ ਸ਼ੁੱਭ ਸੱਚੀ ਸੇਵਾ ਕੀਤੀ। ਮਿਰਜ਼ਾ ਜਾਅਫ਼ਰ ਬੇਗ਼ ਜੀ ਨੇ ਸਤਿਗੁਰੂ ਸਾਹਿਬ ਜੀ ਤੋਂ ਬੇਮੁਖ ਹੋ ਕੇ ਭੱਜੇ ਲੋਕਾਂ ਨੂੰ ਬਹੁਤ ਫਿਟਕਾਰਾਂ ਪਾਈਆਂ। ਖ਼ਾਨ ਖ਼ਾਨਾ ਜੀ ਨੇ ਆਗਰੇ ਆਪ ਜੀ ਨੂੰ "ਜੀ ਆਇਆਂ" ਕਿਹਾ। ਨਵਾਬ ਕਰੀਮਬਖ਼ਸ਼ ਜੀ ਨੇ ਆਪ ਜੀ ਨੂੰ ਸ੍ਰੀ ਪਟਨੇ ਸਾਹਿਬ ਜੀ ਵਿਖੇ ਜ਼ਮੀਨ ਪ੍ਰੇਮ ਭੇਟਾ ਕੀਤੀ। ਨਵਾਬ ਰਹੀਮਬਖ਼ਸ਼ ਜੀ ਨੇ ਸ੍ਰੀ ਦਮਦਮੇ ਸਾਹਿਬ ਜੀ ਵਿਖੇ ਆਪ ਜੀ ਨੂੰ ੮ ਪਿੰਡ ਪ੍ਰੇਮ ਭੇਟਾ ਕੀਤੇ। ਮਥਰਾ ਦੇ ਨਵਾਬ ਨੇ ਆਪ ਜੀ ਨੂੰ ਇੱਕ ਬਾਗ਼ ਪ੍ਰੇਮ ਭੇਟਾ ਕੀਤਾ।ਇੱਕ ਖ਼ਾਸ ਪ੍ਰੇਮੀ ਫਕੀਰ ਜੀ,ਜੋ ਆਖਰੀ ਉਮਰ ਚ ੭ ਸਾਲ ਤੱਕ,ਆਪ ਜੀ ਨੂੰ ਖ਼ੁਦਾਵੰਦ ਕਰੀਮ ਕਹਿ ਕੇ ਸਿਰ ਝੁਕਾਉਂਦੇ ਰਹੇ।ਨਜ਼ਾਮ ਹੈਦਰਾਬਾਦ ਨੇ ਦਿੱਲੀ ਦੀ ਹਕੂਮਤ ਢਿੱਲੀ ਦੇਖ ਕੇ, ਸੁਤੰਤ੍ਰ ਰਿਆਸਤ ਕਾਇਮ ਕੀਤੀ, ਆਪਣੀ ਰੱਖਿਆ ਲਈ ਸੱਚੇ ਪਾਤਿਸਾਹ ਜੀ ਦੀ ਓਟ ਲਈ,ਇਸ ਦੀ ਪ੍ਰੇਮ ਬੇਨਤੀ ਪ੍ਰਵਾਨ ਕਰਕੇ ਸੱਚੇ ਪਾਤਿਸਾਹ ਜੀ ਨਾਦੇੜ ਰਹੇ। ਇਸ ਪ੍ਰੇਮੀ ਨੇ ਆਪ ਜੀ ਨੂੰ ਜਾਗੀਰ ਪ੍ਰੇਮ ਭੇਟਾ ਕੀਤੀ। ਨਜ਼ਾਮ ਨਾਦੇੜ ਨੇ ਭੀ ਆਪ ਜੀ ਦੀ ਸ਼ੁਭ ਸੱਚੀ ਸੇਵਾ ਕਰਕੇ ਪੂਰਨ ਪ੍ਰਸੰਨਤਾ ਪ੍ਰਾਪਤ ਕੀਤੀ।ਰੋਪੜੀਏ ਨਵਾਬ ਬਲਵੰਤ ਖ਼ਾਂ ਦੇ ਸਪੁੱਤ੍ਰ ਨੇ ਆਪ ਜੀ ਨੂੰ ਆਪਣੇ ਘਰ ਚ ਪੂਰਨ ਆਦਰ ਸਤਿਕਾਰ ਸਹਿਤ ਨਿਵਾਸ ਦਿਤਾ।ਰੋਪੜੀਏ ਨਿਹੰਗ ਖਾਂ ਤੇ ਉਸ ਦੀ ਗੁਰਮੁਖਿ ਬੱਚੀ ਨੇ ਪੂਰਨ ਨਿਰਭੈਤਾ ਨਾਲ ਪੂਰਨ ਖ਼ਤਰੇ ਸਮੇਂ ਸ਼ੁਭ ਸੱਚੀ ਸੇਵਾ ਕੀਤੀ।ਜਿਸ ਸਮੇਂ ਨਿਰਵੈਰ ਸਤਿਗੁਰੂ ਸਾਹਿਬ ਜੀ ਨਾਲ ਵੈਰ ਕਰਨ ਵਾਲੇ,ਸਤਿਗੁਰੂ ਸਾਹਿਬ ਜੀ ਨੂੰ ਸ਼ਹੀਦ ਜਾਂ ਗਿਰਫਤਾਰ ਕਰਨ ਲਈ ਪਿੱਛਾ ਕਰ ਰਹੇ ਸਨ, ਇਸ ਪ੍ਰੇਮੀ ਨੇ ਸਿਰ ਧੜ ਦੀ ਬਾਜੀ ਲਾਉਂਦਿਆਂ, ਜ਼ਾਲਮ ਹਕੂਮਤ ਦਾ ਡਰ ਨਹੀਂ ਮੰਨਿਆ,ਨਿੱਡਰ ਹੋ ਕੇ ਸ਼ੁਭ ਸੱਚੀ ਸੇਵਾ ਕਰਕੇ ਪੂਰਨ ਪ੍ਰਸੰਨਤਾ ਲਈ।ਖ਼ਾਸ ਪ੍ਰੇਮਣ ਮਾਈ ਹਰਿਦੇਈ ਜੀ ਨੇ ਭੀ ਅਥਾਹ ਸੇਵਾ ਕਰਕੇ ਪੂਰਨ ਪ੍ਰਸੰਨਤਾ ਲਈ।ਮਾਛੀਵਾੜਿਓਂ ਉੱਚ ਦੇ ਪੀਰਾਨ ਪੀਰ ਬਣ ਕੇ ਨਿਕਲੇ,ਅਗਲੇ ਪਾਵਿਆਂ ਨੂੰ ਹਜ਼ਰਤ ਮੁਬਾਰਕ ਨਵੀ ਖਾਂ ਅਤੇ ਗਨੀ ਖਾਂ ਲੱਗੇ,

ਮਗਰਲੇ ਪਾਵਿਆਂ ਨੂੰ ਬਾਬਾ ਮਾਨ ਸਿੰਘ ਜੀ ਅਤੇ ਪਿਆਰੇ ਧਰਮ ਸਿੰਘ ਜੀ ਲੱਗੇ।ਪਿਆਰੇ ਦਇਆਸਿੰਘ ਜੀ ਚਵਰ ਕਰਦੇ ਆਏ।ਨੂਰ ਪੁਰੀਏ ਸਈਅਦ ਨੇ,ਸਤਿਗੁਰਾਂ ਦੇ ਪੱਖ ਚ ਅਗਵਾਹੀ ਦੇ ਕੇ ਭਾਰੀ ਜਸ ਖੱਟਿਆ।ਅਜਮੇਰ ਸਿੰਘ ਜੀ ਪਹਿਲਾਂ ਮੁਸਲਮਾਨ ਬਹਮੀਸ਼ਾਹ ਸੀ,ਪੂਰਨ ਗੁਰੂ ਜੀ ਤੋਂ ਅੰਮ੍ਰਿਤ ਛਕ ਕੇ ਪਰਮ ਵੀਰ ਬਹਾਦਰ ਯੋਧੇ ਜੱਥੇਦਾਰ ਬਣੇ।ਸੈਦਾਬੇਗ ਜੀ ਪਹਾੜੀਆਂ ਦੀ ਫੌਜ ਚ ਆਪ ਜੀ 'ਤੇ ਚੜ੍ਹ ਕੇ ਆਏ,ਦਰਸ਼ਨ ਕਰਕੇ ਆਪ ਜੀ ਦੇ ਮੁਰੀਦ ਬਣ ਗਏ,ਸਿੰਘਾਂ ਨਾਲ ਮਿਲ ਕੇ,ਤੁਰਕਾਂ ਪਹਾੜੀਆਂ ਨਾਲ ਜੰਗ ਕਰਕੇ ਸ਼ਹੀਦ ਹੋਏ। ਭਾਈ ਸੈਦਖਾਨ ਜੀ, ਪਾਪੀ ਔਰੰਗੇ ਦੀ ਫੌਜ ਦੇ ਸਰਦਾਰ ਸਨ, ਸ੍ਰੀ ਅਨੰਦਪੁਰ ਸਾਹਿਬ ਜੀ ਸਰ ਕਰਨ ਆਏ, ਯੁੱਧ ਕਰਦੇ ੨ ਸ੍ਰੀ ਦਸਮੇਸ਼ ਜੀ ਦੇ ਸਾਹਮਣੇ ਆਏ, ਦਰਸ਼ਨ ਕਰਕੇ ਸ਼ਾਹੀ ਫੌਜ ਤਿਆਗ ਕੇ ਸੱਚੇ ਪਾਤਿਸਾਹ ਜੀ ਦੇ ਸੱਚੇ ਚਰਨ-ਕਮਲੀਂ ਲੱਗੇ, ਉਪਦੇਸ਼ ਮਨ ਚ ਵਸਾ ਕੇ ਪਰਮਪਦ ਦੇ ਅਧਿਕਾਰੀ ਹੋਏ।ਰਾਯਕਲ੍ਹਾ ਜੀ ਜਗਰਾਉਂ ਇਲਾਕੇ ਦੇ ਰਾਜੇ ਸਨ,ਇਨ੍ਹਾਂ ਨੂੰ ਖੜਗ ਬਖ਼ਸ਼ੀ, ਇਹ ਆਪ ਜੀ ਦੇ ਪ੍ਰੇਮੀ ਸਿੱਖ ਸਨ, ਉਚ ਦੇ ਪੀਰਾਨ ਪੀਰ ਸਰੂਪ ਚ ਇਨ੍ਹਾਂ ਕੋਲ ਪਹੁੰਚੇ, ਇਨ੍ਹਾਂ ਨੇ ਆਪਣਾ ਚਰਵਾਹਾ ਨੂਰਾ ਮਾਹੀ ਸਰਹੰਦ ਭੇਜ ਕੇ ਸਾਹਿਬਜ਼ਾਦਿਆਂ ਜੀ ਦੀ ਖਬਰ ਮੰਗਵਾਈ।ਸ਼ਹੀਦ ਬਾਬਾ ਦੀਪ ਸਿੰਘ ਸਾਹਿਬ ਜੀ,ਪਰਮਪੂਜਨੀਕ ਪਿਆਰੇ ਧਰਮ ਸਿੰਘ ਸਾਹਿਬ ਜੀ।ਪਰਮਪੂਜਨੀਕ ਪਿਆਰੇ ਦਯਾਸਿੰਘ ਸਾਹਿਬ ਜੀ।ਭਾਈ ਨੰਦ ਲਾਲ ਸਿੰਘ ਜੀ।ਭਾਈ ਮਨੀਰਾਮ ਜੀ ਦੇ ਪੰਜ ਸਪੁੱਤ੍ਰ ਸ਼ਹੀਦ ਹੋਏ। ਭਾਈ ਈਸ਼ਰ ਸਿੰਘ ਜੀ, ਸੰਗਤੀਆ ਸਿੰਘ ਜੀ।ਅਮੋਲਕ ਸਿੰਘ ਸ੍ਰੀ ਚਮਕੌਰ ਸਾਹਿਬ ਜੀ ਵਿਖੇ ਸ਼ਹੀਦ ਹੋਏ,ਭਾਈ ਨਾਹਰ ਸਿੰਘ ਜੀ, ਸ਼ੇਰ ਸਿੰਘ ਜੀ ਜੰਗ ਸਮੇਂ ਲੋਹਗੜ੍ਹ ਕਿਲੇ ਦੇ ਜੱਥੇਦਾਰ ਸਨ।ਭਾਈ ਹਜ਼ਾਰਾ ਸਿੰਘ ਸਰਹੰਦ ਨਿਵਾਸੀ ਬਾਣੀਏ ਜੋ ਅੰਮ੍ਰਿਤ ਛਕ ਕੇ ਸਿੰਘ ਸਜੇ।ਬਾਬਾ ਘਨੱਈਆ ਜੀ ਸ੍ਰੀ ਅਨੰਦਪੁਰ ਸਾਹਿਬ ਜੀ ਜੰਗ ਚ ਦੁਸ਼ਮਣਾਂ ਨੂੰ ਪਾਣੀ ਪਿਲਾਉਂਦਿਆਂ ਮੱਲ੍ਹਮ ਪੱਟੀ ਕਰਦੇ।ਭਾਈ ਕਾਹਨ ਸਿੰਘ ਜੀ ਆਪ ਜੀ ਦੇ ਪ੍ਰੇਮੀ ਸੇਵਕ ਲਿਖਾਰੀ ਸਨ।ਬਿਸੰਭਰ ਸਿੰਘ,ਕਪੂਰ ਸਿੰਘ,ਨੰਦ ਸਿੰਘ, ਜੋਗਾ ਸਿੰਘ, ਰਾਮ ਸਿੰਘ, ਭਾਈ ਭੂੰਦੜ ਤੇ ਕੌਲਾ ਸਿੰਘ, ਭਾਈ ਲਖਮੀਰ,ਭਾਈ ਤਖਤਮੱਲ ਜੀ, ਅਭੈ ਸਿੰਘ, ਡੱਲ ਸਿੰਘ, ਜਵਾਹਰ ਸਿੰਘ, ਰਾਮਕ੍ਰਿਸ਼ਨ ਪੰਡਿਤ, ਸ਼ਿਵਦਿਆਲ ਰਾਜਾ, ਭਾਈ ਸੁੱਧੂ ਤੇ ਬੁਧੂ ਜੀ, ਪੰਜਾਬਾ, ਹਾਕਮਰਾਏ ਸਿਦਕੀ।ਮਹਾਨ ਸੂਰਵੀਰ ਯੋਧੇ ਭਾਈ ਅਨੰਦ ਸਿੰਘ, ਭਾਈ ਅਮਰੀਕ ਸਿੰਘ, ਭਾਈ ਸਾਹਿਬ ਚੰਦ ਸਿੰਘ, ਭਾਈ ਅਮਰੀਕ ਸਿੰਘ ਜੀ ਮਘਿਆਣੇ ਤੋਂ ਸਨ।ਭਾਈ ਗੁਲਜ਼ਾਰ ਸਿੰਘ ਜੀ ਨੇ ਦਸਵੇਂ ਪਾਤਿਸਾਹ ਜੀ ਤੋਂ ਅੰਮ੍ਰਿਤ ਛਕਿਆ ਸੀ, ਇਹ ਮਹਾਂਪੁਰਸ਼ ਭਾਈ ਮਨੀ ਸਿੰਘ ਜੀ ਦੇ ਸੰਗੀ ਸਨ, ਇਨ੍ਹਾਂ ਨੇ ਲਹੌਰ ਭਾਈ ਸਾਹਿਬ ਜੀ ਨਾਲ ਸ਼ਹੀਦੀ ਪਾਈ।

੨੪੭. ਪਰਮਪੂਜਨੀਕ ਬਾਬੇ ਨਗਾਹੀਆ ਸਿੰਘ ਜੀ ਨੇ ਆਪ ਜੀ ਨੂੰ ਆਲਮਗੀਰ ਵਿਖੇ,੧੭੬੧ ਬਿ:ਨੂੰ ਸੁੰਦਰ ਘੋੜਾ ਅਰਪਿਆ,ਬਾਬਾ ਜੀ ਦਾ ਪ੍ਰਵਾਰ ਤੁਰਕਾਂ ਨੇ ਵੱਢ ਦਿਤਾ।ਬਾਬਾ ਜੀ ਆਪਣੇ ਨਾਨਕੇ ਘਰ ਉਦਾਸ ਬੈਠੇ ਸਨ,ਆਪ ਜੀ ਨੂੰ ਰਾਏਕੋਟ ਕਿਸੇ ਪ੍ਰੇਮੀ ਨੇ ਦੱਸਿਆ,ਆਪ ਜੀ ਰਾਤੋ ਰਾਤ ਮੂਲੋਵਾਲ ਪਹੁਫੁਟਾਲੇ ਪਹੁੰਚੇ,ਜਿੱਥੇ ਹੁਣ ਸ੍ਰੀ ਗੁਰਦੁਆਰਾ ਸਾਹਿਬ ਜੀ ਹਨ,

ਇੱਥੇ ਕੁੱਲੀ ਚ ਇੱਕ ਸਿੱਖ ਬੈਠਾ ਸੀ,ਆਪ ਜੀ ਦੇ ਦਰਸ਼ਨ ਕਰਕੇ ਨਿਹਾਲ ਹੋਇਆ। ਇਸ ਪ੍ਰੇਮੀ ਨੇ ਬਾਬੇ ਨਗਾਹੀਏ ਜੀ ਨੂੰ ਖਬਰ ਕੀਤੀ,ਬਾਬਾ ਜੀ ਛੋਲਿਆਂ ਦੀ ਮਿੱਸ ਵਾਲਾ ਪ੍ਰਛਾਦਾ ਤੇ ਦਹੀਂ ਲਿਆਏ,ਆਪਣੇ ੮੦ ਸਾਲ ਦੇ ਨਾਨੇ ਨੂੰ ਭੀ ਆਪਣੇ ਨਾਲ ਲਿਆਏ,ਆਪ ਜੀ ਨੇ ਪ੍ਰੇਮ ਵੈਰਾਗ ਚ ਢਲ਼ ਕੇ ਛਾਤੀ ਨਾਲ ਲਾ ਕੇ ਕਿਹਾ,"ਜਿਹੜੇ ਅਕਾਲ ਪੁਰਖੁ ਜੀ ਅਰਥ ਸ਼ਹੀਦ ਹੋ ਗਏ ਹਨ,ਉਹ ਅਕਾਲ ਪੁਰਖੁ ਜੀ ਦੀ ਪਿਆਰੀ ਗੋਦ ਚ ਸਦਾ ਲੀਨ ਹੋ ਕੇ ਅਮਰ ਹੋ ਗਏ ਹਨ। ਉਨ੍ਹਾਂ ਦਾ ਮੋਹ ਤਿਆਗ ਕੇ ਸੁਆਸ ੨ ਵਾਹਿਗੁਰੂ ੩ ਜਪ ਕੇ ਨਿਹਾਲ ਹੋਵੋ,ਆਪ ਜੀ ਨੇ ਆਪਣੀ ਤਾਂ ਕੁਲ ਤਾਰੀ ਹੀ ਹੈ,ਹੁਣ ਨਾਨਕਿਆਂ ਦੀ ਕੁਲ ਭੀ ਤਾਰ ਲਈ ਹੈ,ਧੰਨ ਸਿੱਖਾ!ਧੰਨ ਤੇਰਾ ਪ੍ਰੇਮ!"ਯਥਾ:-ਘੋੜੇ ਚੜ੍ਹਿਓ ਗੁਰੂ ਜੀ ਮੇਰੇ,ਮੇਰਾ ਭਾਵੇਂ ਕੱਖ ਨਾ ਰਹੇ।

੨੪੮. ਧੰਨ ਸ਼ਹੀਦ ਗੁਰਮੁਖਿ ਭਾਈ ਮਾਨ ਸਿੰਘ ਸਾਹਿਬ ਜੀ ਬੀਰ ਬਹਾਦਰ ਨੂੰ ਹਜ਼ੂਰ ਦੇ ਗੜਵਈ ਦੀ ਸ਼ੁਭ ਸੱਚੀ ਸੇਵਾ ਪ੍ਰਾਪਤ ਹੋਈ। ਸੱਚੇ ਪਾਤਿਸਾਹ ਜੀ ਮਾਛੀਵਾੜੇ ਵਿਖੇ ਟਿੰਡ ਦਾ ਸਿਰ੍ਹਾਣਾ ਲਾ ਕੇ,ਕੰਡਿਆਂ ਦੀ ਸੇਜ 'ਤੇ ਬਿਰਾਜੇ। ਪਿਆਰੇ ਦਇਆ ਸਿੰਘ,ਪਿਆਰੇ ਧਰਮ ਸਿੰਘ,ਭਾਈ ਮਾਨ ਸਿੰਘ ਜੀ ਇੱਥੇ ਆ ਕੇ ਮਿਲੇ,ਸੱਚੇ ਪਾਤਿਸਾਹ ਜੀ ਨੇ ਕਿਹਾ,"ਪੈਰਾਂ 'ਚ ਛਾਲੇ ਹੋਣ ਕਾਰਨ ਹੁਣ ਤੁਰਿਆ ਨਹੀਂ ਜਾਂਦਾ।"ਭਾਈ ਮਾਨ ਸਿੰਘ ਜੀ ਨੇ ਕਿਹਾ,"ਪਰਮ ਪਿਆਰੇ ਸਤਿਗੁਰੂ ਪਿਤਾ ਜੀ!ਦਾਸਨਦਾਸ ਦੇ ਮੋਢਿਆਂ 'ਤੇ ਬੈਠੋ ਜੀ।"ਹਜ਼ੂਰ ਬੜੇ ਹੀ ਪ੍ਰਸੰਨ ਹੋਏ,ਇਨ੍ਹਾਂ ਦੇ ਮੋਢਿਆਂ 'ਤੇ ਚੜ੍ਹ ਕੇ ਗੁਲਾਬੇ ਮਸੰਦ ਦੇ ਘਰ ਆਏ। ਸ੍ਰੀਰ ਦੀ ਕਿਰਿਆ ਕਰਨ ਲਈ ਬਾਹਰ ਜਾਣ ਸਮੇਂ ਭੀ ਬਾਬੇ ਮਾਨ ਸਿੰਘ ਜੀ ਦੇ ਮੋਢਿਆਂ 'ਤੇ ਹੀ ਚੜ੍ਹ ਕੇ ਜਾਂਦੇ,ਆਪ ਜੀ ਚਾਅ ਨਾਲ ਰੀਝ ੨ ਕੇ ਗੜਵਈ ਦੀ ਸ਼ੁਭ ਸੱਚੀ ਸੇਵਾ ਕਰਦੇ। ਦੱਖਣ ਜਾਣ ਸਮੇਂ ਨਰਮਦਾ ਨਦੀ ਕਿਨਾਰੇ,ਸਿੰਘਾਂ ਤੇ ਸ਼ਾਹੀ ਜੁਆਨਾਂ ਦਾ ਆਪੋ ਵਿੱਚੀਂ ਝਗੜਾ ਹੋ ਗਿਆ। ਸੱਚੇ ਪਾਤਿਸਾਹ ਜੀ ਨੇ ਆਪ ਜੀ ਨੂੰ ਸੁਲਹ ਕਰਾਉਣ ਲਈ ਭੇਜਿਆ। ਆਪ ਜੀ ਦੋਹੀਂ ਪਾਸੀਂ ਭੱਜੇ ਫਿਰਦੇ ਸਨ,ਅਤਿ ਨੀਚ ਪਾਪੀ ਮਤਾਂਧ ਨਾਮੇ ਮੁਸਲਮਾਨ ਨੇ ਧੋਖੇ ਨਾਲ,ਪਰਉਪਕਾਰ ਕਰਦਿਆਂ ਦੇ ਗੋਲ਼ੀ ਮਾਰੀ,ਜਿਸ ਕਰਕੇ ਆਪ ਜੀ ਸ਼ਹੀਦ ਹੋ ਗਏ। ਜਦੋਂ ਸੱਚੇ ਪਾਤਿਸਾਹ ਜੀ ਨੂੰ ਪਤਾ ਲੱਗਾ ਤਾਂ ਇਹ ਬਚਨ ਫ਼ੁਰਮਾਏ, "ਮਹਾਂ ਸੂਰਮਾ,ਅਰ ਬੁੱਧਿਵਾਨ। ਕਹਾਂ ਹੋਇ ਸੋ ਪ੍ਰਾਪਤਿ ਪਾਨ। ਕੌਨ ਕੌਨ ਗੁਨ ਸਿਮਰੈਂ ਤਾਂਹੀ। ਸਭਿ ਕਾਰਜ ਮਹਿਂ ਸ਼ੁਭ ਮਤਿ ਜਾਂਹੀ। ਪੁਰਿ ਅਨੰਦ ਚਮਕੌਰ ਮਝਾਰਾ। ਲਰਿ ਕਰਿ ਨਿਕਸਯੋ ਸੰਗ ਜੁਝਾਰਾ। ਐਸੋ ਬੀਰ ਕਹਾਂ ਅਬ ਪਾਊਂ। ਵਿਰਲੇ ਹੋਤਿ;ਨਹੀਂ ਸਭਿ ਥਾਊਂ। ਸੂਰਵੀਰ ਬਹਾਦਰ ਯੋਧੇ ਭਾਈ ਮਾਨ ਸਿੰਘ ਜੀ ਜੈਸਾ ਸਾਊ ਪ੍ਰੇਮੀ ਗੁਰਮੁਖਿ ਪੂਰਨ ਸ਼ੁਧ ਖ਼ਾਲਸਾ ਨਹੀਂ ਮਿਲਣਾ।"ਯਥਾ:-ਖ਼ਾਲਸਾ ਮੇਰੋ;ਰੂਪ ਹੈ ਖ਼ਾਸ॥ਖ਼ਾਲਸੇ ਮਹਿ;ਹੌਂ ਕਰੌਂ ਨਿਵਾਸ॥ਖ਼ਾਲਸਾ ਮੇਰੋ;ਮੁਖ ਹੈ ਅੰਗਾ॥ਖ਼ਾਲਸੇ ਕੇ ਹੌਂ;ਸਦ ਸਦ ਸੰਗਾ॥ਖ਼ਾਲਸਾ ਮੇਰੋ;ਇਸ਼੍ਟ ਸੁਹਿਰਦ॥ਖ਼ਾਲਸਾ ਮੇਰੋ;ਕਹੀਅਤ ਬਿਰਦ॥ਖ਼ਾਲਸਾ ਮੇਰੋ;ਪਛ ਅਰ ਪਾਤਾ॥ਖ਼ਾਲਸਾ ਮੇਰੋ;ਸੁਖ ਅਹਿਲਾਦਾ॥ਖ਼ਾਲਸਾ ਮੇਰੋ;ਮਿੱਤਰ ਸਖਾਈ॥ਖ਼ਾਲਸਾ ਮਾਤ ਪਿਤਾ;ਸੁਖਦਾਈ॥

ਖ਼ਾਲਸਾ ਮੇਰੀ;ਸੋਭਾ ਸੀਲਾ॥ਖ਼ਾਲਸਾ ਬੰਧ ਸਖਾ;ਸਦ ਡੀਲਾ॥ਖ਼ਾਲਸਾ ਮੇਰੀ;ਜਾਤ ਅਰ ਪਤ॥ਖ਼ਾਲਸਾ ਸੋ;ਮਾ ਕੋ ਉਤਪਤ॥ਖ਼ਾਲਸਾ ਮੇਰੋ;ਭਵਨ ਭੰਡਾਰਾ॥ਖ਼ਾਲਸੇ ਕਰ;ਮੇਰੋ ਸਤਿਕਾਰਾ ॥ਖ਼ਾਲਸਾ ਮੇਰੋ;ਸ੍ਵਜਨ ਪ੍ਰਵਾਰਾ॥ਖ਼ਾਲਸਾ ਮੇਰੋ;ਕਰਤ ਉਧਾਰਾ॥ਖ਼ਾਲਸਾ ਮੇਰੋ;ਪਿੰਡ ਪਰਾਨ॥ਖ਼ਾਲਸਾ ਮੇਰੀ;ਜਾਨ ਕੀ ਜਾਨ॥ਮਾਨ ਮਹਤ ਮੇਰੀ;ਖ਼ਾਲਸਾ ਸਹੀ॥ਖ਼ਾਲਸਾ ਮੇਰੋ;ਸ੍ਵਾਰਥ ਸਹੀ॥ਖ਼ਾਲਸਾ ਮੇਰੋ;ਕਰੇ ਨਿਰਬਾਹ॥ਖ਼ਾਲਸਾ ਮੇਰੋ;ਦੇਹ ਅਰ ਸਾਹ॥ਖ਼ਾਲਸਾ ਮੇਰੋ;ਧਰਮ ਅਰ ਕਰਮ॥ਖ਼ਾਲਸਾ ਮੇਰੋ;ਭੇਦ ਨਿਜ ਮਰਮ॥ਖ਼ਾਲਸਾ ਮੇਰੋ;ਸਤਿਗੁਰ ਪੂਰਾ॥ਖ਼ਾਲਸਾ ਮੇਰੋ;ਸੱਜਨ ਸੂਰਾ॥ਖ਼ਾਲਸਾ ਮੇਰੋ; ਬੁਧ ਅਰ ਗਿਆਨ॥ਖ਼ਾਲਸੇ ਕਾ;ਹਉ ਧਰੋ ਧਿਆਨ॥ਉਪਮਾ ਖ਼ਾਲਸੇ;ਜਾਤ ਨ ਕਹੀ॥ਜਿਹਵਾ ਏਕ;ਪਾਰ ਨਹਿ ਲਹੀ॥ਸੇਸ ਰਸਨ; ਸਾਰਦ ਸੀ ਬੁੱਧ॥ਤਦਪ;ਨ ਉਪਮਾ ਬਰਨਤ ਸੁਧ॥ਯਾ ਮੈ;ਰੰਚ ਨ ਮਿਥਿਆ ਭਾਖੀ॥ਪਾਰਬ੍ਰਹਮ ਗੁਰ ਨਾਨਕ ਸਾਖੀ॥ਰੋਮ ਰੋਮ;ਜੇ ਰਸਨਾ ਪਾਂਊਂ॥ਤਦਪ ਖ਼ਾਲਸਾ ਜਸ;ਤਹਿ ਗਾਊਂ॥ਹੌ ਖ਼ਾਲਸੇ ਕਾ;ਖ਼ਾਲਸਾ ਮੇਰੋ॥ਓਤ ਪੋਤ;ਸਾਗਰ ਬੂੰਦੇਰੋ॥ਖ਼ਾਲਸਾ;ਅਕਾਲ ਪੁਰਖ ਕੀ ਫ਼ੌਜ॥ਪ੍ਰਗਟਿਓ ਖ਼ਾਲਸਾ;ਪ੍ਰਮਾਤਮ ਕੀ ਮੌਜ॥ਜਬ ਲਗ ਖ਼ਾਲਸਾ;ਰਹੇ ਨਿਆਰਾ॥ਤਬ ਲਗ;ਤੇਜ ਦੀਉ ਮੈਂ ਸਾਰਾ॥ਜਬ ਇਹ ਗਹੈ;ਬਿਪਰਨ ਕੀ ਰੀਤ॥ਮੈਂ ਨ ਕਰੋਂ;ਇਨ ਕੀ ਪ੍ਰਤੀਤ॥ਖ਼ਾਲਸੇ ਕੇ ਪ੍ਰਸਾਦ ਕਰ;ਸੁਤ ਬਿਤ ਕੋਸ਼ ਭੰਡਾਰ॥ਰਾਜ ਮਾਲ ਸਾਦਨ ਸਕਲ;ਪੁਤ੍ਰ ਕਲਿਤ੍ਰ ਬਿਵਹਾਰ॥ਲਸ਼ਕਰ ਨੇਬ ਖ੍ਵਾਸ ਭ੍ਰਿਤ;ਅਨੁਚਰ ਦਾਸੀ ਦਾਸ॥ਮਿਤ੍ਰ ਕੁਟੰਬ ਧਨ ਭਵਨ ਮਮ ਸਮ੍ਰਿਧਿ;ਕਿਰਪਾ ਕਰ ਤਾਸ॥ਗਿਰੰ ਬਾਰੀ ਅਰੁ ਸਾਹਿਬੀ;ਤਨ ਮਨ ਪਿੰਡ ਪ੍ਰਾਨ॥ਪ੍ਰਸਾਦਿ ਖ਼ਾਲਸੇ ਕਰ ਮਿਲਿਓ;ਦਾਨ ਮਾਨ ਸਨਮਾਨ॥ਕ੍ਰਿਪਾਵੰਤ ਖ਼ਾਲਸ ਸਗਲ;ਤਹ ਪ੍ਰਸਾਦਿ ਭਯੋ ਗੌਰ॥ਮੋਹਿ ਸੇ ਰੰਕ ਅਨਾਥ ਜਗ;ਭਟਕਤ ਫਿਰਤ ਕਰੋਰ॥ਆਨ ਸੇਵ ਨਹਿ ਸਫਲ ਕਛੁ;ਈਤ ਊਤ ਪਰਲੋਕ॥ਨਿਹਫਲ ਸੇਵਾ ਤਿਸ ਬਿਨਾ;ਕਬੀ ਹਰਖ ਕਬਿ ਸੋਗ॥ਜਜਨ ਭਜਨ ਮਮ ਖ਼ਾਲਸਾ;ਖ਼ਾਲਸਾ ਪੂਜਬ ਜੋਗ॥ਦਾਸ ਗੋਬਿੰਦ ਫ਼ਤਹ ਖ਼ਾਲਸਾ;ਦਰਸ ਪਰਸ ਮਿਟੇ ਸੋਗ॥ਮੇਰੋ ਇਸ਼ਟ ਅਰ ਨੇਸ਼ਠਾ;ਖ਼ਾਲਸਾ ਪੂਜਨ ਧਿਆਨ॥ਦਰਸਨ ਪਰਸਨ ਖ਼ਾਲਸਾ;ਮੁਕਤ ਰੂਪ ਸਤ ਜਾਨ॥ਆਤਮ ਰਸ ਜਿਹ ਜਾਨਹੀ;ਸੋ ਹੈ ਖ਼ਾਲਸ ਦੇਵ॥ਪ੍ਰਭ ਮਹਿ.ਮੋ ਮਹਿ.ਤਾਸ ਮਹਿ;ਰੰਚਕ ਨਾਹਨ ਭੇਵ॥)ਰਹਿਣੀ ਰਹੈ;ਸੋਈ ਸਿਖ ਮੇਰਾ।ਓਹੁ ਠਾਕੁਰੁ;ਮੈ ਉਸ ਕਾ ਚੇਰਾ।(ਜਿੱਤੇ ਬੋਲੋ)ਸ੍ਵੈਯਾ॥ਜੁੱਧ ਜਿਤੇ.ਇਨ ਹੀ ਕੇ ਪ੍ਰਸਾਦਿ;ਇਨ ਹੀ ਕੇ ਪ੍ਰਸਾਦਿ.ਸੁ ਦਾਨ ਕਰੇ॥ਅਘ ਅਉਘ ਟਰੈ,ਇਨ ਹੀ ਕੇ ਪ੍ਰਸਾਦਿ;ਇਨ ਹੀ ਕੀ ਕ੍ਰਿਪਾ.ਫੁਨ ਧਾਮ ਭਰੇ॥ਇਨ ਹੀ ਕੇ ਪ੍ਰਸਾਦਿ.ਸੁ ਬਿਦਿਆ ਲਈ;ਇਨ ਹੀ ਕੀ ਕ੍ਰਿਪਾ ਸਭ ਸਤ੍ਰੁ ਮਰੇ॥ਇਨ ਹੀ ਕੀ ਕ੍ਰਿਪਾ ਕੇ.ਸਜੇ ਹਮ ਹੈ;ਨਹੀ ਮੋ ਸੇ ਗਰੀਬ.ਕਰੋਰ ਪਰੇ॥੨॥ਪੂਰਨ ਗੁਰੂ ਜੀ ਨੇ,ਧੰਨ ਸ਼ਹੀਦ ਗੁਰਮੁਖਿ ਭਾਈ ਮਾਨ ਸਿੰਘ ਬੀਰ ਬਹਾਦਰ ਜੀ ਦੀ ਉਪ੍ਰੋਕਤ ਸਹੀ ਸੱਚੀ ੨ ਭਾਰੀ ਮਹਿਮਾ ਸਹੀ ਹੀ ਕਹੀ ਹੈ,ਅੱਗੇ ਥੋੜੇ ਜਿਹੇ ਕਸ਼ਟ ਲਿਖੇ ਹਨ,ਜਿਨ੍ਹਾਂ ਨੂੰ ਹੱਸ ੨ ਕੇ ਸਹਾਰਦਿਆਂ,ਪੂਰਨ ਗੁਰੂ ਜੀ ਲਈ ਕੁਰਬਾਨ ਹੋਏ ਹਨ।੧੭੬੧ ਬਿ:ਨੂੰ ਸ੍ਰੀ ਅਨੰਦਪੁਰ ਸਾਹਿਬ ਜੀ ਧਰਮ ਯੁੱਧ ਸਮੇਂ,ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ

ਲੰਗਰ ਚ ਸੱਚੇ ਚਰਨ-ਕਮਲ ਪਾਏ।
ਲਾਂਗਰੀ ਜੱਥੇਦਾਰ ਜੀ ਨੇ ਪੂਰਨ ਅਦਬ ਪ੍ਰੇਮ ਸਹਿਤ ਪ੍ਰੇਮ ਬੇਨਤੀ ਕੀਤੀ,"ਹੇ ਸੱਚੇ ਪਾਤਿਸਾਹ ਜੀ !ਲੰਗਰ ਮਸਤਾਨੇ ਹਨ।ਆਹ ਵੇਖੋ ਜੀ! ਭੁੱਖ ਦੇ ਸਤਾਏ ਸਿੰਘ ਬ੍ਰਿਛਾਂ ਦੀਆਂ ਛਿੱਲਾਂ ਰਗੜ ਕੇ ਪੀਂਦੇ ਹਨ।" ਸੱਚੇ ਸਤਿਗੁਰਾਂ ਕਿਹਾ,"ਭਾਈ! ਸਿੰਘਾਂ ਨੂੰ ਸੰਤੋਖ ਰੱਖਣਾ ਚਾਹੀਦਾ ਹੈ, ਇਸ ਕੌੜੀ ਛਿੱਲ ਦੇ ਪੀਣੇ ਕਰਕੇ ਰੋਗ ਲੱਗਦਾ ਹੈ।" ਫੇਰ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ ਤਬੇਲੇ ਚ ਚਰਨ ਪਾਏ, ਭੁੱਖ ਕਰਕੇ ਬਹੁਤ ਡੰਗਰ ਚੜ੍ਹਾਈ ਕਰ ਗਏ, ਬਚੇ ਹੱਡੀਆਂ ਦੀ ਮੁੱਠ ਭੁੱਖੇ ਰੋ ਰਹੇ ਸਨ। ਸੱਚੇ ਪਾਤਿਸਾਹ ਜੀ ਦੇ ਜਾਣ ਤੋਂ ਘੋੜੇ ਪੌੜ ਧਰਤੀ 'ਤੇ ਮਾਰ ਕੇ ਹਿਣਕੇ ਖ਼ੁਰਾਕ ਮੰਗੀ। ਮੁਖੀ ਸੇਵਾਦਾਰ ਜੀ ਨੇ ਦੋਵੇਂ ਹੱਥ ਜੋੜ ਕੇ ਪ੍ਰੇਮ ਬੇਨਤੀ ਕੀਤੀ, "ਹੇ ਗ੍ਰੀਬ ਨਿਵਾਜ ਸੱਚੇ ਪਾਤਿਸਾਹ ਜੀਓ! ਜਾਂ ਤਾਂ ਇਨ੍ਹਾਂ ਦੀ ਮੁਕਤੀ ਕਰੋ, ਜਾਂ ਇਨ੍ਹਾਂ ਨੂੰ ਖੁਲ੍ਹਾ ਚਾਰਾ ਬਖ਼ਸ਼ੋ ਜੀ।" ਸੱਚੇ ਸਤਿਗੁਰਾਂ ਕਿਹਾ, "ਪ੍ਰੇਮੀਆਂ, ਤੇਰਾ ਕੀਆ;ਮੀਠਾ ਲਾਗੈ॥ਹਰਿ ਨਾਮੁ ਪਦਾਰਥੁ; ਨਾਨਕੁ ਮਾਂਗੈ॥ਦਾ ਅਭਿਆਸ ਕਰੋ, ਭਾਣਾ ਮੰਨੋ, ਵਾਹਿਗੁਰੂ ਅਕਾਲ ਪੁਰਖੁ ਜੀ ਇਨ੍ਹਾਂ ਸਾਰਿਆਂ ਦੀ ਕਲਿਆਣ ਕਰਨਗੇ। ਭੁੱਖ ਕਰਕੇ ਸਾਰਿਆਂ ਨੂੰ ਅਤੀ ਦੁਖੀ ਦੇਖ ਕੇ, ਫੇਰ ਮਾਤਾ ਗੁਜਰੀ ਕੌਰ ਜੀ ਨੇ ਆਪਣੇ ਲਾਡਲੇ ਲਾਲ ਜੀ ਨੂੰ ਕਿਹਾ,"ਅਸੀਂ ਹੁਣ ਕਿਲੇ ਚ ਨਹੀਂ ਰਹਿਣਾ, ਤੂੰ ਮੇਰਾ ਪੁੱਤ ਨਹੀਂ, ਮੈਂ ਤੇਰੀ ਮਾਂ ਨਹੀਂ, ਜੇ ਤੂੰ ਸਿੰਘਾਂ ਨੂੰ ਲੜਾਉਂਦਾ ਮਰਵਾਉਂਦਾ ਹੈਂ,ਤਾਂ ਇਨ੍ਹਾਂ ਨੂੰ ਰੱਜਵਾਂ ਪਦਾਰਥ ਭੀ ਦੇ।" ਪਰਮਪੂਜਨੀਕ ਸੱਚੇ ਗੁਰਾਂ ਕਿਹਾ, "ਮਾਤਾ ਜੀ! ਕੀ ਤੁਸੀਂ ਮੈਨੂੰ ਜ਼ਹਿਰ ਦੇਵੋਂਗੇ? ਭਾਵ ਪੂਜਾ ਦਾ ਧਾਨ ਜ਼ਹਿਰ ਹੈ,ਇਨ੍ਹਾਂ ਨੂੰ ਕਸੌਟੀ 'ਤੇ ਲਾ ਕੇ ਪਰਖਦਾ ਹਾਂ,ਕ੍ਰੋੜਾਂ ਜੁੱਗ ਤਪ ਕਰਨ ਨਾਲ ਜਿਹੜੀ ਇਕਾਗ੍ਰਤਾ ਮੁਕਤੀ ਨਹੀਂ ਸੀ ਮਿਲਦੀ, ਉਹ ਇਨ੍ਹਾਂ ਨੂੰ ਪ੍ਰਾਪਤ ਹੈ।"ਸਾਢੇ ਸੱਤ ਮਹੀਨੇ ਭੁੱਖੇ ਰਹਿ ਕੇ ਵੈਰੀ ਨਾਲ ਲੜਨਾ,ਸ੍ਰੀਰ 'ਤੇ ਫੱਟ ਸਹਾਰਨੇ,ਐਸੇ ਕਸ਼ਟਾਂ ਦੇ ਸਮੇਂ,ਮਾਝੇ ਦੇ ਸਿੰਘਾਂ ਨੇ ਸੱਚੇ ਸਤਿਗੁਰਾਂ ਨੂੰ ਬਿਦਾਵਾ ਲਿਖ ਦਿਤਾ,"ਅਸੀਂ ਤੁਹਾਡੇ ਸਿੱਖ ਨਹੀਂ ਹਾਂ।"ਕੁਲ ਆਯੂ:-ਤਕਰੀਬਨ ੪੨ ਸਾਲ ੧੦ ਮਹੀਨੇ ੧੯ ਦਿਨ।ਗੁਰਤਾ ਕੀਤੀ:- ਤਕਰੀਬਨ ੩੨ ਸਾਲ ੧੧ ਮਹੀਨੇ ੨ ਦਿਨ।ਚੌਰਬਰਦਾਰ:-ਸਰਹੰਦ ਨਿਵਾਸੀ ਭਾਈ ਉਸਨਾਕ ਸਿੰਘ ਜੀ।ਹਜ਼ੂਰੀ ਕੀਰਤਨੀਏ:- ਭਾਈ ਸੱਦੂ ਜੀ ਭਾਈ ਮੱਦੂ ਜੀ।ਖਿਡਾਵੇ:- ਪਰਮਪੂਜਨੀਕ ਨੌਵੇਂ ਪਾਤਿਸਾਹ ਜੀ ਦੇ ਸਨਿਗਧ ਪ੍ਰੇਮੀ ਭਾਈ ਚੌਪਾ ਸਿੰਘ ਸਾਹਿਬ ਜੀ।ਸੁਰਾਹੀ ਬਰਦਾਰ:- ਭਾਈ ਜ਼ਾਲਮ ਸਿੰਘ ਸਾਹਿਬ ਜੀ।

੨੪੯. ਪਹਿਰੇਦਾਰ:- ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਪਲੰਘੇ ਦੁਆਲੇ ਰਾਤ ਨੂੰ ੨੫ ਸਿੰਘ ਪਹਿਰਾ ਦਿੰਦੇ।ਜਿਨ੍ਹਾਂ 'ਚੋਂ ਬਾਬਾ ਆਲਮ ਸਿੰਘ ਜੀ ਸਿਆਲਕੋਟੀਏ ਮੁਖੀ ਸਨ।ਜੋ ਸਤਿਗੁਰੂ ਸਾਹਿਬ ਜੀ ਦੇ ਨੀਲੇ ਘੋੜੇ ਨਾਲ ੨ ਭੱਜੇ ਜਾਂਦੇ,ਸ੍ਰੀਰ ਮੁੜਕੋਂ ਮੁੜਕੀ ਹੋ ਜਾਂਦਾ,ਸੱਚੇ ਪਾਤਿਸਾਹ ਜੀ ਦੀ ਸ਼ੁਭ ਸੱਚੀ ਸੇਵਾ ਭੱਜ ੨ ਕੇ ਬੜੇ ਹੀ ਚਾਅ ਨਾਲ ਕਰਦੇ।ਹਰਿ ਗੁਨ ਗਾਇ;ਕੂਦਹਿ ਅਰੁ ਨਾਚੈ॥੩॥ਬਚਨ ਕਮਾਉਂਦਿਆਂ ਗੁਰੂ ਸੇਵਾ ਚ ਚਾਅ ਨਾਲ ਨੱਚਦੇ ਫਿਰਦੇ, ਸਤਿਗੁਰੂ ਸਾਹਿਬ ਜੀ ਦਾ ਚੇਹਰਾ ਤੱਕ ਕੇ ਵਿਸਮਾਦ ਰਹਿੰਦੇ,ਬਹਾਦਰੀ ਨਾਲ ਧਰਮ-ਯੁੱਧ ਲੜਦਿਆਂ

ਬਹੁਤ ਹੀ ਫ਼ੁਰਤੀ ਕਰਦੇ। ਇਹ ਬੀਰ ਬਹਾਦਰ ਸ੍ਰੀ ਚਮਕੌਰ ਸਾਹਿਬ ਜੀ ਦੇ ਧਰਮ ਯੁੱਧ ਚ ਸ਼ਹੀਦ ਹੋਏ।ਸ੍ਵੈਯਾ॥ਆਲਮ ਸਿੰਘ ਧਰੇ ਸਭ ਆਯੁਧ;ਜਾਤਿ ਜਿਸੀ ਰਜਪੂਤ ਭਲੇਰੀ।ਖਾਸ ਮੁਸਾਹਿਬ ਦਾਸ ਗੁਰੂ ਕੋ;ਪਾਸ ਰਹੈ ਨਿਤ ਸ੍ਰੀ ਮੁਖ ਹੇਰੀ।ਬੋਲਨਿ ਕੇਰ ਬਿਲਾਸ ਕਰੈਂ ਜਿਹ ਸੰਗ;ਸਦਾ ਕਰਨਾ ਬਹੁਤੇਰੀ।ਆਇਸੁ ਲੇ ਹਿਤ ਸੰਘਰ ਕੇ;ਮਨ ਹੋਏ ਅਨੰਦ ਚਲਯੋ ਤਿਸ ਬੇਰੀ॥( ਗੁ:ਪ੍ਰ:ਸੂ:)ਜ਼ਾਲਮ ਔਰੰਗੇ ਦੇ ਭੇਜੇ ਹੰਕਾਰੀ ਦਿਲਾਵਰ ਖ਼ਾਂ ਨੇ ਆਪਣੇ ਪੁੱਤ ਨੂੰ ਸ੍ਰੀ ਅਨੰਦਪੁਰ ਸਾਹਿਬ ਜੀ ’ਤੇ ਚੜ੍ਹਾ ਭੇਜਿਆ,ਇਸ ਨੇ ਰਾਤ ਨੂੰ ਸੁੱਤਿਆਂ ’ਤੇ ਹਮਲਾ ਕਰਨਾ ਚਾਹਿਆ।ਸੱਚੇ ਪਾਤਿਸਾਹ ਜੀ ਨੂੰ ਬਾਬੇ ਆਲਮ ਸਿੰਘ ਜੀ ਨੇ ਜਗਾਇਆ।ਯਥਾ:-ਆਨ ਆਲਮੈ ਹਮੈ ਜਗਾਯੋ॥(ਸ੍ਰੀ ਦਸਮ ੬੪)ਸੱਚੇ ਪਾਤਿਸਾਹ ਜੀ ਅਤਿਅੰਤ ਪਿਆਰ ਸਤਿਕਾਰ ਨਾਲ ਭਾਈ ਆਲਮ ਸਿੰਘ ਜੀ ਨਚਨਾ ਕਹਿ ਕੇ ਬਲਾਉਂਦੇ।ਹਜ਼ੂਰੀ ਸਿੱਖ:-ਭਾਈ ਬੁਲਾਕਾ ਸਿੰਘ ਜੀ,ਬਾਬਾ ਬਿਨੋਦ ਸਿੰਘ ਜੀ,ਤੇਹਣ ਸਾਹਿਬਜ਼ਾਦੇ,ਭਾਈ ਬਾਜ ਸਿੰਘ ਜੀ, ਬਾਬਾ ਕਾਹਨ ਸਿੰਘ ਜੀ ਅਬਿਚਲ ਨੱਗਰ ਤੋਂ ਬੰਦੇ ਬਹਾਦਰ ਸਿੰਘ ਜੀ ਨਾਲ ਭੇਜੇ।ਭਾਈ ਮਨੀ ਸਿੰਘ ਜੀ ਦੇ ਭਤੀਜੇ ਭਾਈ ਗੁਰਬਖ਼ਸ਼ ਸਿੰਘ ਜੀ।ਚੋਬਦਾਰ:-ਭਾਈ ਕੀਰਤੀਆ ਜੀ।ਲਿਖਾਰੀ:-ਸ੍ਰੀ ਸੈਣਾ ਜੀ।ਦੀਵਾਨ:-ਪਿੰਡ ਡਰੋਲੀ ਤੋਂ ਗੁਰੂ ਘਰ ਦੇ ਪ੍ਰੇਮੀ ਸਿੱਖ ਭਾਈ ਉਮਰਸ਼ਾਹ ਜੀ ਦੇ ਪਿਆਰੇ ਸਪੁੱਤ੍ਰ ਭਾਈ ਨੰਦਚੰਦ ਜੀ।ਨਗਰ ਵਸਾਇਆ:-ਸ੍ਰੀ ਪਾਉਂਟਾ ਸਾਹਿਬ ਜੀ। ਗੁਰਦੁਆਰਾ ਸ੍ਰੀ ਰਕਾਬਗੰਜ ਸਾਹਿਬ ਜੀ ਬਣਾਏ।ਝੂਠਾ ਰਾਜ:-ਪਾਪੀ ਔਰੰਗਾ ਤੇ ਬਹਾਦਰਸ਼ਾਹ।

ਵਾਹਿਗੁਰੂ ਪਰਮਪੂਜਨੀਕ ਸੱਚੇ ਦਸਾਂ ਪਾਤਿਸਾਹਾਂ ਜੀ ਦਾ ਕੁੱਲ ਸਮਾਂ ਦੋ ਸੌ ਉਨਤਾਲ਼ੀ ਸਾਲ ਹੈ ਜੀ,ਹੁਣ ਜੁੱਗੋ ਜੁੱਗ ਅਟੱਲ ਗੁਰੂ,ਸਤਿਗੁਰੂ ਗ੍ਰੰਥ ਸਾਹਿਬ ਜੀ ਹਨ।ਯਥਾ:- ਸਤਿਗੁਰੁ ਮੇਰਾ ਸਦਾ ਸਦਾ;ਨਾ ਆਵੈ ਨਾ ਜਾਇ॥ਓਹੁ ਅਬਿਨਾਸੀ ਪੁਰਖੁ ਹੈ;ਸਭ ਮਹਿ ਰਹਿਆ ਸਮਾਇ॥੧੩॥)ਹਰਿ ਜੁਗਹ ਜੁਗੋ.ਜੁਗ ਜੁਗਹ ਜੁਗੋ; ਸਦ ਪੀੜੀ ਗੁਰੂ ਚਲੰਦੀ॥ਜੁਗਿ ਜੁਗਿ ਪੀੜੀ ਚਲੈ.ਸਤਿਗੁਰ ਕੀ;ਜਿਨੀ ਗੁਰਮੁਖਿ ਨਾਮੁ ਧਿਆਇਆ॥)ਨਾਨਕ.ਜੁਗਿ ਜੁਗਿ;ਗੁਰ ਗੋਪਾਲਾ॥)

੨੫੦. ਵਾਹਿਗੁਰੂ ਪਰਮਪੂਜਨੀਕ ਸਤਿਗੁਰੂ ਦਸਵੇਂ ਪਾਤਿਸਾਹ ਜੀ ਦੇ ਪਰਮਪੂਜਨੀਕ ਪੜਦਾਦੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ। ਪਰਮਪੂਜਨੀਕ ਪੜਦਾਦੀ ਜਗਤ ਮਾਤਾ ਗੰਗਾ ਜੀ। ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਦੇ ਪਰਮਪੂਜਨੀਕ ਦਾਦੇ ਜੀ ਦੇ ਪਰਮਪੂਜਨੀਕ ਦਾਦਾ ਜੀ ਸੱਚੇ ਸਤਿਗੁਰੂ ਚੌਥੇ ਪਾਤਿਸਾਹ ਜੀ। ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਦੇ ਪਰਮਪੂਜਨੀਕ ਦਾਦੀ ਜਗਤ ਮਾਤਾ ਨਾਨਕੀ ਜੀ ਦੀ ਸੱਸ,ਜਗਤ ਮਾਤਾ ਗੰਗਾ ਜੀ। ਜਗਤ ਮਾਤਾ ਗੰਗਾ ਜੀ ਦੀ ਪਰਮਪੂਜਨੀਕ ਸੱਸ ਜਗਤ ਮਾਤਾ ਭਾਨੀ ਜੀ।ਵਾਹਿਗੁਰੂ ਪਰਮਪੂਜਨੀਕ ਸਤਿਗੁਰੂ ਦਸਵੇਂ ਪਾਤਿਸਾਹ ਜੀ ਦੇ ਅਤਿਅੰਤ ਪਿਆਰੇ ਭਤੀਜੇ ਧੰਨ ਸਤਿਗੁਰੂ ਅੱਠਵੇਂ ਪਾਤਿਸਾਹ ਜੀ, ਬਾਬਾ ਸ਼ਾਮ ਸਿੰਘ ਜੀ, ਬਾਬਾ ਗੁਲਾਬ ਸਿੰਘ ਜੀ ਤੇ ਰਾਮਰਾਏ ਜੀ।ਵਾਹਿਗੁਰੂ ਪਰਮਪੂਜਨੀਕ ਤਾਏ:- ਸਤਿਗੁਰੂ ਦਸਵੇਂ ਪਾਤਿਸਾਹ ਜੀ ਦੇ ਪਰਮਪੂਜਨੀਕ ਸੱਚੇ ਪਿਤਾ ਸਤਿਗੁਰੂ ਨੌਵੇਂ ਪਾਤਿਸਾਹ ਜੀ ਦੇ ਚਾਰੇ ਵੱਡੇ ਭਾਈ

ਤਾਏ ਜੀ ਹਨ। ਪਰਮਪੂਜਨੀਕ ਸਤਿਗੁਰੂ ਸੱਤਵੇਂ ਪਾਤਿਸਾਹ ਜੀ ਦੇ ਪਰਮਪੂਜਨੀਕ ਮਾਤਾ ਜੀ ਅਤੇ ਬਾਬੇ ਸੂਰਜਮਲ ਜੀ ਦੇ ਮਹਿਲ ਮਾਤਾ ਖੇਮ ਕੌਰ ਜੀ ਸਤਿਗੁਰੂ ਦਸਵੇਂ ਪਾਤਿਸਾਹ ਜੀ ਦੀਆਂ ਪਿਆਰੀਆਂ ਤਾਈਆਂ ਹਨ।

ਵਾਹਿਗੁਰੂ॥ ਆਪ ਜੀ ਦੇ ਪਿਆਰੇ ਤਾਏ ਜੀਆਂ ਦੇ ਸਪੂਤ:- ਪਰਮਪੂਜਨੀਕ ਸਤਿਗੁਰੂ ਸਤਵੇਂ ਪਾਤਿਸਾਹ ਜੀ, ਬਾਬਾ ਦੀਪ ਚੰਦ ਜੀ ਤੇ ਹੰਕਾਰੀ ਧੀਰਮਲ ਆਪ ਜੀ ਦੇ ਭਾਈ ਹਨ।ਸਤਿਗੁਰੂ ਅੱਠਵੇਂ ਪਾਤਿਸਾਹ ਜੀ ਦੇ ਪਰਮਪੂਜਨੀਕ ਦਾਦੇ ਸ੍ਰੀ ਬਾਬਾ ਗੁਰਦਿਤਾ ਜੀ। ਵਾਹਿਗੁਰੂ ਸਤਿਗੁਰੂ ਅੱਠਵੇਂ ਪਾਤਿਸਾਹ ਜੀ ਦੇ ਪਰਮਪੂਜਨੀਕ ਦਾਦੇ ਜੀ ਦੇ ਪਰਮਪੂਜਨੀਕ ਪੜਦਾਦੇ ਸਤਿਗੁਰੂ ਚੌਥੇ ਪਾਤਿਸਾਹ ਜੀ ਤੇ ਪਰਮਪੂਜਨੀਕ ਪੜਦਾਦੀ ਜਗਤ ਮਾਤਾ ਭਾਨੀ ਜੀ।

ਵਾਹਿਗੁਰੂ ਸਤਿਗੁਰੂ ਦਸਵੇਂ ਪਾਤਿਸਾਹ ਜੀ ਦੇ ਬਾਬੇ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ। ਸਤਿਗੁਰੂ ਨੌਵੇਂ ਪਾਤਿਸਾਹ ਜੀ ਦੇ ਪਰਮਪੂਜਨੀਕ ਬਾਬੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ। ਸਤਿਗੁਰੂ ਸੱਤਵੇਂ ਪਾਤਿਸਾਹ ਜੀ ਦੇ ਪਰਮਪੂਜਨੀਕ ਬਾਬੇ ਸਤਿਗੁਰੂ ਛੇਵੇਂ ਪਾਤਿਸਾਹ ਜੀ। ਸਤਿਗੁਰੂ ਛੇਵੇਂ ਪਾਤਿਸਾਹ ਜੀ ਦੇ ਪਰਮਪੂਜਨੀਕ ਬਾਬੇ ਚੌਥੇ ਪਾਤਿਸਾਹ ਜੀ। ਸਤਿਗੁਰੂ ਪੰਜਵੇਂ ਪਾਤਿਸਾਹ ਜੀ ਦੇ ਪਰਮਪੂਜਨੀਕ ਬਾਬੇ ਬਾਬਾ ਹਰਿਦਾਸ ਜੀ।ਗੁਰ ਬੰਸਾਵਲੀ ਸੰਪੂਰਨੰ॥